ੴ ਸਤਿਗੁਰ ਪ੍ਰਸਾਦਿ ॥

# ਗੁਰੂ-ਜੋਤੀ

*ਲੇਖਕ :*

**ਗਿ: ਸੰਤ ਸਿੰਘ 'ਮਸਕੀਨ'**

*ਪ੍ਰਕਾਸ਼ਕ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

GURŪ-JOTĪ

*by*

GIANI SANT SINGH "MASKEEN"



ਪੰਜਵੀਂ ਵਾਰ ਮਾਰਚ 1993
ਛੇਵੀਂ ਵਾਰ ਮਾਰਚ 2001
ਸਤਵੀਂ ਵਾਰ ਮਾਰਚ 2005
ਅੱਠਵੀਂ ਵਾਰ ਅਗਸਤ 2005
ਨੌਵੀਂ ਵਾਰ ਦਸੰਬਰ 2010

**ਮੁੱਲ : 75-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001
ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**

•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
E-mail : singhbro@vsnl.com
Website : www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼
ਰੋਡ ਨੰ: 2, ਅਲਵਰ - 301 001
ਫ਼ੋਨ : 0144-2344312, 2331313
E-mail : gurjyoti@sancharnet.in

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਗੁਰੂ-ਜੋਤੀ ਬਾਰੇ

ਗਿਆਨੀ ਸੰਤ ਸਿੰਘ ਮਸਕੀਨ ਜੀ ਦੀ ਪੁਸਤਕ *ਗੁਰੂ-ਜੋਤੀ* ਮੈਂ ਪੜ੍ਹੀ ਹੈ, ਜਿਸ ਵਿਚ ਸਿੱਖ ਸਿਧਾਂਤਾਂ ਦੇ ਕੁਝ ਵਿਸ਼ਿਆਂ 'ਤੇ ਚਾਨਣਾ ਬੜੇ ਸੁੰਦਰ ਢੰਗ ਨਾਲ ਪਾਇਆ ਗਿਆ ਹੈ, ਜਿਸ ਨੂੰ ਪੜ੍ਹ ਕੇ ਸਾਧਾਰਨ ਸਿੱਖ ਭੀ ਗੁਰੂ ਆਸ਼ਿਆਂ ਤੋਂ ਭਲੀ ਪ੍ਰਕਾਰ ਜਾਣੂੰ ਹੋ ਸਕਦਾ ਹੈ ਅਤੇ ਆਪਣਾ ਜੀਵਨ ਸੰਵਾਰ ਸਕਦਾ ਹੈ।

ਮੇਰੀ ਗੁਰੂ ਅੱਗੇ ਅਰਦਾਸ ਹੈ ਕਿ ਸਤਿਗੁਰੂ ਮਸਕੀਨ ਜੀ ਨੂੰ ਚੜ੍ਹਦੀਆਂ ਕਲਾਂ ਬਖ਼ਸ਼ਣ ਅਤੇ ਗੁਰੂ-ਬਾਣੀ ਦੀ ਕਥਾ ਨਾਲ ਤੇ ਸਿੱਖ ਧਰਮ ਦੇ ਸਿਧਾਂਤਾਂ ਨੂੰ ਲਿਖਤੀ ਰੂਪ ਦੇ ਕੇ ਸੰਗਤਾਂ ਦੀ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਸੇਵਾਦਾਰ—

**ਗੁਰਦਿਆਲ ਸਿੰਘ ਅਜਨੋਹਾ**

*ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ,*

1-3-82 *ਸ੍ਰੀ ਅੰਮ੍ਰਿਤਸਰ*

# ਸੁਖੀ ਬਸੈ ਮਸਕੀਨੀਆ

ਸਿੱਖ ਧਰਮ ਦੇ ਇਸ ਮਹਾਨ ਵਿਦਵਾਨ, ਕਥਨੀ ਤੇ ਕਰਨੀ ਦੇ ਪੂਰੇ, ਕਥਾ-ਵਾਚਕ, ਪ੍ਰਚਾਰਕ ਗਿਆਨੀ ਸੰਤ ਸਿੰਘ ਜੀ ਮਸਕੀਨ ਨੂੰ ਦੇਸਾਂ ਤੇ ਪ੍ਰਦੇਸਾਂ ਵਿਚ ਅੱਜ ਕੌਣ ਨਹੀਂ ਜਾਣਦਾ ? ਇਹ ਕਿਸੇ ਪ੍ਰੀਚੈ ਦੇ ਮੁਥਾਜ ਤਾਂ ਨਹੀਂ, ਪਰ ਮੈਂ ਆਪਣੇ ਪਿਆਰ ਵਜੋਂ ਕੁਝ ਕੁ ਸ਼ਬਦ ਇਨ੍ਹਾਂ ਦੇ ਸੰਬੰਧ ਵਿਚ ਅਤੇ ਇਨ੍ਹਾਂ ਦੀ ਇਹ ਰਚਨਾ *ਗੁਰੂ-ਜੋਤੀ* ਪੁਸਤਕ ਦੇ ਸੰਬੰਧ ਵਿਚ ਲਿਖਣਾ ਯੋਗ ਸਮਝਦਾ ਹਾਂ।

## ਕਥਾ ਦਾ ਪ੍ਰਭਾਵ

ਮਸਕੀਨ ਜੀ ਦੀ ਰਸਨਾ ਤੋਂ ਜਦੋਂ ਗੁਰੂ ਆਸ਼ੇ ਅਤੇ ਗੁਰਬਾਣੀ ਦੇ ਆਧਾਰਤ ਕਥਾ ਸਰੋਤੇ ਸੁਣਦੇ ਹਨ, ਉਨ੍ਹਾਂ ਦੀਆਂ ਇਕ-ਟਕ ਬਿਰਤੀਆਂ, ਇਕਾਗਰਤਾ ਵਿਚ ਆ ਕੇ ਗੁਰੂ ਚਰਨਾਂ ਵਿਚ ਲੀਨ ਹੋ ਜਾਂਦੀਆਂ ਹਨ (ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ), ਜਦੋਂ ਵਜਦ ਵਿਚ ਆ ਕੇ ਦਸ ਗੁਰੂ ਸਾਹਿਬਾਨ ਦੇ ਕਾਰਨਾਮਿਆਂ ਅਤੇ ਸਿੱਖ ਇਤਿਹਾਸ ਦਾ ਖ਼ਾਕਾ ਉਲੀਕਦੇ ਹਨ ਤਾਂ ਸਮੁੱਚੇ ਸਿੱਖ ਧਰਮ ਦੀ ਫ਼ਿਲਮ ਅੱਖਾਂ ਅੱਗੋਂ ਲੰਘਦੀ ਹੈ ਤੇ ਸਿੱਖੀ ਸਰੂਪ ਵਿਚ ਕੱਚੇ ਪਿੱਲਿਆਂ ਨੂੰ ਸ਼ਰਮਸਾਰ ਹੋਣਾ ਪੈਂਦਾ ਹੈ ਤੇ ਰਹਿਤ-ਬਹਿਤ ਵਿਚ ਪੱਕੇ ਰਹਿਣ ਲਈ ਪ੍ਰੇਰਨਾ ਮਿਲਦੀ ਹੈ। ਮੈਂ ਕਈ ਸੱਜਣ ਵੇਖੇ ਹਨ, ਜਿਨ੍ਹਾਂ ਦੇ ਜੀਵਨ ਮਸਕੀਨ ਜੀ ਦੀ ਕਥਾ ਸੁਣ ਕੇ ਬਦਲ ਗਏ, ਅਤੇ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਕੇ ਅੰਮ੍ਰਿਤ ਵੇਲੇ ਉਠ ਕੇ ਨਿੱਤਨੇਮ ਕਰ ਕੇ ਸਮਾਧੀ ਵਿਚ ਲੀਨ ਹੋ ਕੇ ਆਤਮਕ ਆਨੰਦ ਪ੍ਰਾਪਤ ਕਰਨ ਲੱਗ ਪਏ।

## ਉਪਕਾਰ

ਮਸਕੀਨ ਜੀ ਇਕ ਸੰਸਥਾ ਹਨ। ਇਕ ਬੜਾ ਵੱਡਾ ਦੀਵਾਨ ਅਸਥਾਨ ਅਲਵਰ ਵਿਚ ਬਣਾਇਆ, ਜਿਥੇ ਬੜਾ ਭਾਰੀ ਸਾਲਾਨਾ ਗੁਰਮਤਿ ਸੰਮੇਲਨ ਕਰਦੇ ਹਨ। ਚੰਗੇ ਚੰਗੇ ਗੁਣੀ-ਗਿਆਨੀਆਂ, ਪ੍ਰਚਾਰਕਾਂ, ਕੀਰਤਨੀਆਂ ਨੂੰ

ਬੁਲਾ ਕੇ, ਆਪ ਬੈਠ ਕੇ ਸੁਣਦੇ ਤੇ ਸੰਗਤਾਂ ਨੂੰ ਹਰੀ-ਜਸ ਸੁਣਵਾ ਕੇ ਤੇ ਪਰਿਵਾਰ ਸਮੇਤ ਲੰਗਰ ਆਦਿ ਦੀ ਸੇਵਾ ਕਰ ਕੇ ਖ਼ੁਸ਼ੀ ਪ੍ਰਾਪਤ ਕਰਦੇ ਹਨ।

ਮਸਕੀਨ ਜੀ ਪਾਸੋਂ ਅੱਜ ਬਹੁਤ ਸਿੰਘ ਕਥਾ ਸਿੱਖ ਕੇ, ਇਨ੍ਹਾਂ ਪਾਸੋਂ ਪ੍ਰੇਰਨਾ ਲੈ ਕੇ, ਦੇਸ-ਪ੍ਰਦੇਸ ਵਿਚ ਕਥਾ ਰਾਹੀਂ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ।

ਮਾਇਆ ਦੇ ਜਾਲ ਵਿਚ ਫਸੇ ਹੋਏ ਜਿਨ੍ਹਾਂ ਲੋਕਾਂ ਨੂੰ ਸਿੱਖ ਸੰਗਤ ਅਤੇ ਪੰਗਤ ਵਿਚ ਘੱਟ ਆਵਣ ਦਾ ਸਮਾਂ ਮਿਲਦਾ ਹੈ, ਉਹ ਮਸਕੀਨ ਜੀ ਦੀਆਂ ਟੇਪਾਂ (ਕੈਸਿਟਸ) ਘਰ ਹੀ ਸੁਣ ਕੇ ਰਸ ਮਾਣਦੇ ਹਨ।

ਚੰਗਾ ਬੁਲਾਰਾ ਤੇ ਚੰਗਾ ਲੇਖਕ ਹੋਣਾ, ਜਦੋਂ ਇਕ ਵਿਅਕਤੀ ਵਿਚ ਦੋ ਗੁਣ ਹੋਣ ਤਾਂ ਸੋਨੇ 'ਤੇ ਸੁਹਾਗੇ ਵਾਲੀ ਗੱਲ ਬਣ ਜਾਂਦੀ ਹੈ।

ਸਿੱਖ ਜਗਤ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਕਾਲੀ ਬਾਣੀ ਇਕ ਵੱਡਾ ਅਮੁੱਲ ਖ਼ਜ਼ਾਨਾ ਹੈ, ਜੋ ਧਾਰਮਿਕ ਤੇ ਸਮਾਜਕ ਮਾਮਲਿਆਂ ਵਿਚ ਸਿੱਖ ਨੂੰ ਸੇਧ ਬਖ਼ਸ਼ਦੀ ਹੈ ਤੇ ਹਰ ਇਕ ਸਿੱਖ ਦਾ ਸਿਰ ਸਤਿਕਾਰ ਨਾਲ ਇਸ ਪਵਿੱਤਰ ਗੁਰਬਾਣੀ ਦੇ ਅਥਾਹ ਸਮੁੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਝੁਕ ਜਾਂਦਾ ਹੈ ਤੇ ਇਥੋਂ ਸ਼ਾਂਤੀ ਪ੍ਰਾਪਤ ਕਰਦਾ ਹੈ।

ਮਸਕੀਨ ਜੀ ਨੇ ਇਸ ਪੁਸਤਕ ਵਿਚ ਗੁਰਬਾਣੀ ਦੀਆਂ ਤੁਕਾਂ ਦੇ ਸਿਰਲੇਖਾਂ ਦੇ ਆਧਾਰ 'ਤੇ ਬਹੁਤ ਸੁੰਦਰ ਵਿਦਵਤਾ-ਭਰੇ ਤੇ ਸ਼ੰਕੇ ਦੂਰ ਕਰਨ ਵਾਲੇ ਲੇਖ ਲਿਖੇ ਹਨ, ਗੁਰਬਾਣੀ ਸਹੀ ਸੇਧ ਦਰਸਾਉਂਦੀ ਹੈ, ਉਸ ਨੂੰ ਸਪੱਸ਼ਟ ਕਰਨ ਦਾ ਪੂਰਾ ਯਤਨ ਕੀਤਾ ਹੈ।

ਜੈਸਾ ਕਿ (ਕਈ ਕੋਟਿ ਹੋਏ ਪੂਜਾਰੀ) ਪੁਜਾਰੀ (ਗ੍ਰੰਥੀ) ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਤੇ ਉਨ੍ਹਾਂ ਦਾ ਸਤਿਕਾਰ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਤੇ ਅੱਜ ਦੇ ਸਮੇਂ ਵਿਚ ਇਸ ਸ਼੍ਰੇਣੀ ਦੀ ਕੀ ਹਾਲਤ ਹੈ ਯਾ (ਬਾਬਾ ਹੋਰੁ ਖਾਣਾ ਖੁਸੀ ਖੁਆਰੁ) ਮਾਸ ਦੇ ਖਾਣ ਤੇ ਨਾ ਖਾਣ ਸੰਬੰਧੀ ਖੰਡਨ ਤੇ ਮੰਡਨ ਦੋਹਾਂ ਪੱਖਾਂ ਨੂੰ ਲੈ ਕੇ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਪ੍ਰਮਾਣ ਦੇ ਕੇ ਬੜੇ ਸੁਚੱਜੇ ਢੰਗ ਨਾਲ ਆਪਣੇ ਖ਼ਿਆਲਾਂ ਦਾ ਪ੍ਰਗਟਾਵਾ ਕੀਤਾ ਹੈ। (ਸੁਚਿ ਹੋਵੈ ਤਾ ਸਚੁ ਪਾਈਐ) ਆਦਿ ਲੇਖਾਂ ਨੂੰ ਗੁਰਬਾਣੀ ਆਸ਼ੇ ਅਨੁਸਾਰ ਗੁਰਬਾਣੀ ਦੇ ਪ੍ਰਮਾਣ ਦੇ ਕੇ ਵਹਿਮ ਤੇ ਪਾਖੰਡ ਦੀਆਂ ਧੱਜੀਆਂ ਉਡਾਈਆਂ ਹਨ ਤੇ ਸਪੱਸ਼ਟ ਕੀਤਾ ਹੈ ਕਿ ਕਿਹੜੀ ਪਵਿੱਤਰਤਾ ਨਾਲ ਸੱਚ ਦੀ ਪ੍ਰਾਪਤੀ ਹੁੰਦੀ ਹੈ।

ਇਸ ਪੁਸਤਕ ਵਿਚ ਮਸਕੀਨ ਜੀ ਦੇ ਸਹੀ ਤੇ ਸਪੱਸ਼ਟ ਵਿਚਾਰ ਉਘੜ ਕੇ ਸਾਹਮਣੇ ਆ ਜਾਂਦੇ ਹਨ, ਜੋ ਸਰੋਤਿਆਂ ਦੇ ਦਿਲ ਦਿਮਾਗ਼ 'ਤੇ "ਏਕੋ ਜਪਿ ਏਕੋ ਸਾਲਾਹਿ" ਦੀ ਮੋਹਰ-ਛਾਪ ਲਾਉਂਦੇ ਹਨ। ਗੱਲ ਕੀ, ਸਾਰੇ ਹੀ ਲੇਖ

ਗੁਰਬਾਣੀ ਦੇ ਆਧਾਰ 'ਤੇ ਹਨ ਜੋ ਮਨੁੱਖ ਨੂੰ ਗੁਰੂ-ਆਸ਼ੇ ਅਨੁਸਾਰ ਚੱਲਣ ਦੀ ਪ੍ਰੇਰਨਾ ਦੇਂਦੇ ਹਨ।

ਕਥਨੀ ਤੇ ਕਰਨੀ ਦੇ ਪੂਰੇ, ਤਿਆਗੀ, ਪੂਰਨ ਗੁਰਸਿੱਖ ਮਸਕੀਨ ਜੀ ਦੇ ਇਸ ਪੁਸਤਕ ਰਾਹੀਂ ਆਪਣੇ ਵਿਚਾਰ ਸੰਗਤਾਂ ਨਾਲ ਸਾਂਝੇ ਕਰਨ ਦਾ ਯਤਨ ਮੇਰੇ ਖ਼ਿਆਲ ਵਿਚ ਬਹੁਤ ਪੂਰਾ ਹੁੰਦਾ ਹੈ।

ਆਸ ਹੈ ਸੰਗਤਾਂ ਇਨ੍ਹਾਂ ਦੀ ਪਹਿਲੀ ਰਚਨਾ *ਗੁਰੂ-ਚਿੰਤਨ* ਵਾਂਗ ਇਸ ਪੁਸਤਕ *ਗੁਰੂ-ਜੋਤੀ* ਤੋਂ ਵੀ ਪੂਰਾ ਪੂਰਾ ਲਾਭ ਉਠਾਉਣਗੀਆਂ। ਗੁਰੂ-ਚਿੰਤਨ ਉਪਰੰਤ ਹੀ ਗੁਰੂ-ਜੋਤਿ ਨਾਲ ਸਿੱਖ ਦਾ ਮਿਲਾਪ ਹੋ ਸਕਦਾ ਹੈ।

## ਮੇਰੀ ਗੁਰੂ-ਚਰਨਾਂ ਵਿਚ ਅਰਦਾਸ

"ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥" ਹੇ ਕਲਗ਼ੀਆਂ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ! ਅੰਤ ਵਿਚ ਆਪ ਦੇ ਚਰਨਾਂ ਵਿਚ ਦਾਸ ਦੀ ਦਿਲੀ ਅਰਦਾਸ ਹੈ ਕਿ ਇਸ ਪਵਿੱਤਰ ਆਤਮਾ, ਪੰਥ ਦੇ ਮਹਾਨ ਵਿਦਵਾਨ, ਗੁਰਸਿੱਖ ਗਿਆਨੀ ਸੰਤ ਸਿੰਘ ਜੀ ਮਸਕੀਨ ਨੂੰ ਸਿਹਤਯਾਬੀ ਦੀ ਬਖ਼ਸ਼ਿਸ਼ ਕਰਨੀ ਤਾਕਿ ਕਲਮ ਤੇ ਰਸਨਾ ਰਾਹੀਂ ਗੁਰੂ-ਪੰਥ ਦੀ ਸੇਵਾ ਕਰਦੇ ਰਹਿਣ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

**ਗਿਆਨੀ ਚੇਤ ਸਿੰਘ**
*ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ,*
*ਸ੍ਰੀ ਅੰਮ੍ਰਿਤਸਰ*

177, ਅਜੀਤ ਨਗਰ,
ਸ੍ਰੀ ਅੰਮ੍ਰਿਤਸਰ।
25-2-1982

# ਮੁਖਬੰਧ

ਗਿਆਨੀ ਸੰਤ ਸਿੰਘ ਜੀ ਮਸਕੀਨ ਵਰਤਮਾਨ ਸਮੇਂ ਅੰਦਰ ਸਿੱਖ ਪੰਥ ਵਿਚ ਇਕ ਮੰਨੀ-ਪ੍ਰਮੰਨੀ ਮਹਾਨ ਸ਼ਖ਼ਸੀਅਤ ਹਨ। ਆਪ ਦੇ ਜੀਵਨ ਵਿਚ ਕਥਨੀ ਤੇ ਕਰਨੀ ਦਾ ਗੂੜ੍ਹਾ ਸੁਮੇਲ ਹੈ। ਆਪ ਉਹੋ ਕੁਝ ਕਹਿੰਦੇ ਹਨ ਜੋ ਕੁਝ ਆਪ ਕਰਦੇ ਹਨ। ਇਹੋ ਹੀ ਮੁੱਖ ਕਾਰਨ ਹੈ ਕਿ ਆਪ ਦੇ ਕਹਿਣ ਵਿਚ ਕੁਝ ਸੁਆਦ ਹੈ, ਕੁਝ ਰਸ ਹੈ, ਕੁਝ ਸ਼ਕਤੀ ਹੈ, ਕੁਝ ਕਸ਼ਿਸ਼ ਹੈ। ਆਪ ਦੀ ਕਥਾ ਸੁਣਨ ਹਿੱਤ ਸਰੋਤਿਆਂ ਨਾਲ ਗੁਰਦੁਆਰਾ ਮੰਜੀ ਸਾਹਿਬ, ਅੰਮ੍ਰਿਤਸਰ ਦਾ ਵਿਸ਼ਾਲ ਹਾਲ ਗਚਾ-ਗਚ ਭਰ ਜਾਣਾ ਉਪਰੋਕਤ ਕਥਨ ਦਾ ਪ੍ਰਤੱਖ ਪ੍ਰਮਾਣ ਹੈ। ਆਪ ਕਿਰਦਾਰ ਤੇ ਗੁਫ਼ਤਾਰ ਦੋਹਾਂ ਦੇ ਗ਼ਾਜ਼ੀ ਹਨ। ਵਿਦਵਤਾ, ਅਨਯ ਮਤ, ਵਾਕਫ਼ੀਅਤ, ਵਿਆਖਿਆ ਦਾ ਵਿਗਿਆਨਕ ਢੰਗ, ਚਿਤ ਬ੍ਰਿਤੀ ਦੀ ਇਕਾਗਰਤਾ, ਨਿਮ੍ਰਤਾ, ਪਿਆਰ, ਰੱਬੀ ਮਿਲਾਪ ਦੀ ਤੜਪ, ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਗੁਣਾਂ ਦਾ ਸੰਗਮ ਇਸ ਕਲਯੁਗ ਦੇ ਭਿਆਨਕ ਸਮੇਂ ਇੱਕੋ ਵਿਅਕਤੀ 'ਚ ਮਿਲਣਾ ਬੜਾ ਹੀ ਮੁਸ਼ਕਿਲ ਹੈ, ਪਰ ਆਪ ਦੀ ਵਿਦਵਾਨ ਸ਼ਖ਼ਸੀਅਤ ਵਿਚ ਉਪਰੋਕਤ ਗੁਣਾਂ ਦੀ ਬਰਾਬਰੀ ਮੌਜੂਦਗੀ ਆਪ ਦੀ ਅਦੁੱਤੀ ਕਾਬਲੀਅਤ ਦਾ ਸੂਚਕ ਹੈ। ਆਪ ਨੇ ਆਪਣੀ ਜ਼ਿੰਦਗੀ ਦਾ ਬੇਸ਼ਤਰ ਹਿੱਸਾ ਸਿੱਖ ਧਰਮ ਨੂੰ ਪੜ੍ਹਨ, ਵੀਚਾਰਨ, ਸਮਝਣ ਤੇ ਫਿਰ ਪੜ੍ਹਾਉਣ, ਸੁਣਾਉਣ ਤੇ ਸਮਝਾਉਣ ਵਿਚ ਹੀ ਸਰਫ਼ ਕੀਤਾ ਹੈ ਤੇ ਕਰ ਰਹੇ ਹਨ।

ਮਸਕੀਨ ਜੀ ਨੇ ਗੁਰਬਾਣੀ ਅਤੇ ਗੁਰਮਤਿ ਨੂੰ ਦ੍ਰਿੜ੍ਹ ਕਰਾਉਣਾ ਹੀ ਜ਼ਿੰਦਗੀ ਦਾ ਮੁਖ ਲਕਸ਼ ਬਣਾਇਆ ਹੋਇਆ ਹੈ। ਆਪ ਦੇ ਅੰਦਰ ਸਿੱਖ ਧਰਮ ਦੇ ਪ੍ਰਚਾਰ ਲਈ ਅਥਾਹ ਲਗਨ ਤੇ ਕੰਮ ਕਰਨ ਦਾ ਸ਼ੌਕ ਹੈ, ਜਿਸ ਦਾ ਸਦਕਾ ਭਾਵੇਂ ਆਪ ਪਹਿਲਾਂ ਸਾਧੂ ਬ੍ਰਿਤੀ 'ਚ ਰਹੇ ਤੇ ਭਾਵੇਂ ਹੁਣ ਗ੍ਰਿਹਸਤ ਮਾਰਗ ਦੀਆਂ ਜ਼ਿੰਮੇਵਾਰੀਆਂ ਨਿਭਾ ਰਹੇ ਹਨ—ਦੋਹਾਂ ਹਾਲਤਾਂ ਵਿਚ ਮਨ, ਬਚ, ਕ੍ਰਮ ਦੁਆਰਾ ਸਿੱਖ ਧਰਮ ਦੇ ਪ੍ਰਚਾਰ ਲਈ ਹੀ ਸੋਚਦੇ ਤੇ ਪ੍ਰਚਾਰਦੇ ਰਹੇ ਹਨ ਤੇ ਹੁਣ ਮੇਰੇ ਤੇ ਮੇਰੇ ਵਰਗੇ ਹੋਰ ਸੱਜਣਾਂ ਦੀ ਪ੍ਰੇਰਣਾ ਕਰਨ 'ਤੇ ਕਿ ਆਪ ਆਪਣਾ ਇਹ ਦੈਵੀ ਗਿਆਨ ਕਲਮ-ਬੰਦ ਜ਼ਰੂਰ ਕਰੋ ਤਾਕਿ ਜਿਹੜੇ ਲੋਕ ਤੁਹਾਡਾ

ਭਾਸ਼ਣ ਨਹੀਂ ਸੁਣ ਸਕਦੇ, ਉਹ ਲੇਖਣੀ ਰਾਹੀਂ ਹੀ ਆਪ ਦੇ ਦਰਸ਼ਨ ਕਰ ਸਕਣ ਤੇ ਭਾਸ਼ਣ ਸੁਣ ਸਕਣ। ਇਹ ਅਟੱਲ ਸੱਚਾਈ ਹੈ ਕਿ ਬੋਲਣ ਨਾਲੋਂ ਲਿਖਣਾ ਵਧੇਰੇ ਚਿਰੰਜੀਵ ਰਹਿੰਦਾ ਹੈ ਤੇ ਭਵਿੱਖਤ ਵਿਚ ਵੀ ਆਪਣਾ ਅਸਰ ਕਾਇਮ ਰੱਖਦਾ ਹੈ।

ਆਪ ਦੇ ਉੱਚੇ ਗੁਣਾਂ ਸਦਕਾ ਜਿਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪ ਨੂੰ ਧਾਰਮਿਕ ਸਲਾਹਕਾਰ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਗਿਆ, ਉਥੇ ਸ਼੍ਰੋਮਣੀ ਕਮੇਟੀ ਵੱਲੋਂ ਚਲਾਈ ਜਾ ਰਹੀ ਧਰਮ ਪ੍ਰਚਾਰ ਦੀ ਲਹਿਰ ਨੂੰ ਤੇਜ਼ ਕਰਨ ਤੇ ਉਸ ਵਿਚ ਹੋਰ ਬਲ ਭਰਨ ਲਈ ਆਪ ਨੂੰ ਧਰਮ ਪ੍ਰਚਾਰ ਕਮੇਟੀ ਦਾ ਮੈਂਬਰ ਚੁਣਿਆ ਗਿਆ ਤਾਕਿ ਆਪ ਦੀਆਂ ਧਾਰਮਿਕ ਵੀਚਾਰਾਂ ਦੇ ਨਾਲ ਨਾਲ ਧਰਮ ਪ੍ਰਚਾਰ ਵਿਧੀ ਨੂੰ ਨਵੀਨ, ਵਿਗਿਆਨਕ ਤੇ ਚੁਸਤ ਬਣਾਇਆ ਜਾ ਸਕੇ ਤੇ ਆਪ ਦੀ ਅਗਵਾਈ ਦਾ ਲਾਭ ਉਠਾਇਆ ਜਾ ਸਕੇ।

ਆਪ ਦੀ ਕਥਾ ਦੀ ਧੁੰਮ ਕੇਵਲ ਪੰਜਾਬ ਜਾਂ ਭਾਰਤ ਦੇ ਹੋਰ ਪ੍ਰਾਂਤਾਂ ਦੇ ਵੱਡੇ ਨਗਰਾਂ ਤਕ ਹੀ ਸੀਮਤ ਨਹੀਂ ਰਹੀ ਸਗੋਂ ਇਹ ਥਾਈਲੈਂਡ, ਮਲਾਇਆ, ਸਿੰਗਾਪੁਰ, ਅਫ਼ਗਾਨਿਸਤਾਨ, ਈਰਾਨ, ਕੁਵੈਤ ਰਾਹੀਂ ਸਮੁੰਦਰ ਟੱਪ ਕੇ ਇੰਗਲੈਂਡ, ਅਮਰੀਕਾ ਤੇ ਕੈਨੇਡਾ ਦੇ ਮੁੱਖ ਨਗਰਾਂ ਤਕ ਜਾ ਪੁੱਜੀ ਹੈ। ਪਿਛਲੇ ਸਾਲ ਮੈਂ ਇੰਗਲੈਂਡ ਵਿਚ ਸਾਂ ਕਿ ਗਿਆਨੀ ਦਲੀਪ ਸਿੰਘ ਜੀ 'ਦਰਦੀ' ਦੀ ਤਜਵੀਜ਼ ਅਨੁਸਾਰ ਉਥੋਂ ਦੇ ਵੱਡੇ ਸ਼ਹਿਰ ਵਿਚ, ਜਿਥੇ ਸਿੰਘਾਂ ਦੀ ਆਬਾਦੀ ਕਾਫ਼ੀ ਗਿਣਤੀ ਵਿਚ ਸੀ, ਹਰ ਸਨਿੱਚਰ ਤੇ ਐਤਵਾਰ ਦੀ ਵਿਚਕਾਰਲੀ ਰਾਤ ਨੂੰ ਅਸਾਂ 'ਸ਼ਬਦ-ਗੁਰੂ ਵਿਖਿਆਨ ਦਰਬਾਰਾਂ ਦੀ ਲੜੀ' ਸ਼ੁਰੂ ਕਰ ਦਿੱਤੀ। ਜਿਸ ਦਾ ਪ੍ਰਬੰਧ ਰਾਗੀ ਮਨਮੋਹਨ ਸਿੰਘ ਜੀ ਵੂਲਵਰ ਹੈਮਟਨ ਵਾਲੇ ਕਰਦੇ ਰਹੇ। ਅਮਰੀਕਾ ਤੋਂ ਵਾਪਸ ਭਾਰਤ ਮੁੜਦਿਆਂ ਮਸਕੀਨ ਜੀ ਨੂੰ ਦਸ ਦਿਨਾਂ ਲਈ ਇੰਗਲੈਂਡ 'ਚ ਰੁਕਣ ਲਈ ਕੀਤੀ ਬੇਨਤੀ ਦੇ ਫਲ-ਸਰੂਪ ਉਨ੍ਹਾਂ ਦਸਾਂ ਦਿਨਾਂ ਵਿਚ ਸਾਡੇ ਉਲੀਕੇ ਪ੍ਰੋਗਰਾਮਾਂ ਵਿਚ ਅੰਦਾਜ਼ੇ ਤੋਂ ਵੱਧ ਸੰਗਤਾਂ ਜੁੜਦੀਆਂ ਰਹੀਆਂ। ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਸਿੱਖਾਂ ਬਲਕਿ ਸਾਰੇ ਜਗਤ ਦੇ ਗੁਰੂ ਹਨ। ਇਸ ਭਾਵ ਦੇ ਕੀਰਤਨ ਤੇ ਵਿਖਿਆਨ ਹੁੰਦੇ ਰਹੇ, ਜਿਨ੍ਹਾਂ ਵਿਚ ਮਸਕੀਨ ਜੀ ਦੇ ਵੀਚਾਰਾਂ ਤੇ ਵਿਖਿਆਨਾਂ ਨੇ ਸੋਨੇ 'ਤੇ ਸੁਹਾਗੇ ਦਾ ਕੰਮ ਕੀਤਾ। ਖ਼ਾਸਕਰ ਇਨ੍ਹਾਂ ਸਮਾਗਮਾਂ ਵਿਚ ਦੇਹਧਾਰੀ ਗੁਰੂਆਂ ਦੇ ਖੰਡਨ ਤੇ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਡਨ 'ਤੇ ਵਧੇਰੇ ਜ਼ੋਰ ਦਿੱਤਾ ਜਾਂਦਾ ਰਿਹਾ।

ਅਲਵਰ ਵਿਖੇ 1-2-3 ਮਾਰਚ ਦਾ ਤਿੰਨਾਂ ਦਿਨਾਂ 'ਗੁਰਮਤਿ ਸਮਾਗਮ' ਆਪਣੀ ਕਿਸਮ ਦਾ ਅਨੋਖਾ, ਵਿਲੱਖਣ ਤੇ ਅਦੁੱਤੀ ਸਮਾਗਮ ਹੁੰਦਾ ਹੈ, ਜਿਸ ਵਿਚ ਪੰਥ ਦੇ ਚੋਟੀ ਦੇ ਧਾਰਮਿਕ ਵਿਅਕਤੀ, ਕਥਾਕਾਰ, ਵਿਆਖਿਆਕਾਰ,

ਰਾਗੀ ਤੇ ਕੀਰਤਨੀ ਜੱਥੇ ਭਾਰੀ ਗਿਣਤੀ ਵਿਚ ਦੇਸ-ਪ੍ਰਦੇਸ ਤੋਂ ਮਸਕੀਨ ਜੀ ਦੀ ਪਿਆਰ-ਖਿੱਚ ਦਾ ਸਦਕਾ ਅੱਪੜਦੇ ਹਨ।

ਅਦਭੁੱਤ ਗੱਲ ਇਹ ਹੈ ਕਿ ਇਸ ਸਮਾਗਮ ਵਿਚ ਆਪ ਕੋਈ ਭਾਸ਼ਣ ਨਹੀਂ ਦੇਂਦੇ, ਕੇਵਲ ਕੀਰਤਨ, ਵਿਖਿਆਨ ਸੁਣਦੇ ਜਾਂ ਪ੍ਰਬੰਧ ਦੀ ਅਗਵਾਈ ਕਰਦੇ ਅਤੇ ਗੁਰਮਤਿ ਅਵਲੰਭੀਆਂ ਦੀ, ਆਪਣੇ ਪਰਿਵਾਰ ਸਮੇਤ, ਸੇਵਾ ਵਿਚ ਜੁਟੇ ਰਹਿੰਦੇ ਹਨ। ਅਲਵਰ ਵਿਚ ਰੋਡ ਨੰ: 2 'ਤੇ ਗੁਰਮਤਿ ਸਮਾਗਮ ਅਸਥਾਨ ਲੱਖਾਂ ਰੁਪਏ ਖ਼ਰਚ ਕੇ ਬਣਾਇਆ ਹੈ। ਆਪ ਦੀ ਮਦਦ ਨਾਲ ਇਕ ਹਾਇਰ ਸੈਕੰਡਰੀ ਸਕੂਲ ਚੱਲ ਰਿਹਾ ਹੈ ਤੇ ਇਕ ਹਾਈ ਸਕੂਲ ਖੁੱਲ੍ਹ ਗਿਆ ਹੈ, ਜਿਸ ਵਿਚ ਗ਼ਰੀਬ ਬੱਚਿਆਂ ਦਾ ਸਾਰਾ ਖ਼ਰਚ ਆਪ ਦੇ ਜ਼ਿੰਮੇ ਹੈ। ਅਨਾਥ ਤੇ ਵਿਧਵਾਵਾਂ ਦੀ ਵੀ ਸੰਭਵ ਸਹਾਇਤਾ ਕਰਦੇ ਰਹਿੰਦੇ ਹਨ।

ਆਪ ਦਾ ਸੁਭਾਵ, ਨਰਮ, ਗੰਭੀਰ, ਸੰਕੋਚਵਾਂ, ਨਿਮਰ, ਧੀਰਜੀ, ਸ਼ਾਂਤ, ਸਹਿਨਸ਼ੀਲਤਾ ਵਾਲਾ, ਸੰਤੋਖੀ, ਉਦਾਰ, ਨਿਰਵਿਕਾਰ, ਉੱਦਮੀ ਤੇ ਸਾਹਸੀ ਹੈ। ਸੱਚ 'ਤੇ ਡਟਣ ਵਾਲਾ, ਸੱਚੀ ਸੱਚੀ ਕਹਿਣ ਵਾਲਾ, ਨਿਰਭੈ ਤੇ ਦੈਵੀ ਗੁਣਾਂ ਦਾ ਮੁਜੱਸਮਾ ਹੈ। ਮੈਨੂੰ ਤਕਰੀਬਨ ਤੇਰਾਂ ਸਾਲ ਤੋਂ ਮਸਕੀਨ ਜੀ ਨੂੰ ਨੇੜਿਓਂ ਹੋ ਕੇ ਤੱਕਣ ਦਾ ਮੌਕਾ ਮਿਲਿਆ ਹੈ—ਆਪ ਇਸਮ-ਬਾ-ਮੁਸੱਮਾ ਹਨ। ਆਪ ਗਿਆਨੀ ਵੀ ਹਨ, ਸੰਤ ਵੀ ਹਨ, ਸਿੰਘ ਵੀ ਹਨ ਪਰ ਫਿਰ ਵੀ 'ਮਸਕੀਨ' ਹਨ। ਇਹ ਚਾਰੇ ਵਿਸ਼ੇਸ਼ਣ ਆਪ ਦੇ ਜੀਵਨ ਵਿਚ ਹੂ-ਬ-ਹੂ ਘਟਦੇ ਵੇਖੇ ਜਾ ਸਕਦੇ ਹਨ।

ਅਰਦਾਸ ਹੈ, ਸਤਿਗੁਰੂ ਆਪ ਨੂੰ ਲੰਬੀ ਉਮਰ, ਦੇਹ-ਅਰੋਗਤਾ, ਗੁਰਮਤਿ ਪ੍ਰਚਾਰ ਦੀ ਲਗਨ, ਹਿੰਮਤ, ਉਤਸ਼ਾਹ, ਚਾਉ ਤੇ ਸ਼ੌਕ ਬਖ਼ਸ਼ੀ ਰੱਖਣ, ਜਿਸ ਨਾਲ ਆਪ ਕੌਮ ਦੀ ਧਾਰਮਿਕ ਉੱਨਤੀ ਵਿਚ ਯੋਗ ਹਿੱਸਾ ਪਾ ਸਕਣ।

## ਪੁਸਤਕ ਬਾਰੇ

ਹਥਲੀ ਪੁਸਤਕ *ਗੁਰੂ-ਜੋਤੀ* ਤੋਂ ਪਹਿਲਾਂ ਆਪ ਦੀ ਲੇਖਣੀ ਦੁਆਰਾ ਲਿਖੀ ਧਾਰਮਕ-ਵਿਖਿਆਨਾਂ ਦੀ ਸੁੰਦਰ ਪੁਸਤਕ *ਗੁਰੂ-ਚਿੰਤਨ* ਦੋ ਵਾਰ ਛਪ ਕੇ ਹੱਥੋ-ਹੱਥ ਵਿਕ ਚੁੱਕੀ ਹੈ। ਉਸ ਤੋਂ ਪਹਿਲਾਂ ਇਕ ਸੱਜਣ ਨੇ ਮਲਾਇਆ ਵਿਚ ਆਪ ਦੇ ਦਿੱਤੇ ਭਾਸ਼ਣਾਂ ਦਾ ਟੇਪ-ਰੀਕਾਰਡ ਕਰ ਕੇ, ਉਨ੍ਹਾਂ ਨੂੰ ਲਿਖ ਕੇ *ਮਸਕੀਨ ਜੀ ਦੇ ਲੈਕਚਰ* ਨਾਮ ਦੀ ਪੁਸਤਕ ਦੋ ਭਾਗਾਂ ਵਿਚ ਛਾਪੀ ਸੀ, ਜਿਸ ਦੀ ਪਾਠਕਾਂ ਵਿਚ ਭਾਰੀ ਕਦਰ ਹੋਈ। ਪਰ ਇਹ ਮਸਕੀਨ ਜੀ ਦੀ ਆਪ ਲਿਖੀ ਦੂਜੀ ਪੁਸਤਕ ਹੈ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਜਿੰਨੇ ਵਿਖਿਆਨ ਲਿਖੇ ਹਨ, ਉਨ੍ਹਾਂ ਦੇ ਸਿਰਲੇਖ ਗੁਰਬਾਣੀ ਦੀਆਂ ਤੁਕਾਂ ਹੀ ਰੱਖੀਆਂ

ਹਨ—ਜਿਸ ਤੋਂ ਆਪ ਜੀ ਦੇ ਗੁਰਬਾਣੀ ਪ੍ਰਤੀ ਡੂੰਘੇ ਅਧਿਐਨ ਦਾ ਪਤਾ ਚੱਲਦਾ ਹੈ। ਪਹਿਲੇ ਭਾਸ਼ਣਾਂ ਤੇ *ਗੁਰੂ-ਚਿੰਤਨ* ਤੋਂ ਕਿਤੇ ਵਧੇਰੇ ਮਾਤਰਾ ਵਿਚ ਗੁਰਬਾਣੀ ਦੇ ਢੁਕਵੇਂ ਪ੍ਰਮਾਣਾਂ ਦੀ ਇਸ ਪੁਸਤਕ ਵਿਚ ਵਰਤੋਂ ਤੇ ਵਿਆਖਿਆ ਕੀਤੀ ਗਈ ਹੈ; ਜਿਸ ਦੁਆਰਾ ਗੁਰਮਤਿ ਸਿੱਧਾਂਤ ਪਾਠਕਾਂ ਦੇ ਮਨਾਂ ਵਿਚ ਦ੍ਰਿੜ੍ਹ ਹੋ ਸਕਣ।

ਵਿਆਖਿਆ ਵਾਂਗ ਆਪ ਦਾ ਲਿਖਣ-ਢੰਗ ਵੀ ਵਿਗਿਆਨਕ, ਫ਼ਲਸਫ਼ਾਨਾ, ਬਾ-ਦਲੀਲ ਤੇ ਢੁਕਵੇਂ ਪ੍ਰਮਾਣਾਂ ਸਹਿਤ ਹੈ, ਜਿਸ ਨੂੰ ਸੁਣ ਪੜ੍ਹ ਕੇ ਹਰ ਸਰੋਤਾ ਤੇ ਪਾਠਕ ਕਾਇਲ ਹੋਣ ਤੋਂ ਬਿਨਾਂ ਨਹੀਂ ਰਹਿ ਸਕਦਾ।

ਸਿੱਖਾਂ ਵਿਚ ਕੁਝ ਅਜਿਹੇ ਮਜ਼ਮੂਨ ਹਨ, ਜਿਹੜੇ ਵਾਦ-ਵਿਵਾਦ ਦਾ ਵਿਸ਼ਾ ਬਣੇ ਹੋਏ ਹਨ। ਜਿਵੇਂ ਮਾਸ ਖਾਣਾ ਚਾਹੀਦਾ ਹੈ ਕਿ ਨਹੀਂ, ਇਸ ਗੁੰਝਲ ਨੂੰ ਖੋਲ੍ਹਣ ਲਈ ਆਪ ਨੇ "ਬਾਬਾ ਹੋਰੁ ਖਾਣਾ ਖੁਸੀ ਖੁਆਰੁ" ਦੇ ਸਿਰਲੇਖ ਹੇਠ ਦੋਹਾਂ ਪੱਖਾਂ ਦੀਆਂ ਦਲੀਲਾਂ ਤੇ ਪ੍ਰਮਾਣ ਦਰਜ ਕਰਨ ਉਪਰੰਤ ਆਪਣੇ ਵੱਲੋਂ ਗੁਰਮਤਿ ਅਨੁਸਾਰ ਨਿਰਣੈ ਦਿੱਤਾ ਹੈ। ਇਵੇਂ ਹੀ ਕੁਝ ਸਿੰਘ ਬਹੁਤੀ ਸੁੱਚ ਦੇ ਹੱਕ ਵਿਚ ਹਨ ਤੇ ਕੁਝ ਵਧੇਰੇ ਸੁੱਚ ਨੂੰ ਬ੍ਰਾਹਮਣੀ ਕਰਮ-ਕਾਂਡ ਆਖਦੇ ਹਨ—ਇਸ ਬਾਰੇ ਆਪ ਨੇ ਗੁਰਬਾਣੀ ਦੀ ਤੁਕ "ਸੁਚਿ ਹੋਵੈ ਤਾ, ਸਚੁ ਪਾਈਐ" ਦੇ ਸਿਰਲੇਖ ਹੇਠ ਜੁਗਤੀਆਂ ਪ੍ਰਮਾਣਾਂ ਦੁਆਰਾ ਗੁਰਮਤਿ ਸਿਧਾਂਤ ਨਿਖਾਰਨ ਦਾ ਸ਼ਲਾਘਾ-ਯੋਗ ਯਤਨ ਕੀਤਾ ਹੈ। ਅੱਜ-ਕੱਲ ਦੇ ਕੁਝ ਸੱਜਣ ਗੁਰਮਤਿ ਸਿੱਧਾਂਤਾਂ ਨੂੰ ਯੋਗ-ਮਾਰਗ ਦਾ ਪਿਛਲੱਗ ਬਣਾਉਣ ਤੇ ਪ੍ਰਚਾਰਨ ਵਿਚ ਜ਼ੋਰ ਸ਼ੋਰ ਨਾਲ ਲੱਗੇ ਹੋਏ ਹਨ—ਉਨ੍ਹਾਂ ਨੂੰ ਗੁਰਮਤਿ ਦੀ ਸਹੀ ਸੋਝੀ ਦੇਣ ਹਿੱਤ "ਕੁੰਡਲਨੀ ਸੁਰਝੀ ਸਤਸੰਗਤਿ" ਸਿਰਲੇਖ ਹੇਠ ਯੋਗ ਮਤਿ ਤੇ ਗੁਰਮਤਿ ਦਾ ਫ਼ਰਕ ਤੇ ਯੋਗ ਸਾਧਨਾਂ ਨਾਲੋਂ ਗੁਰਮਤਿ ਦੇ ਸਾਧਨਾਂ ਦੀ ਉੱਤਮਤਾ ਦਾ ਸੁੰਦਰ ਤੇ ਨਿਖਾਰਿਆ ਹੋਇਆ ਵਰਣਨ ਹੈ ਜੋ ਗੁਰਮਤਿ ਤੋਂ ਭੁੱਲੇ ਯੋਗੀਆਂ ਲਈ ਮਾਰਗ-ਦਰਸ਼ਨ ਦਾ ਕੰਮ ਕਰੇਗਾ। "ਰਾਜੇ ਸੀਹ ਮੁਕਦਮ ਕੁਤੇ" ਸਿਰਲੇਖ ਹੇਠ ਪੁਰਾਣੇ ਇਕ-ਪੁਰਖੀ ਰਾਜ ਤੇ ਵਰਤਮਾਨ ਸਮਾਜਵਾਦੀ ਨਜ਼ਾਮ ਦੀਆਂ ਕਮਜ਼ੋਰੀਆਂ, ਜ਼ੁਲਮ ਤੇ ਧੱਕੇ ਦਾ ਖ਼ੂਬਸੂਰਤ ਵਰਣਨ ਹੈ। ਅੰਤ ਵਿਚ ਹਲੇਮੀ ਰਾਜ ਕਾਇਮ ਕਰਨ ਲਈ ਵਿਚਾਰ ਪ੍ਰਗਟ ਕੀਤੇ ਹਨ ਕਿ "ਧਰਮ-ਹੀਨੀ ਸੱਤਾ ਚੰਗੇਜ਼ੀ ਤੇ ਹਲਾਕੂ ਦੀ ਸੱਤਾ ਹੈ। ਕੋਰੀ ਸੱਤਾ ਮਨੁੱਖ ਨੂੰ ਭ੍ਰਸ਼ਟ ਕਰ ਦੇਂਦੀ ਹੈ। ਸੱਤਾ ਜਿਤਨੇ ਤਕ ਸਤਿਵਾਦੀ ਕੋਲ ਨਹੀਂ ਆਂਵਦੀ, ਉਤਨੇ ਤਕ ਇਹ ਉਪੱਦ੍ਰਵ, ਅਨਿਆਇ ਤੇ ਭ੍ਰਿਸ਼ਟਾਚਾਰ ਰਹੇਗਾ। ਜਿਸ ਕੋਲ ਸਤਿ ਹੋਵੇ ਉਹੀ ਠੀਕ ਸੱਤਾ ਚਲਾ ਸਕਦਾ ਹੈ। ਸਤਿ ਬੰਦਗੀ ਤੋਂ ਬਿਨਾਂ ਨਹੀਂ ਮਿਲਦਾ।"

ਏਸੇ ਤਰ੍ਹਾਂ "ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ" ਸਿਰਲੇਖ

ਹੇਠ ਵਹਿਮਾਂ ਤੇ ਭਰਮਾਂ ਦੀ ਕਾਫ਼ੀ ਚੀਰ-ਫਾੜ ਕੀਤੀ ਹੈ। ਅੱਡ ਅੱਡ ਮੁਲਕਾਂ ਵਿਚ ਵੱਖ ਵੱਖ ਕਿਸਮ ਦੇ ਵਹਿਮ ਪ੍ਰਚਲਿਤ ਹਨ। ਇਨ੍ਹਾਂ ਸਾਰੇ ਭਰਮਾਂ ਤੇ ਵਹਿਮਾਂ ਨੂੰ ਆਪ ਨੇ ਮਾਨਸਕ ਰੋਗ ਗਰਦਾਨਿਆ ਹੈ। ਇਹ ਭਰਮ ਤੇ ਵਹਿਮ ਪੱਕ ਕੇ ਮਨੌਤਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਮਨੌਤਾਂ ਨੂੰ ਛੱਡ ਸਕਣਾ ਅਸੰਭਵ ਹੋ ਜਾਂਦਾ ਹੈ। ਗੁਰਮਤਿ ਵਿਚ ਜੋਤਸ਼, ਬੇਦ, ਥਿੱਤ, ਵਾਰ, ਗ੍ਰਹਿ, ਨਛੱਤਰ, ਲਗਨ, ਸ਼ਗਨ ਦੀ ਮਨੌਤ ਨੂੰ ਕੋਈ ਥਾਂ ਨਹੀਂ ਹੈ। ਦਲੀਲਾਂ ਤੇ ਪ੍ਰਮਾਣਾਂ ਨਾਲ ਇਨ੍ਹਾਂ ਪੱਖਾਂ ਨੂੰ ਭਾਵ-ਪੂਰਤ ਸ਼ਬਦਾਂ ਰਾਹੀਂ ਉਜਾਗਰ ਕੀਤਾ ਹੈ। ਇਸ ਤਰ੍ਹਾਂ ਦੇ ਲਗਪਗ (42) ਬਤਾਲੀ ਪ੍ਰਕਰਣ ਹਨ, ਜਿਨ੍ਹਾਂ ਵਿਚ ਗੁਰਮਤਿ ਦੀ ਸਹੀ ਤਸਵੀਰ ਖਿੱਚੀ ਹੋਈ ਹੈ। ਗੁਰਬਾਣੀ ਦੀ ਸਰਲ ਤੇ ਭਾਵ-ਪੂਰਤ ਵਿਆਖਿਆ ਕੀਤੀ ਗਈ ਹੈ। ਸਿੱਖੀ ਦੇ ਦਾਰਸ਼ਨਿਕ ਪੱਖਾਂ 'ਤੇ ਭਰਪੂਰ ਚਾਨਣਾ ਪਾਇਆ ਗਿਆ ਹੈ। ਸਿੱਖ ਇਤਿਹਾਸ ਨੂੰ ਨਵੀਂ ਰੋਸ਼ਨੀ ਵਿਚ ਨਵੇਂ ਢੰਗ ਨਾਲ ਬਿਆਨਿਆ ਗਿਆ ਹੈ। ਇਨ੍ਹਾਂ ਲੇਖਾਂ ਵਿਚ ਭਾਵ-ਪੂਰਤ ਪਰ ਸੰਖੇਪ ਸ਼ਬਦਾਂ ਰਾਹੀਂ ਸੰਸਾਰਕ ਤੇ ਅਧਿਆਤਮਕ ਗੁੰਝਲਾਂ ਖੋਲ੍ਹਣ ਦਾ ਯਤਨ ਕੀਤਾ ਗਿਆ ਹੈ।

ਬੋਲੀ ਬੜੀ ਸਰਲ ਤੇ ਸਾਦਾ ਹੈ ਪਰ ਭਾਵ ਬੜੇ ਦਾਰਸ਼ਨਿਕ ਤੇ ਵਰਣਨ ਬੜਾ ਹੀ ਬਾ-ਦਲੀਲ ਹੈ, ਜਿਸ ਨੂੰ ਪੜ੍ਹ ਸੁਣ ਕੇ ਅਜੋਕੇ ਯੁਗ ਦੇ ਪੜ੍ਹੇ ਲਿਖੇ ਧਰਮ ਤੋਂ ਬੇਮੁੱਖ ਤੇ ਨਾਸਤਕ ਬ੍ਰਿਤੀ ਦੇ ਨੁਕਤਾਚੀਨੀ ਵਿਅਕਤੀ ਵੀ ਕਾਇਲ ਹੋਣੋਂ ਬਚ ਨਹੀਂ ਸਕਣਗੇ। ਇਨ੍ਹਾਂ ਸਾਰੇ ਲੇਖਾਂ ਵਿਚ ਮਸਕੀਨ ਜੀ ਦੇ ਕਥਾ-ਵਿਖਿਆਨਾਂ ਵਰਗਾ ਰਸ ਤੇ ਕਸ਼ਿਸ਼ ਮੌਜੂਦ ਹੈ, ਜੋ ਹਰ ਪੜ੍ਹੇ ਤੇ ਅਨਪੜ੍ਹ ਉਪਰ ਇਕੋ ਜਿਹਾ ਅਸਰ ਕਰਦੀ ਹੈ।

ਮਸਕੀਨ ਜੀ ਜਿਥੇ ਪਹਿਲਾਂ ਸਿਰਫ਼ ਵਕਤਾ ਤੇ ਪ੍ਰਬੀਨ ਵਿਆਖਿਆਕਾਰ ਹੀ ਸਨ, ਉਥੇ ਹੁਣ ਇਨ੍ਹਾਂ ਦੋ ਪੁਸਤਕਾਂ ਦੇ ਲਿਖਣ ਨਾਲ ਆਪ ਸੁਘੜ ਲੇਖਕਾਂ ਦੀ ਕਤਾਰ ਵਿਚ ਆ ਖੜੇ ਹੋਏ ਹਨ। ਮੈਂ ਆਸ ਕਰਦਾ ਹਾਂ, ਅੱਗੋਂ ਮਸਕੀਨ ਜੀ ਇਹ ਗੁਰਮਤਿ ਲੇਖ-ਲੜੀ ਜਾਰੀ ਰੱਖਣਗੇ।

ਇਹ *ਗੁਰੂ-ਜੋਤੀ* ਨਾਮ ਦੀ ਪੁਸਤਕ ਜਿਥੇ ਪੰਜਾਬੀ ਸਾਹਿਤ ਵਿਚ ਇਕ ਨਰੋਆ ਵਾਧਾ ਕਰੇਗੀ, ਉਥੇ ਸਿੱਖ ਧਰਮ ਸਾਹਿਤ ਵਿਚ ਤੇ ਗੁਰਬਾਣੀ ਵਿਆਖਿਆ ਪ੍ਰਣਾਲੀ ਵਿਚ ਆਪਣੀ ਨਵੇਕਲੀ ਥਾਂ ਬਣਾ ਲਵੇਗੀ। ਇਸ ਪੁਸਤਕ ਦੇ ਲਿਖਣ ਨਾਲ, ਗੁਰਬਾਣੀ ਦੇ ਕਥਾਕਾਰਾਂ, ਵਿਆਖਿਆਕਾਰਾਂ, ਸਿੱਖ ਧਰਮ ਦੇ ਪ੍ਰਚਾਰਕਾਂ ਤੇ ਲੇਖਕਾਂ ਨੂੰ ਕਾਫ਼ੀ ਲਾਭ ਪੁੱਜੇਗਾ।

ਅੰਤ ਵਿਚ ਮੈਂ ਇਸ ਪੁਸਤਕ ਨੂੰ ਲਿਖਣ ਤੇ ਛਾਪਣ 'ਤੇ ਮਹਾਨ ਵਿਦਵਾਨ ਗਿਆਨੀ ਸੰਤ ਸਿੰਘ ਜੀ ਮਸਕੀਨ ਦੀ ਹਾਰਦਿਕ ਪ੍ਰਸੰਸਾ ਕਰਦਾ ਹਾਂ ਤੇ ਆਮ ਸਿੱਖ ਸੰਗਤਾਂ, ਗੁਰਬਾਣੀ ਦੇ ਰਸੀਆਂ, ਗੁਰਮਤਿ ਦੇ ਪ੍ਰਚਾਰਕਾਂ,

ਕਥਾ-ਵਾਚਕਾਂ, ਵਿਆਖਿਆਕਾਰਾਂ ਤੇ ਲੇਖਕਾਂ, ਗੁਰਦੁਆਰਾ ਕਮੇਟੀਆਂ, ਸਿੰਘ ਸਭਾਵਾਂ, ਸਿੱਖ ਸੰਸਥਾਵਾਂ ਦੇ ਮੁਖੀਆਂ ਤੇ ਸਿੱਖ ਸੰਪ੍ਰਦਾਵਾਂ ਦੇ ਸੰਤਾਂ, ਮਹੰਤਾਂ ਤੇ ਗਿਆਨੀਆਂ ਦੀ ਸੇਵਾ ਵਿਚ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਇਸ ਪੁਸਤਕ ਨੂੰ ਹਰ ਘਰ, ਗੁਰਦੁਆਰੇ ਤੇ ਸਕੂਲ ਵਿਚ ਪੁਚਾਉਣ ਤਾਕਿ ਅੰਨ੍ਹੇਰੇ ਮਨਾਂ ਵਿਚ ਗੁਰਬਾਣੀ ਦਾ ਚਾਨਣ ਹੋ ਸਕੇ ਤੇ ਲੇਖਕ ਦੀ ਹੌਸਲਾ-ਅਫ਼ਜ਼ਾਈ ਹੋ ਸਕੇ।

ਗੁਰਮਤਿ ਪ੍ਰੇਮੀਆਂ ਦਾ ਦਾਸ—

**ਕਿਰਪਾਲ ਸਿੰਘ**

*ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ,*
*ਸ੍ਰੀ ਅੰਮ੍ਰਿਤਸਰ*

258, ਅਜੀਤ ਨਗਰ,
ਸ੍ਰੀ ਅੰਮ੍ਰਿਤਸਰ।
26-2-1982

# ਦੋ ਸ਼ਬਦ

ਸਿਧ ਪੁਰਸ਼ਾਂ ਦੇ ਕਥਨ ਅਨੁਸਾਰ ਸ੍ਰਿਸ਼ਟੀ ਦਾ ਮੂਲ ਜਯੋਤੀ (ਪ੍ਰਕਾਸ਼) ਹੈ। ਜਦ ਸਭ ਕੁਝ ਨਸ਼ਟ ਹੋ ਜਾਂਦਾ ਹੈ ਤਾਂ ਵੀ ਪ੍ਰਕਾਸ਼ ਹੀ ਰਹਿੰਦਾ ਹੈ। ਪ੍ਰਕਾਸ਼ ਅਨਾਦੀ ਹੈ, ਪ੍ਰਕਾਸ਼ ਸ਼ਾਸ਼ਵਿਤ ਹੈ, ਪ੍ਰਕਾਸ਼ ਵਿਆਪਕ ਹੈ, ਪ੍ਰਕਾਸ਼ ਨਿਹਚਲ ਹੈ, ਪ੍ਰਕਾਸ਼ ਆਨੰਦ ਦਾ ਸੋਮਾ ਹੈ। ਧਾਰਮਿਕ ਦੁਨੀਆ ਵਿਚ ਪ੍ਰੰਪਰਾ ਤੋਂ ਇਕ ਧਾਰਨਾ ਬਣੀ ਹੋਈ ਹੈ ਕਿ ਦੇਵਤੇ ਫ਼ਰਿਸ਼ਤੇ ਨੂਰ ਤੋਂ ਬਣੇ ਹਨ। ਦੇਵਤੇ ਦਾ ਮਤਲਬ ਇਤਨਾ ਹੀ ਹੈ, ਜਿਸ ਦੇ ਅੰਦਰ ਦੀ ਦਿਵੈ-ਜਯੋਤੀ ਵਿਦਵਾਨ ਹੈ, ਜਿਸ ਦੇ ਅੰਦਰ ਦੀਵਾ ਜਲ ਗਿਆ ਹੈ। ਇਸਲਾਮੀ ਧਾਰਮਿਕ ਸਾਹਿਤ ਦੇ ਅੰਦਰ ਫ਼ਰਿਸ਼ਤਿਆਂ ਦਾ ਜਨਮ ਨੂਰ ਤੋਂ ਮੰਨਿਆ ਗਿਆ ਹੈ, ਇਸ ਵਾਸਤੇ ਫ਼ਰਿਸ਼ਤਿਆਂ ਨੂੰ ਨੂਰੀ ਆਖਦੇ ਹਨ। ਦਰ-ਅਸਲ ਵਾਸਤਵਿਕ ਵਿਚਾਰ ਇਹ ਹੈ, ਜੋ ਖ਼ਾਕ ਤੋਂ ਭੌਤਿਕ ਤੱਤਾਂ ਤੋਂ ਰਸ-ਖ਼ੁਸ਼ੀਆਂ ਲੱਭਣ ਦੀ ਚੇਸ਼ਟਾ ਕਰੇ, ਉਹ ਖ਼ਾਕੀ ਹੈ, ਉਹ ਸੰਸਾਰੀ ਹੈ, ਉਹ ਭੌਤਿਕ ਤੇ ਭੋਗੀ ਹੈ, ਪਰ ਜੋ ਨੂਰ, ਦਿਵੈ-ਜਯੋਤੀ ਵਿੱਚੋਂ ਜੀਵਨ ਦਾ ਰਹੱਸ, ਅਨੰਦ, ਖੇੜਾ ਲੱਭਣ ਦੀ ਕੋਸ਼ਿਸ਼ ਕਰੇ, ਉਹ ਨੂਰੀ ਦੇਵਤਾ ਹੈ। ਪਰਮਾਤਮਾ ਪਰਮ ਪ੍ਰਕਾਸ਼ ਹੈ, ਨੂਰ ਹੈ। ਪਰਮਾਤਮ ਜਯੋਤੀ ਤਕ ਪਹੁੰਚਣ ਦਾ ਸਾਧਨ ਸ਼ਬਦ-ਜਯੋਤੀ ਹੈ, ਇਸ ਵਾਸਤੇ ਸ਼ਬਦ ਗੁਰੂ ਹੈ। ਸ਼ਬਦ ਦੀ ਵੀਚਾਰ ਪਰਮਾਤਮ ਜਯੋਤੀ ਨੂੰ ਪ੍ਰਗਟ ਕਰਨ ਵਿਚ ਸਹਾਇਕ ਹੈ।

*ਗੁਰੂ-ਚਿੰਤਨ* ਤੋਂ ਬਾਅਦ *ਗੁਰੂ-ਜੋਤੀ* ਨਾਮਕ ਇਹ ਪੁਸਤਕ ਸੁਹਿਰਦ ਪਾਠਕਾਂ ਦੇ ਪ੍ਰਸਤੁਤ ਹੈ। ਸਤਿਗੁਰੂ ਜੀ ਅੱਗੇ ਅਰਦਾਸ ਹੈ ਕਿ ਗੁਰੂ-ਜੋਤੀ ਪਰਮਾਤਮ ਜਯੋਤੀ ਤਕ ਪੁੱਜਣ ਦਾ ਵਸੀਲਾ ਬਣ ਸਕੇ।

**ਗਿਆਨੀ ਸੰਤ ਸਿੰਘ ਮਸਕੀਨ**
ਸੀਸਗਰਾਂ, ਅਲਵਰ (ਰਾਜਸਥਾਨ)

# ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ

ਜਦ ਬ੍ਰਿਤੀ ਦਾ ਪ੍ਰਵਾਹ ਬਾਹਰ-ਮੁਖੀ ਹੁੰਦਾ ਹੈ ਤਾਂ ਨਾਤਾ ਸੰਸਾਰ ਨਾਲ ਜੁੜਦਾ ਹੈ ਔਰ ਜਦ ਪ੍ਰਵਾਹ ਅੰਤਰ-ਮੁਖੀ ਹੋਵੇ ਤਾਂ ਸੰਬੰਧ ਨਿਰੰਕਾਰ ਨਾਲ ਜੁੜਦਾ ਹੈ।

ਕਾਮਨਾ ਬ੍ਰਿਤੀ ਦਾ ਪ੍ਰਵਾਹ ਬਾਹਰ-ਮੁਖੀ ਕਰਦੀ ਹੈ ਤੇ ਨਿਹਕਾਮਤਾ ਨਾਲ ਪ੍ਰਵਾਹ ਅੰਤਰ-ਮੁਖੀ ਹੁੰਦਾ ਹੈ।

ਕੁਝ ਰਸ ਬਾਹਰ ਪਏ ਹਨ, ਜਿਨ੍ਹਾਂ ਦਾ ਰਸ ਮਾਨਣ ਲਈ ਬਾਹਰ ਜਾਣਾ ਪੈਂਦਾ ਹੈ ਤੇ ਬਾਹਰ ਜਾਣ ਲਈ ਨੌਂ ਦਰਵਾਜ਼ੇ ਹਨ:

**ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥**

*(ਰਾਮਕਲੀ ਮ: ੩, ਅਨੰਦੁ, ਪੰਨਾ 922)*

ਇਨ੍ਹਾਂ ਨੌਂ ਇੰਦ੍ਰਿਆਂ ਨਾਲ ਸੰਸਾਰ ਨਾਲ ਸੰਬੰਧ ਜੁੜਦਾ ਹੈ ਤੇ ਸੰਸਾਰ ਦਾ ਸਾਰਾ ਰਸ ਇਨ੍ਹਾਂ ਨੌਂ ਇੰਦ੍ਰਿਆਂ ਦੇ ਅਧੀਨ ਹੈ। ਬਾਹਰ ਦੀ ਯਾਤਰਾ ਨੌਂ ਇੰਦ੍ਰਿਆਂ ਦੇ ਆਸਰੇ ਹੈ, ਪਰ ਅੰਦਰ ਦੀ ਯਾਤਰਾ ਵਾਸਤੇ ਇੱਕੋ ਹੀ ਦੁਆਰ ਹੈ, ਉਹ ਹੈ ਦਸਵਾਂ ਦੁਆਰ ਤੇ ਦੁਆਰ ਤਾਲੂ ਵਿਚ ਗੁਪਤ ਹੈ।

ਇਸ ਗੁਪਤ ਦੁਆਰ ਤੋਂ ਲੰਘ ਕੇ ਹੀ ਪਰਮ ਪੁਰਖ ਤਕ ਪਹੁੰਚੀਦਾ ਹੈ:

**ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ,**
**ਦਰਾ ਭੀਤਰਿ ਦਰੁ ਕਵਨੁ ਲਹੈ॥** *(ਰਾਮਕਲੀ ਮ: ੧, ਪੰਨਾ 877)*

ਇਸ ਦਰਵਾਜ਼ੇ ਤਕ ਕਦੀ ਕੋਈ ਖ਼ੁਸ਼-ਕਿਸਮਤ ਹੀ ਪਹੁੰਚਦਾ ਹੈ, ਨਹੀਂ ਤਾਂ ਨੌਂ ਦਰਵਾਜ਼ਿਆਂ ਵਿਚ ਹੀ ਜੀਵ ਭਟਕ ਕੇ ਰਹਿ ਜਾਂਦਾ ਹੈ:

**ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥**
**ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ॥**

*(ਗਉੜੀ ਕਬੀਰ ਜੀ, ਪੰਨਾ 339)*

ਅੰਦਰੋਂ ਸ਼ਬਦ ਦੀ ਗੁੰਜਾਰ ਪਾ ਕੇ ਉਸ ਵਿਚ ਧਿਆਨ ਜੋੜਨ ਨਾਲ ਸਹਿਜੇ ਸਹਿਜੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸੁਰਤ ਅੰਤਰ-ਮੁਖੀ ਹੋਣ ਲੱਗ ਪੈਂਦੀ ਹੈ ਔਰ ਜਪ ਲਗਾਤਾਰ ਜਾਰੀ ਰਿਹਾ ਤਾਂ ਸੁਰਤ ਦਸਵੇਂ ਦੁਆਰ ਨੂੰ ਛੂਹ

ਲੈਂਦੀ ਹੈ। ਇਸ ਦੁਆਰ ਤਕ ਪੁੱਜਣ ਦੀ ਗੱਲ ਭਗਤ ਕਬੀਰ ਜੀ ਕਰਦੇ ਹਨ:

**ਦਰਮਾਦੇ ਠਾਢੇ ਦਰਬਾਰਿ ॥**
**ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥**

*(ਬਿਲਾਵਲੁ ਕਬੀਰ ਜੀ, ਪੰਨਾ 856)*

ਹੇ ਪ੍ਰਭੂ! ਮੈਂ ਤੇਰੇ ਦਰ ਤਕ ਪੁੱਜ ਗਿਆ ਹਾਂ। ਤੂੰ ਦਰਵਾਜ਼ੇ ਖੋਲ੍ਹ ਕੇ ਆਪਣਾ ਦਰਸ਼ਨ ਦੇਹ:

**ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ ॥**

*(ਆਸਾ ਮ: ੫, ਪੰਨਾ 383)*

ਧਿਆਨ ਦਸਵੇਂ ਦੁਆਰ ਤਕ ਪੁੱਜ ਗਿਆ ਹੈ। ਇਸ ਦੀ ਪਹਿਚਾਣ ਇਹ ਹੈ ਕਿ ਅਨਹਤ ਧੁਨੀਆਂ ਵੱਜ ਪੈਣਗੀਆਂ। ਤਰ੍ਹਾਂ ਤਰ੍ਹਾਂ ਦੇ ਵਾਜਿਆਂ ਦੀ ਆਵਾਜ਼ ਸੁਣਾਈ ਦੇਵੇਗੀ, ਜਿਸ ਵਿਚ ਮਹਾਨ ਰਸ ਮਿਲੇਗਾ:

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥** *(ਜਪੁਜੀ)*

ਅਨੇਕਾਂ ਵਾਜੇ ਉਸ ਦਰ (ਸੋ ਦਰੁ) 'ਤੇ ਵੱਜਦੇ ਹਨ ਜੋ ਕਿ ਦਸਵਾਂ ਦੁਆਰ ਹੈ।

ਇਹ ਦਸਵਾਂ ਦੁਆਰ ਓਦੋਂ ਖੁੱਲ੍ਹਦਾ ਹੈ ਜਦ ਨੌਂ ਦਰਵਾਜ਼ੇ ਬੰਦ ਹੋ ਜਾਂਦੇ ਹਨ, ਭਾਵ ਇਨ੍ਹਾਂ ਨੌਂ ਇੰਦਰਿਆਂ ਰਾਹੀਂ ਹੁਣ ਧਿਆਨ ਬਾਹਰ ਨਾ ਜਾਵੇ ਤਾਂ ਸੁਰਤ ਦਸਵੇਂ ਦੁਆਰ ਤਕ ਪੁੱਜਦੀ ਹੈ:

**ਮੂੰਦਿ ਲੀਏ ਦਰਵਾਜੇ ॥**
**ਬਾਜੀਅਲੇ ਅਨਹਦ ਬਾਜੇ ॥** *(ਸੋਰਠਿ ਕਬੀਰ ਜੀ, ਪੰਨਾ 656)*

ਸਹਿਜੇ ਸਹਿਜੇ ਫੁਰਨੇ ਮਿਟਣ ਲੱਗ ਪੈਂਦੇ ਹਨ ਤੇ ਉਸ ਦਰ ਤਕ ਅਪੜਨਾ ਨਸੀਬ ਹੋ ਜਾਂਦਾ ਹੈ, ਜੋ ਅਫੁਰ ਹੈ:

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ ॥** *(ਗਉੜੀ ਸੁਖਮਨੀ ਮ: ੫, ਪੰਨਾ 293)*

ਉਸ ਅਫੁਰ ਸੁੰਨ ਮੰਡਲ ਵਿਚ ਉਸ ਪਰਮ ਜੋਗੀ ਦੇ ਦਰਸ਼ਨ ਹੁੰਦੇ ਹਨ ਜੋ ਸਾਰੇ ਜਗਤ ਨਾਲ ਜੁੜਿਆ ਹੋਇਆ ਹੈ:

**ਸੁੰਨ ਮੰਡਲ ਇਕੁ ਜੋਗੀ ਬੈਸੇ ॥**
**ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥** *(ਧਨਾਸਰੀ ਮ: ੧, ਪੰਨਾ 685)*

ਜਿਤਨੇ ਤਕ ਦਸਵੇਂ ਦੁਆਰ ਤਕ ਸੁਰਤ ਨਾ ਪੁੱਜੇ, ਭਟਕਣਾ ਬਣੀ ਰਹਿੰਦੀ ਹੈ ਤੇ ਸੰਸਾਰ ਵਿਚ ਆਵਣਾ ਜਾਵਣਾ ਚੱਲਦਾ ਰਹਿੰਦਾ ਹੈ।

ਸਤਿ ਪੁਰਸ਼ਾਂ ਦੀ ਸੁਹਬਤ ਵਿਚ ਬੈਠ, ਜਦ ਨਉ ਦੁਆਰਿਆਂ ਦੀ ਭਟਕਣ ਦਾ ਪਤਾ ਚੱਲਦਾ ਹੈ ਤਾਂ ਰੁਚੀ ਦਸਵੇਂ ਦੀ ਖੋਜ ਨੂੰ ਚੱਲ ਪੈਂਦੀ ਹੈ।

ਇਹ ਮੋੜਾ ਤਦ ਪੈਂਦਾ ਹੈ ਜਦ ਪਤਾ ਚੱਲ ਜਾਵੇ ਕਿ ਇਨ੍ਹਾਂ ਨੌਂ ਦਰਵਾਜ਼ਿਆਂ ਵਿਚ ਤ੍ਰਿਪਤੀ ਨਹੀਂ ਹੋਣੀ। ਸਦੀਵੀ ਭੁੱਖ ਤੇ ਦੁਖ ਬਣਿਆ ਰਹਿਣਾ ਹੈ ਤਾਂ ਫਿਰ ਸੁਰਤ ਮੋੜਾ ਖਾਂਦੀ ਹੈ :

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ ॥**
**ਉਸਤਤਿ ਨਿੰਦਾ ਕੰਨਿ ਸੁਣਿ ਰੋਵਣ ਤੈ ਹਾਸੇ ॥**
**ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ ॥**
**ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ ॥**
**ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ ॥**
**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ ॥**

*(ਭਾਈ ਗੁਰਦਾਸ ਜੀ, ਵਾਰ 27, ਪਉੜੀ 9)*

**ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥**

*(ਕਲਿਆਨ ਮ: ੪, ਪੰਨਾ 1323)*

ਦਸਮ ਦੁਆਰ 'ਤੇ ਪੁੱਜ ਕੇ ਰਜੇਵਾਂ ਨਸੀਬ ਹੋ ਜਾਂਦਾ ਹੈ :

**ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥**

*(ਸੂਹੀ ਮ: ੫, ਪੰਨਾ 763)*

ਰੱਜਿਆ ਹੋਇਆ ਹੀ ਰਾਜਾ ਹੈ ਤੇ ਉਸ ਜੋਗੀ ਨਾਲ ਮਿਲ ਕੇ ਰਾਜ-ਜੋਗੀ ਬਣਨਾ ਨਸੀਬ ਹੋ ਜਾਂਦਾ ਹੈ।

ਜਦ ਸੁਰਤ ਨੌਂ ਦਰਵਾਜ਼ਿਆਂ ਵਿਚ ਭਟਕਦੀ ਹੈ ਤਾਂ ਸੰਸਾਰ ਦੇ ਸਾਰੇ ਅਵਗੁਣ ਅੰਦਰ ਪ੍ਰਵੇਸ਼ ਕਰ ਜਾਂਦੇ ਹਨ ਤੇ ਜਦ ਸੁਰਤ ਦਸਵੇਂ ਦੀ ਤਰਫ਼ ਪ੍ਰਸਥਾਨ ਕਰਦੀ ਹੈ ਤਾਂ ਸਾਰੇ ਦੈਵੀ ਗੁਣ ਨਸੀਬ ਹੋ, ਸਮਾਧੀ ਲੱਗ ਜਾਂਦੀ ਹੈ। ਦਸਮ ਦੁਆਰ ਦੇ ਪਿੱਛੇ ਪਰਮ ਜੀਵਨ ਛੁਪਿਆ ਹੋਇਆ ਹੈ, ਇਸ ਦੇ ਖੁੱਲ੍ਹਦਿਆਂ ਅਗੰਮ ਅਪਾਰ ਦੇ ਦਰਸ਼ਨ ਹੁੰਦੇ ਹਨ ਤੇ ਜੀਵਨ ਧੰਨ ਧੰਨ ਹੋ ਜਾਂਦਾ ਹੈ :

**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥**

*(ਰਾਮਕਲੀ ਬੇਣੀ ਜੀ, ਪੰਨਾ 974)*

ਇਥੇ ਹੀ ਅਨਹਦ ਧੁਨ ਸੁਣਨ ਨੂੰ ਮਿਲਦੀ ਹੈ ਤੇ ਇਥੇ ਪੁੱਜ ਕੇ ਹੀ ਪਰਮ ਪ੍ਰਕਾਸ਼, ਜੋ ਅਨੰਦ ਦਾ ਸੋਮਾ ਹੈ, ਉਸ ਦੇ ਦਰਸ਼ਨ ਹੁੰਦੇ ਹਨ। ਜੀਵਨ ਨੂੰ ਲਕਸ਼ ਮਿਲ ਜਾਂਦਾ ਹੈ ਤੇ ਭਟਕਣ ਸਾਰੀ ਮਿਟ ਜਾਂਦੀ ਹੈ।

# ਧੌਲੁ ਧਰਮੁ ਦਇਆ ਕਾ ਪੂਤੁ

ਧਰਮ ਕੀ ਹੈ ? ਇਸ ਦੇ ਜਾਨਣ ਦੀ ਹਰ ਅਧਿਆਤਮਕ ਪਾਂਧੀ ਨੂੰ ਭੁੱਖ ਹੁੰਦੀ ਹੈ। ਅਨੰਤ ਕਾਲ ਤੋਂ ਅਧਿਆਤਮ-ਵਾਦੀਆਂ ਨੇ ਧਰਮ ਦੀ ਆਪਣੀ ਜਾਣਕਾਰੀ ਅਨੁਸਾਰ ਵਿਆਖਿਆ ਕੀਤੀ ਹੈ। ਮਿਥਿਹਾਸ ਹੈ ਕਿ ਧਰਤੀ ਨੂੰ ਇਕ ਚਿੱਟੇ ਬਲਦ ਨੇ ਚੁੱਕਿਆ ਹੋਇਆ ਹੈ ਤੇ ਉਸ ਦੇ ਸਿਰ ਹਿੱਲਣ ਨਾਲ ਧਰਤੀ 'ਤੇ ਭੁਚਾਲ ਆਂਵਦੇ ਹਨ। ਉਹ ਚਿੱਟਾ ਬਲਦ ਕੀ ਹੈ ? ਗੁਰੂ ਜੀ ਦਾ ਫ਼ੁਰਮਾਨ ਹੈ ਕਿ ਉਹ ਧਰਮ ਹੈ, ਇਕ ਕਿਸਮ ਹੈ, ਇਕ ਨਿਯਮ ਹੈ, ਇਕ ਵਿਧਾਨ ਹੈ, ਜਿਨ੍ਹਾਂ ਅਨੁਸਾਰ ਜ਼ਮੀਨ ਖੜੀ ਹੈ। ਜਦ ਕੋਈ ਮਨੁੱਖ ਆਪਣੇ ਜੀਵਨ ਦੀ ਹਰ ਕ੍ਰਿਆ ਨੂੰ ਬਾਕਾਇਦਾ ਇਕ ਵਿਧਾਨ ਦੇਂਦਾ ਹੈ, ਨਿਯਮ ਪੂਰਵਕ ਜੀਂਵਦਾ ਹੈ ਤਾਂ ਅਸੀਂ ਉਸ ਨੂੰ ਧਰਮੀ ਕਹਿੰਦੇ ਹਾਂ।

ਧਰਮ ਨੂੰ ਗੁਰੂ ਜੀ ਨੇ ਦਇਆ ਦਾ ਪੁੱਤਰ ਆਖਿਆ ਹੈ।

ਸਾਰੀ ਬਣਤਰ ਪ੍ਰਭੂ ਦੀ ਦਇਆ ਤੋਂ ਪੈਦਾ ਹੋਈ ਹੈ ਤੇ ਟਿਕੀ ਹੋਈ ਹੈ। ਧਰਮ ਦੀ ਮਾਂ ਦਇਆ ਹੈ ਤੇ ਪਿਤਾ ਸੰਤੋਖ ਹੈ। ਦਇਆ ਕਰ ਕੇ ਮਨੁੱਖ ਦੂਜਿਆਂ ਦੇ ਦਰਦ ਵੰਡਾ, ਸੇਵਾ ਵਿਚ ਰਉਂ ਹੁੰਦਾ ਹੈ ਤੇ ਸੰਤੋਖ ਦੇ ਧਾਰਨ ਕਰਦਿਆਂ ਸਿਮਰਨ ਵਿਚ ਲੀਨ ਹੋ ਜਾਂਦਾ ਹੈ। ਦਇਆ ਤੋਂ ਬਿਨਾਂ ਦੂਜੇ ਦੇ ਦੁਖ ਵੰਡਾਣੇ ਬੜੇ ਔਖੇ ਹਨ ਤੇ ਸੰਤੋਖ ਤੋਂ ਬਿਨਾਂ ਸਿਮਰਨ ਕਰਨਾ ਵੀ ਔਖਾ ਹੈ। ਸੇਵਾ ਕਰ ਕੇ ਮਨੁੱਖ ਸੰਸਾਰ ਨਾਲ ਜੁੜਦਾ ਹੈ ਤੇ ਸਿਮਰਨ ਕਰ ਕੇ ਨਿਰੰਕਾਰ ਨਾਲ ਜੁੜਨਾ ਨਸੀਬ ਹੁੰਦਾ ਹੈ। ਜਦ ਧਰਮ ਦੀ ਗਹਿਰਾਈ ਵਿਚ ਕੋਈ ਲੀਨ ਹੁੰਦਾ ਹੈ ਤਾਂ ਉਸ ਮਨੁੱਖ ਦੇ ਅੰਤਹਕਰਨ ਅੰਦਰ ਜਿਸ ਰੰਗ ਦੀ ਧਾਰੀ ਬਣਦੀ ਹੈ, ਉਹ ਚਿੱਟੀ ਹੁੰਦੀ ਹੈ। ਇਸ ਵਾਸਤੇ ਗੁਰੂ ਜੀ ਨੇ ਧਰਮ ਦਾ ਰੰਗ ਧਉਲਾ ਦੱਸਿਆ ਹੈ।

ਧਰਮੀ ਮਨੁੱਖ ਸ਼ਾਂਤ ਤੇ ਅਮਨ ਚੈਨ ਨਾਲ ਰਹਿਣ ਵਿਚ ਹੀ ਰਸ ਲੈਂਦਾ ਹੈ, ਇਸ ਵਾਸਤੇ ਅਮਨ ਤੇ ਸ਼ਾਂਤੀ ਦਾ ਰੰਗ ਚਿੱਟਾ ਮੰਨਿਆ ਗਿਆ ਹੈ। ਕਿਸੇ ਥਾਂ ਜੰਗ ਬੰਦ ਕਰਾਣੀ ਹੋਵੇ ਤਾਂ ਚਿੱਟਾ ਝੰਡਾ ਲਹਿਰਾਇਆ ਜਾਂਦਾ ਹੈ। ਸੰਸਾਰ ਦੇ ਬੇਸ਼ਤਰ ਧਰਮੀਆਂ ਨੇ ਚਿੱਟੇ ਰੰਗ ਦੇ ਬਸਤਰ ਪਾ ਲਏ ਤਾਂ ਇਹ ਸੁਭਾਵਕ

ਹੀ ਸੀ। ਅੱਜ ਦਾ ਮਨੋ-ਵਿਗਿਆਨੀ ਵੀ ਇਹ ਆਖਦਾ ਹੈ ਕਿ ਜਿਸ ਰੰਗ ਤੋਂ ਮਨੁੱਖ ਜ਼ਿਆਦਾ ਪ੍ਰਭਾਵਿਤ ਹੁੰਦਾ ਹੈ, ਉਸ ਤੋਂ ਉਸ ਦੀ ਮਨੋ-ਦਸ਼ਾ ਦਾ ਪਤਾ ਲਗਾਇਆ ਜਾ ਸਕਦਾ ਹੈ।

ਗੁਰਮਤਿ ਅੰਦਰ ਚਾਰ ਰੰਗਾਂ ਦੀ ਵਿਚਾਰ ਮਿਲਦੀ ਹੈ।

ਲਾਲ, ਚਿੱਟਾ, ਨੀਲਾ ਤੇ ਪੀਲਾ—ਇਨ੍ਹਾਂ ਰੰਗਾਂ ਦੀ ਤਹਿ ਵਿਚ ਤੇ ਇਨ੍ਹਾਂ ਰੰਗਾਂ ਦੇ ਪ੍ਰਭਾਵ ਵਿਚ ਬੜੀਆਂ ਅਧਿਆਤਮਕ ਗੱਲਾਂ ਛੁਪੀਆਂ ਹੋਈਆਂ ਹਨ :

**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥**

*(ਸਿਰੀਰਾਗੁ ਮ: ੧, ਪੰਨਾ 16)*

ਰੱਤਾ ਲਾਲ ਰੰਗ ਨਾਮ-ਰਸ ਦਾ ਰੰਗ ਮੰਨਿਆ ਗਿਆ ਹੈ। ਜਦ ਨਾਮ ਵਿਚ ਸੁਰਤ ਲੀਨ ਹੋ, ਰਸ ਮਾਨਣ ਲੱਗ ਜਾਂਦੀ ਹੈ ਤਾਂ ਅੰਤਹਕਰਨ ਅੰਦਰ ਜਿਸ ਰੰਗ ਦੀ ਧਾਰੀ ਬਦਲਦੀ ਹੈ, ਉਹ ਲਾਲ ਰੰਗ ਹੈ।

ਦੇਸ ਦੇ ਰਸਿਕ ਪੁਰਸ਼ਾਂ ਨੇ ਜੇਕਰ ਭਗਵੇਂ (ਲਾਲ) ਕੱਪੜੇ ਪਹਿਨ ਲਏ ਤਾਂ ਇਹ ਅੰਦਰ ਦਾ ਰੰਗ ਹੀ ਬਾਹਰ ਪ੍ਰਗਟ ਹੋਇਆ ਹੈ। ਰੰਗ ਦੀ ਚਾਹਤ ਤੋਂ ਅੰਦਰ ਦੀਆਂ ਰੁਚੀਆਂ ਦਾ ਪਤਾ ਚੱਲਦਾ ਹੈ।

ਹਾਂ, ਜੇਕਰ ਮਨ ਰੱਤਾ ਨਾ ਹੋਵੇ ਤੇ ਬਾਹਰੋਂ ਰੱਤੇ (ਲਾਲ) ਕੱਪੜੇ ਪਾ ਲੈਣੇ ਪਾਖੰਡ ਹੋਵੇਗਾ।

ਪ੍ਰਾਚੀਨ ਸਮੇਂ ਵਿਚ ਜਦ ਕੋਈ ਨਾਮ-ਰਸ ਤਕ ਅੱਪੜਦਾ ਸੀ ਤਾਂ ਤਨ 'ਤੇ ਗੇਰਵੇ ਕੱਪੜੇ ਪਾ ਲੈਂਦਾ ਸੀ ਤੇ ਹੁਣ ਵੀ ਜਿਨ੍ਹਾਂ ਨੂੰ ਲਾਲ ਰੰਗ ਪ੍ਰਭਾਵਤ ਹੈ, ਉਨ੍ਹਾਂ ਅੰਦਰ ਨਾਮ-ਰਸ ਦੀ ਝਲਕ ਜ਼ਰੂਰ ਪੈਦਾ ਹੋਈ ਹੋਵੇਗੀ। ਲਾਲ ਰੰਗ ਦਾ ਗੁਰਬਾਣੀ ਅੰਦਰ ਬੜਾ ਜ਼ਿਕਰ ਹੈ :

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥**

*(ਬਿਲਾਵਲੁ ਮ: ੫, ਪੰਨਾ 808)*

**ਲਾਲੁ ਚੋਲਨਾ ਤੈ ਤਨਿ ਸੋਹਿਆ ॥**
**ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥** *(ਆਸਾ ਮ: ੫, ਪੰਨਾ 384)*

**ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥**

*(ਸਿਰੀਰਾਗੁ ਮ: ੧, ਪੰਨਾ 18)*

**ਕਵਨ ਬਨੀ ਰੀ ਤੇਰੀ ਲਾਲੀ ॥**
**ਕਵਨ ਰੰਗਿ ਤੂੰ ਭਈ ਗੁਲਾਲੀ ॥** *(ਆਸਾ ਮਹਲਾ ੫, ਪੰਨਾ 384)*

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ॥**

*(ਕਾਨੜਾ ਮ: ੫, ਪੰਨਾ 1302)*

ਭਾਈ ਨੰਦ ਲਾਲ ਜੀ ਵੀ ਇਸ ਰੰਗ ਦਾ ਜ਼ਿਕਰ ਕਰਦੇ ਹਨ :

*ਗੁਲਾਲ ਅਫ਼ਸ਼ਾਨੀ ਅਜ਼ ਦਸਤੇ ਮੁਬਾਰਕ,*
*ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ।* *(ਭਾਈ ਨੰਦ ਲਾਲ ਜੀ)*

**ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥**
**ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥**

*(ਤਿਲੰਗ ਮ: ੧, ਪੰਨਾ 722)*

ਰਸਿਕ ਦੁਨੀਆ ਵਿਚ ਲਾਲ ਰੰਗ ਦੀ ਬੜੀ ਮਹਿਮਾ ਹੈ।

ਜਿਸ ਮਨੁੱਖ ਨੇ ਜੀਵਨ ਨੂੰ ਬਾਕਾਇਦਾ ਇਕ ਵਿਧਾਨ ਦਿੱਤਾ ਹੈ, ਜੋ ਧਰਮ ਖੰਡੀ ਹੈ, ਜਿਸ ਦਾ ਹਰ ਕਰਮ ਇਨਸਾਨੀਅਤ ਦੇ ਦਾਇਰੇ ਵਿਚ ਹੈ, ਐਸੇ ਮਨੁੱਖ ਦਾ ਆਚਰਣ ਅਤੀ ਸ਼ੁੱਧ ਹੋਵੇਗਾ। ਆਚਰਣ ਦੀ ਉੱਚਤਾ ਕਰ ਕੇ ਜਿਸ ਰੰਗ ਦੀ ਧਾਰੀ ਉਸ ਅੰਦਰ ਬਣੇਗੀ, ਉਹ ਸਫ਼ੈਦ ਹੋਵੇਗੀ। ਐਸਾ ਦਾਨੀ ਪਰਉਪਕਾਰੀ ਹੋਵੇਗਾ, ਸਫ਼ੈਦ ਰੰਗ ਦੀ ਝਲਕ ਸਦਾ ਉਸ ਦੇ ਅੰਦਰ ਬਣੀ ਰਹੇਗੀ। ਯਥਾ :

"ਸੁਪੇਦੀ ਸਤੁ ਦਾਨ" ਐਸੇ ਧਰਮ ਖੰਡੀ ਮਨੁੱਖ ਨੇ ਚਿੱਟਾ ਰੰਗ ਪਸੰਦ ਕੀਤਾ। ਬਾਹਰੋਂ ਵੀ ਚਿੱਟੇ ਰੰਗ ਨੇ ਪ੍ਰਭਾਵਤ ਕੀਤਾ ਤਾਂ ਤਨ 'ਤੇ ਸਫ਼ੈਦ ਬਸਤਰ ਧਾਰਨ ਕਰ ਲਏ। ਆਚਰਣਹੀਨ ਮਨੁੱਖ ਅਗਰ ਚਿੱਟੇ ਕੱਪੜੇ ਪਹਿਨ ਲਵੇ ਤਾਂ ਉਸ ਦਾ ਇਹ ਢੌਂਗ ਤੇ ਪਾਖੰਡ ਹੋਵੇਗਾ :

**ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥**
**ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥**
**ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥**

*(ਸੂਹੀ ਮਹਲਾ ੧, ਪੰਨਾ 751)*

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥**

*(ਸੂਹੀ ਮਹਲਾ ੧, ਪੰਨਾ 729)*

ਨੀਲਾ ਸਿਆਹ ਰੰਗ ਰੋਸ ਦਾ ਰੰਗ ਹੈ। ਜਦ ਕਿਸੇ ਜ਼ਾਲਮ 'ਤੇ ਯਾ ਆਪਣਿਆਂ ਔਗੁਣਾਂ 'ਤੇ ਰੋਸ ਹੋਵੇਗਾ, ਉਸ ਰੋਸ ਕਰਕੇ ਜੋ ਅੰਦਰ ਧਾਰੀ ਬਣੇਗੀ, ਉਹ ਕਾਲੀ ਯਾ ਨੀਲੀ ਹੋਵੇਗੀ।

ਰੋਸ ਵਿਚ ਭਰਿਆ ਮਨੁੱਖ ਜ਼ਾਲਮ ਨੂੰ ਨਾਸ ਕਰਨਾ ਚਾਹੁੰਦਾ ਹੈ ਤਾਕਿ ਜ਼ੁਲਮ ਦਾ ਨਾਸ ਹੋਵੇ। ਅੱਜ ਵੀ ਅਸੀਂ ਵੇਖਦੇ ਹਾਂ ਕਿ ਰੋਸ ਪ੍ਰਗਟ ਕਰਨ ਵਾਸਤੇ

ਕਾਲੇ ਬਿੱਲੇ ਲਾਣੇ ਪੈਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤੀ ਫ਼ੌਜ ਦਾ ਬਾਣਾ ਜੇਕਰ ਨੀਲਾ ਯਾ ਸਿਆਹ ਸੀ ਤਾਂ ਉਹ ਜ਼ਾਲਮ ਪ੍ਰਤੀ ਅੰਦਰ ਦਾ ਰੋਸ ਬਾਹਰ ਪ੍ਰਗਟ ਹੋਇਆ ਹੈ। ਇਸ ਧਾਰੀ ਵਾਲਾ ਮਨੁੱਖ ਜਦੋਂ ਤਕ ਆਪਣੇ ਅਵਗੁਣ ਤੇ ਜ਼ਾਲਮ ਨੂੰ ਕੱਟ ਨਾ ਦੇਵੇ, ਚੈਨ ਨਾਲ ਨਹੀਂ ਬੈਠੇਗਾ। ਰੋਸ ਤੇ ਬੀਰ-ਰਸ ਨਾਲ ਭਰੇ ਹੋਏ ਮਨੁੱਖ ਨੇ ਨੀਲਾ ਕਾਲਾ ਰੰਗ ਪਸੰਦ ਕੀਤਾ ਤੇ ਬਾਹਰੋਂ ਵੀ ਇਸੇ ਰੰਗ ਨੇ ਪ੍ਰਭਾਵਤ ਕੀਤਾ।

ਅਤੀ ਭਾਵੁਕਤਾ ਤੇ ਪ੍ਰੇਮ ਵਿਚ ਭਿੱਜੇ ਹੋਇਆਂ ਨੂੰ ਪੀਲੇ ਰੰਗ ਨੇ ਪ੍ਰਭਾਵਤ ਕੀਤਾ। ਸ੍ਰੀ ਕ੍ਰਿਸ਼ਨ ਜੀ ਨੂੰ ਪੀਤਾਂਬਰ ਆਖਿਆ ਜਾਂਦਾ ਹੈ। ਪੀਲੇ ਬਸਤਰ ਪਹਿਨਣ ਵਾਲੇ ਕ੍ਰਿਸ਼ਨ ਜੀ ਦੀ ਜੀਵਨ ਲੀਲ੍ਹਾ ਪ੍ਰੇਮ ਲੀਲ੍ਹਾ ਹੈ। ਮਹਾਤਮਾ ਬੁੱਧ ਨੇ ਆਪਣੇ ਭਿਖਸ਼ੂਆਂ ਨੂੰ ਪੀਲਾ ਬਾਣਾ ਦਿੱਤਾ। ਗੁਰਦੁਆਰਿਆਂ ਦੇ ਨਿਸ਼ਾਨ ਸਾਹਿਬ ਦਾ ਰੰਗ ਪੀਲਾ ਹੈ।

ਪ੍ਰੇਮ-ਪਿਆਰ ਕਰੁਣਾ ਵਿਚ ਭਿੱਜੇ ਹੋਏ ਮਨੁੱਖ ਅੰਦਰ ਪੀਲੇ ਰੰਗ ਦੀ ਧਾਰੀ ਬਣਦੀ ਹੈ, ਗੁਰੂ ਨਾਨਕ ਦੇਵ ਜੀ ਦਾ ਜੋ ਚੋਲਾ ਡੇਰਾ ਬਾਬਾ ਨਾਨਕ ਪਿਆ ਹੈ, ਓਹ ਪੀਲਾ ਹੈ ਤੇ ਪਟਨਾ ਸਾਹਿਬ ਵਿਖੇ ਪਿਆ ਹੋਇਆ ਕਲਗ਼ੀਧਰ ਜੀ ਦਾ ਚੋਲਾ ਵੀ ਪੀਲਾ ਹੈ। ਸੋ ਇਸ ਤਰ੍ਹਾਂ ਵੰਡ ਕਰੀਏ ਕਿ ਧਰਮ ਦਾ ਰੰਗ ਚਿੱਟਾ, ਨਾਮ-ਰਸ ਦਾ ਰੰਗ ਲਾਲ, ਬੀਰ-ਰਸ ਦਾ ਕਾਲਾ ਯਾ ਨੀਲਾ ਤੇ ਪ੍ਰੇਮ ਦਾ ਰੰਗ ਪੀਲਾ ਹੈ।

ਇਕ ਇਕ ਰੰਗ ਤੋਂ ਸੰਸਾਰ ਦੇ ਮਹਾਤਮਾ-ਜਨ ਪ੍ਰਭਾਵਤ ਹੋਏ ਹਨ, ਪਰ ਗੁਰੂ-ਘਰ ਵਿਚ ਇਹ ਸਾਰੇ ਰੰਗ ਹਨ। ਗੁਰਸਿੱਖ ਦੇ ਅੰਦਰ ਚਾਰੇ ਰੰਗਾਂ ਦੀ ਝਲਕ ਹੁੰਦੀ ਹੈ।

ਭਾਈ ਨੰਦ ਲਾਲ ਜੀ ਜਿਥੇ ਲਾਲ ਰੰਗ ਦਾ ਜ਼ਿਕਰ ਕਰਦੇ ਹਨ, ਉਥੇ ਉਨ੍ਹਾਂ ਨੇ ਪੀਲੇ ਰੰਗ ਦਾ ਵੀ ਜ਼ਿਕਰ ਕੀਤਾ ਹੈ:

*ਜ਼ਹੇ ਪਿਚਕਾਰੀਆਂ ਪੁਰ ਜ਼ਾਫਰਾਨੀ,*
*ਕਿ ਹਰਿ ਬੇ ਰੰਗ ਰਾ ਖ਼ੁਸ਼ ਰੰਗੋ ਬੂ ਕਰਦ।* *(ਭਾਈ ਨੰਦ ਲਾਲ ਜੀ)*

ਗ਼ਰਜ਼ਕਿ ਸਿੱਖ ਉਹੀ ਹੈ ਜੋ ਨਿਯਮ-ਪੂਰਵਕ ਜੀਵੇ, ਧਰਮ ਖੰਡੀ ਹੋਵੇ, ਨਾਮ-ਰਸ ਵਾਲਾ ਹੋਵੇ, ਬੀਰ-ਰਸ ਤੇ ਰੋਸ ਵੀ ਉਸ ਅੰਦਰ ਹੋਵੇ ਤਾਕਿ ਜ਼ਾਲਮ ਨਾਲ ਟੱਕਰ ਲੈ ਸਕੇ ਤੇ ਪਿਆਰ ਨਾਲ ਭਿੱਜਿਆ ਹੋਇਆ ਹੋਵੇ।

ਸੋ ਧਰਮ ਧਉਲਾ ਹੈ ਤੇ ਇਸ ਦੀ ਜਣਨੀ ਦਇਆ ਹੈ, ਦਇਆ ਤੋਂ ਇਸ ਦਾ ਜਨਮ ਹੈ। ਸੰਤੋਖ ਇਸ ਨੇ ਸਥਾਪਨ ਕੀਤਾ ਹੋਇਆ ਹੈ, ਭਾਵ ਸੰਤੋਖ ਪਿਤਾ ਹੈ। ਕਵੀ ਤੁਲਸੀ ਦਾ ਇਹ ਦੋਹਰਾ ਦੇਸ਼ ਪ੍ਰਸਿੱਧ ਹੈ ਕਿ ਦਇਆ ਧਰਮ ਦਾ ਬੀਜ ਹੈ:

ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।
ਤੁਲਸੀ ਦਇਆ ਨਾ ਛੋਡੀਐ ਜਬ ਲਗ ਘਟ ਮੈ ਪ੍ਰਾਨ।

ਦਿਆਲੂ ਮਨੁੱਖ ਸੇਵਾ-ਭਾਵ ਵਾਲਾ ਹੁੰਦਾ ਹੈ। ਸੰਤੋਖੀ ਸਿਮਰਨ ਕਰਨ ਲੱਗ ਪੈਂਦਾ ਹੈ। ਸੇਵਾ, ਸਿਮਰਨ, ਨਾਮ-ਰਸ ਤੇ ਪ੍ਰੇਮ-ਰਸ ਨੂੰ ਜਨਮ ਦੇਂਦੀਆਂ ਹਨ ਤੇ ਨਾਮ-ਰਸ ਵਿਚ ਭਿੱਜਾ ਹੋਇਆ ਅਣਖੀਲਾ ਹੁੰਦਾ ਹੈ। ਉਹ ਜ਼ੁਲਮ ਬਰਦਾਸ਼ਤ ਨਹੀਂ ਕਰ ਸਕਦਾ, ਇਸ ਵਾਸਤੇ ਬੀਰ-ਰਸ ਉਸ ਅੰਦਰ ਡਲ੍ਹਕਾਂ ਮਾਰਨ ਲੱਗ ਪੈਂਦਾ ਹੈ।

# ਮੈ ਬਨਜਾਰਨਿ ਰਾਮ ਕੀ
# ਤੇਰਾ ਨਾਮੁ ਵਖਰੁ ਵਾਪਾਰੁ ਜੀ

ਵਾਪਾਰ ਦੀ ਦੁਨੀਆ ਵਿਚ ਇਕ ਅਟੱਲ ਨਿਯਮ ਕੰਮ ਕਰਦਾ ਹੈ ਕਿ ਕੁਛ ਦੇ ਕੇ ਲੈਣਾ ਹੁੰਦਾ ਹੈ। ਦੇਣ ਦੀ ਸਮਰੱਥਾ ਨਾ ਹੋਵੇ ਯਾ ਦੇਣ ਲਈ ਮਨ ਨਾ ਮੰਨੇ ਤਾਂ ਲੈਣਾ ਔਖਾ ਹੋ ਜਾਂਦਾ ਹੈ।

ਪਰਮਾਤਮਾ ਅਦ੍ਰਿਸ਼ ਹੈ। ਉਸ ਦੀ ਪ੍ਰਾਪਤੀ ਲਈ ਮੁੱਲ ਵੀ ਅਦ੍ਰਿਸ਼ ਚੁਕਾਣਾ ਪਵੇਗਾ। ਆਪਣੇ ਸਮੂਹ ਫੁਰਨਿਆਂ ਨੂੰ ਗੁਰੂ ਦੇ ਅਰਪਣ ਕਰ ਦੇਈਏ ਤਾਂ ਰੱਬੀ ਰਸ ਨਸੀਬ ਹੁੰਦਾ ਹੈ :

**ਮਨੁ ਬੇਚੈ ਸਤਿਗੁਰ ਕੈ ਪਾਸਿ॥**
**ਤਿਸੁ ਸੇਵਕ ਕੇ ਕਾਰਜ ਰਾਸਿ॥**

*(ਗਉੜੀ ਸੁਖਮਨੀ ਮ: ੫, ਪੰਨਾ 286)*

**ਕੰਚਨ ਸਿਉ ਪਾਈਐ ਨਹੀ ਤੋਲਿ॥**
**ਮਨੁ ਦੇ ਰਾਮੁ ਲੀਆ ਹੈ ਮੋਲਿ॥** *(ਗਉੜੀ ਕਬੀਰ ਜੀ, ਪੰਨਾ 327)*

ਰਾਮ ਦਾ ਬਣਜਾਰਾ ਬਣਨ ਲਈ ਜਿਸ ਘਾਲਣਾ ਕਮਾਈ ਦੀ ਦੁਨੀਆ ਵਿੱਚੋਂ ਲੰਘਣਾ ਪੈਂਦਾ ਹੈ, ਗੁਰੂ ਨਾਨਕ ਦੇਵ ਜੀ ਨੇ ਉਸ ਦਾ ਵਰਣਨ ਬੜੇ ਸ਼ਾਇਰਾਨਾ ਤੇ ਫ਼ਲਸਫ਼ਾਨਾ ਢੰਗ ਨਾਲ ਕੀਤਾ ਹੈ।

ਸੰਸਾਰ ਦੇ ਤਿਆਗੀ ਬਨ ਅੰਦਰ ਰਹਿ ਕੇ ਕੰਦ ਮੂਲ ਖਾ ਕੇ ਪ੍ਰਭੂ ਦੀ ਭਗਤੀ ਕਰਦੇ ਹਨ :

**ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥**
**ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ॥**

*(ਗਉੜੀ ਬੈਰਾਗਣਿ ਮ: ੧, ਪੰਨਾ 157)*

ਮਿੱਠੇ ਸੰਗੀਤ, ਰਾਗ ਨਾਦ ਭਿੱਜੇ ਗੀਤ ਜੇਕਰ ਕੋਇਲ ਦੀ ਤਰ੍ਹਾਂ ਗਾਵਾਂ ਤਾਂ ਉਸ ਅਪਾਰ ਪ੍ਰਭੂ ਦੇ ਦਰਸ਼ਨ ਹੋ ਜਾਵਣ। ਜੋਗੀ ਦੀ ਸਾਧਨਾ ਕੰਦ ਮੂਲ ਖਾ ਕੇ ਤੇ ਪ੍ਰਾਣਾਯਾਮ ਕਰ ਕੇ ਪ੍ਰਭੂ ਦੀ ਪ੍ਰਾਪਤੀ ਕਰਨਾ ਹੈ।

ਭਗਤ ਪ੍ਰੇਮ ਨਾਲ ਬ੍ਰਿਹੀ ਗੀਤ ਗਾ ਕੇ ਪ੍ਰੀਤਮ ਨੂੰ ਪ੍ਰਚਾਵਣ ਦਾ ਯਤਨ ਕਰਦਾ ਹੈ :

**ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥**
**ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥**

*(ਗਉੜੀ ਬੈਰਾਗਣਿ ਮ: ੧, ਪੰਨਾ 157)*

ਸਤਿਸੰਗ ਰੂਪੀ ਸਰੋਵਰ ਵਿਚ ਸਤਿਸੰਗੀਆਂ ਨਾਲ ਬੈਠ ਕੇ ਲੋਕ-ਪਰਲੋਕ ਨੂੰ ਜੇ ਵੇਖਣ ਦੀ ਕੋਸ਼ਿਸ਼ ਕਰਾਂ, ਸਾਰੇ ਜੀਵਾਂ ਦਾ ਭਲਾ ਮੰਗਾਂ, ਸ਼ਾਇਦ ਇਸ ਤਰ੍ਹਾਂ ਨਾਲ ਉਹ ਪਿਆਰਾ ਮਿਲ ਜਾਵੇ :

**ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥**
**ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥**

*(ਗਉੜੀ ਬੈਰਾਗਣਿ ਮ: ੧, ਪੰਨਾ 157)*

ਧਰਤੀ ਵਿਚ ਗੁਫ਼ਾ ਬਣਾਂ, ਇਕਾਂਤ ਰਵ੍ਹਾਂ, ਸ਼ਬਦ ਦੀ ਬੀਨ 'ਤੇ ਨੱਚ ਉੱਠਾਂ ਤੇ ਮੇਰੀ ਜੋਤ ਉਸ ਪਰਮ ਜੋਤੀ ਵਿਚ ਲੀਨ ਹੋ ਜਾਵੇ :

**ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥**
**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥**

*(ਗਉੜੀ ਬੈਰਾਗਣਿ ਮ: ੧, ਪੰਨਾ 157)*

ਕੁਛ ਕਰ ਕੇ ਮੰਗਣਾ, ਕੁਛ ਦੇ ਕੇ ਲੈਣਾ ਵਾਪਾਰ ਦੀ ਦੁਨੀਆ ਦਾ ਆਪਣਾ ਤਰੀਕਾ ਹੈ।

ਪਰਮ ਅਨੰਦ ਹਾਸਿਲ ਕਰਨ ਵਾਸਤੇ ਇਕ ਮੁੱਲ ਨਹੀਂ ਹੈ। ਕਦੀ ਕੋਈ ਕੰਦ-ਮੂਲ ਦਾ ਅਹਾਰ ਕਰਦਾ ਇਕਾਂਤ ਵਿਚ ਬੈਠ ਕੇ ਮਿਲਾਪ ਹਾਸਲ ਕਰ ਲੈਂਦਾ ਹੈ ਤੇ ਕੋਈ ਗੀਤ ਸੰਗੀਤ ਦੀਆਂ ਧੁਨਾਂ ਅਲਾਪ ਕੋਇਲ ਦੀ ਤਰ੍ਹਾਂ ਬ੍ਰਿਹੀ ਅਲਾਪ ਨਾਲ ਆਨੰਦ ਪ੍ਰਾਪਤ ਕਰ ਲੈਂਦਾ ਹੈ।

ਕੋਈ ਸੇਵਾ-ਭਾਵ ਤੇ ਜਗਤ ਦਾ ਭਲਾ ਮੰਗਦਾ ਹੈ ਤੇ ਕੋਈ ਗੁਫ਼ਾ ਅੰਦਰ ਬੈਠ ਰਸ ਮਾਣ ਲੈਂਦਾ ਹੈ, ਅਣਗਿਣਤ ਬਣਜਾਰੇ ਹਨ ਤੇ ਅਨੇਕਾਂ ਤਰੀਕਿਆਂ ਨਾਲ ਰਾਮ ਦਾ ਵਾਪਾਰ ਕਰਦੇ ਹਨ, ਇਸ ਜਗਤ ਵਿਚ ਅਨੇਕਾਂ ਹੀ ਰਾਮ ਦੇ ਬਣਜਾਰੇ ਹਨ ਤੇ ਕਈਆਂ ਨੂੰ ਰਾਮ ਨਾਮ ਦਾ ਲਾਹਾ ਮਿਲ ਜਾਂਦਾ ਹੈ। ਆਪਣੇ ਅਨੁਕੂਲ ਸਾਧਨਾ ਦਾ ਮਾਰਗ ਚੁਣ ਲੈਣਾ ਚਾਹੀਦਾ ਹੈ ਤਾਕਿ ਸੁਰਤ ਸ਼ਬਦ ਵਿਚ ਲੀਨ ਹੋ ਕੇ ਨਾਮ-ਵਖਰ ਪ੍ਰਾਪਤ ਕਰ ਸਕੇ।

# ਕਰਮ ਭੂਮਿ ਮਹਿ ਬੋਅਹੁ ਨਾਮੁ

ਜਗਤ ਰਚਨਾ ਵਿਖੇ ਇਕ ਅਟੱਲ ਨਿਯਮ ਕੰਮ ਕਰ ਰਿਹਾ ਹੈ ਕਿ ਧਰਤੀ ਦੀ ਕੁੱਖ ਵਿਚ ਜੋ ਬੀਜ ਪਾਈਏ ਓਹੀ ਪ੍ਰਫੁੱਲਤ ਹੋ, ਕਈ ਗੁਣਾ ਵੱਧ ਮਿਲਦਾ ਹੈ।

ਬੀਜ ਵਧੀਆ ਹੋਵੇ, ਧਰਤੀ ਸੁਧਰੀ ਹੋਵੇ ਤੇ ਵਕਤ ਸਿਰ ਪਾਣੀ ਤੇ ਖਾਦ ਪਾਈ ਜਾਵੇ ਤਾਂ ਬੀਜ ਆਪਣੇ ਪੂਰਨ ਰੂਪ ਵਿਚ ਪ੍ਰਫੁੱਲਤ ਹੁੰਦਾ ਹੈ। ਪ੍ਰਫੁੱਲਤ ਹੋਏ ਬੂਟੇ ਦੀ ਦੇਖ-ਰੇਖ ਵੀ ਕਰਨੀ ਪੈਂਦੀ ਹੈ, ਕਿਧਰੇ ਕੋਈ ਪਸ਼ੂ ਪੰਛੀ ਫਲ ਲੱਗਣ ਤੋਂ ਪਹਿਲਾਂ ਬੂਟੇ ਨੂੰ ਨਾਸ ਨਾ ਕਰ ਦੇਵੇ। ਜੋ ਨਿਯਮ ਇਕ ਧਰਤੀ 'ਤੇ ਲਾਗੂ ਹੈ—ਓਹੀ ਨਿਯਮ ਮਨੁੱਖੀ ਸਰੀਰ 'ਤੇ ਲਾਗੂ ਹੈ ਕਿਉਂਕਿ ਮਨੁੱਖੀ ਤਨ ਵੀ ਧਰਤੀ ਹੈ। ਭਾਰਤ ਦੇ ਰਿਸ਼ੀਆਂ ਨੇ ਇਸ ਤਨ ਨੂੰ ਕਰਮ ਭੂਮੀ ਆਖਿਆ ਹੈ।

ਹਰ ਕਰਮ ਇਕ ਬੀਜ ਹੈ। ਹਰ ਕਰਮ ਦਾ ਸੰਸਕਾਰ ਬਣਦਾ ਹੈ ਤੇ ਸੰਸਕਾਰਾਂ ਦੇ ਇਕੱਠ ਤੋਂ ਸੁਭਾਵ ਬਣਦਾ ਹੈ ਤੇ ਸੁਭਾਵ ਹੀ ਦੁਖ-ਸੁਖ ਨੂੰ ਜਨਮ ਦੇਂਦਾ ਹੈ। ਦੁਖ-ਸੁਖ ਦੇ ਫਲ ਕਰਮਾਂ ਦੇ ਬੀਜ ਤੋਂ ਪ੍ਰਫੁੱਲਤ ਹੁੰਦੇ ਹਨ।

ਇਸ ਵਾਸਤੇ ਸਾਰੇ ਧਰਮ ਗ੍ਰੰਥ ਕਰਮਾਂ ਪ੍ਰਤੀ ਸੁਚੇਤ ਕਰਦੇ ਹਨ ਕਿ ਕਰਮ ਸ਼ੁਭ ਕਰਨਾ ਹੈ ਕਿਉਂਕਿ ਫਲ ਸ਼ੁਭ ਹੋਵੇਗਾ। ਦੁਖ-ਸੁਖ ਇਸੇ ਤਨ 'ਤੇ ਪ੍ਰਗਟ ਹੁੰਦਾ ਹੈ ਤੇ ਫਲ ਆਪ ਹੀ ਖਾਣਾ ਪੈਂਦਾ ਹੈ। ਇਸੇ ਵਾਸਤੇ ਹਰ ਕਰਮ ਸੋਚ ਕੇ ਹੀ ਕਰਨਾ ਚਾਹੀਦਾ ਹੈ:

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

*(ਆਸਾ ਦੀ ਵਾਰ, ਮ: ੧, ਪੰਨਾ 474)*

ਅਸ਼ੁਭ ਕਰਮ ਕਰਨ ਲੱਗਿਆਂ ਇਕ ਰਸ ਮਿਲਦਾ ਹੈ। ਇਸ ਵਾਸਤੇ ਰਸ ਕਰਕੇ ਬਹੁਤ ਮਨੁੱਖ ਅਸ਼ੁਭ ਕਰਮ ਕਰਨ ਲੱਗਿਆਂ ਸੋਚਦੇ ਨਹੀਂ ਹਨ। ਰਸ ਸੋਚਣ ਨਹੀਂ ਦੇਂਦਾ ਪਰ ਜਦ ਅਸ਼ੁਭ ਕਰਮ ਪ੍ਰਫੁੱਲਤ ਹੋ ਕੇ ਦੁਖ ਨੂੰ ਜਨਮ ਦੇਂਦੇ ਹਨ ਤਾਂ ਸਿਵਾਇ ਪਸ਼ਚਾਤਾਪ ਦੇ ਹੋਰ ਕੋਲ ਕੁਛ ਨਹੀਂ ਹੁੰਦਾ।

ਪਸ਼ਚਾਤਾਪ ਪਿੱਛੋਂ ਤਾਪ ਕਰਨਾ, ਅਗਰ ਕਰਮ ਕਰਨ ਲੱਗਿਆਂ ਹੀ ਆਦਮੀ ਸੁਚੇਤ ਹੋਏ ਤਾਂ ਬਾਦ ਵਿਚ ਪਸ਼ਚਾਤਾਪ ਕਰਨ ਦੀ ਲੋੜ ਨਹੀਂ ਪੈਂਦੀ।

ਪਸ਼ੂ ਜੂਨ ਭੋਗ ਜੂਨ ਹੈ, ਕਰਮ ਜੂਨ ਨਹੀਂ ਹੈ। ਕੁਝ ਭੋਗਣ ਵਾਸਤੇ ਆਏ ਹਨ ਪਰ ਮਨੁੱਖ ਭੋਗਣ ਦੇ ਨਾਲ ਨਾਲ ਕੁਛ ਕਰਨ ਵਾਸਤੇ ਆਇਆ ਹੈ। ਅਗਰ ਮਨੁੱਖ ਵੀ ਭੋਗ ਕਰਮਾਂ ਵਿਚ ਉਲਝ ਜਾਏ ਤਾਂ ਇਹ ਪਸ਼ੂ-ਵਤ ਹੋ ਜਾਂਦਾ ਹੈ। ਤਨ ਦੀ ਧਰਤੀ ਵਿਚ ਕੀ ਬੋਈਏ ਤੇ ਕਦੋਂ ਬੋਈਏ, ਇਸ ਦਾ ਪਤਾ ਚੱਲ ਸਕੇ, ਤਾਂ ਸ਼ੁਭ ਪੁਰਸ਼ਾਂ ਨੇ ਸਤਿਸੰਗ ਨੂੰ ਜਨਮ ਦਿੱਤਾ ਹੈ ਤਾਕਿ ਕਰਮ ਬੀਜਣ ਲੱਗਿਆਂ ਮਨੁੱਖ ਕੋਲੋਂ ਭੁੱਲ ਨਾ ਹੋਵੇ—ਇਥੇ ਆਪਣਾ ਬੀਜਿਆ ਆਪ ਹੀ ਖਾਣਾ ਪੈਂਦਾ ਹੈ।

**ਆਪੇ ਬੀਜਿ ਆਪੇ ਹੀ ਖਾਹੁ ॥** *(ਜਪੁਜੀ)*

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

*(ਬਾਰਹ ਮਾਹਾ ਮਾਂਝ ਮ: ੫, ਪੰਨਾ 134)*

ਸ੍ਰੇਸ਼ਟ ਕਰਮ ਮਨੁੱਖ ਨੂੰ ਮਨੁੱਖੀ ਦੁਨੀਆ ਵਿਚ ਪ੍ਰਧਾਨ ਬਣਾ ਦੇਂਦੇ ਹਨ।

ਕਰਮ ਤਿੰਨ ਤਰ੍ਹਾਂ ਦੇ ਹਨ : ਮਾਨਸਿਕ ਕਰਮ, ਵਾਹਕ ਕਰਮ, ਤੇ ਸਰੀਰਕ ਕਰਮ। ਜ਼ਬਾਨ ਨਾਲ ਯਾ ਸਰੀਰ ਨਾਲ ਜੋ ਸ਼ੁਭ-ਅਸ਼ੁਭ ਕੰਮ ਕਰੀਏ ਇਹ ਸਮਾਜ ਤੇ ਕਾਨੂੰਨ ਨੂੰ ਪਤਾ ਚੱਲ ਜਾਂਦਾ ਹੈ।

ਪਰ ਜੋ ਮਨ ਨਾਲ ਕਰੀਏ, ਇਹ ਕਰਮ ਸਮਾਜ ਤੇ ਕਾਨੂੰਨ ਦੀਆਂ ਨਜ਼ਰਾਂ ਤੋਂ ਓਝਲ ਰਹਿ ਜਾਂਦਾ ਹੈ। ਸਮਾਜ ਤੇ ਕਾਨੂੰਨ ਦੀ ਦ੍ਰਿਸ਼ਟ ਬਹੁਤ ਮੋਟੀ ਹੈ, ਇਸ ਵਾਸਤੇ ਕਾਨੂੰਨ ਤੇ ਸਮਾਜ ਦੀ ਪਹੁੰਚ ਸਰੀਰਕ ਤੇ ਵਾਹਕ ਕਰਮਾਂ ਤਕ ਹੀ ਹੈ।

ਸਰੀਰ ਨਾਲ ਸ਼ੁਭ ਕਰਮ ਕਰਨੇ ਯਾ ਜ਼ਬਾਨ ਨਾਲ ਚੰਗਾ ਬੋਲਣ ਵਾਲਾ ਸਮਾਜ ਵਿਚ ਪ੍ਰਤਿਸ਼ਠਤ ਹੁੰਦਾ ਹੈ—ਉਹੋ ਅਗਰ ਅਸ਼ੁਭ ਕਰਮ ਕਰੇ ਤਾਂ ਸਮਾਜ ਉਸ ਦੇ ਵਿਰੋਧ ਵਿਚ ਹੋ ਜਾਂਦਾ ਹੈ ਤੇ ਕਾਨੂੰਨ ਉਸ ਨੂੰ ਸਜ਼ਾ ਦੇਂਦਾ ਹੈ—ਮਨ ਕੀ ਸੋਚ ਰਿਹਾ ਹੈ, ਕੀ ਕਰ ਰਿਹਾ ਹੈ, ਇਸ ਦਾ ਸਮਾਜ ਤੇ ਕਾਨੂੰਨ ਨੂੰ ਕੋਈ ਪਤਾ ਨਹੀਂ। ਅਗਰ ਸਰੀਰ ਯਾ ਰਸਨਾ ਨਾਲ ਕੋਈ ਅਸ਼ੁਭ ਕਰਮ ਕਰੀਏ ਤਾਂ ਮਨੁੱਖ ਅਪਰਾਧੀ ਬਣ ਜਾਂਦਾ ਹੈ ਤੇ ਅਪਰਾਧੀ ਦੰਡਿਤ ਹੁੰਦਾ ਹੈ, ਪਰ ਜੇ ਮਨ ਨਾਲ ਕਰੀਏ, ਇਹ ਪਾਪ ਹੈ। ਕਾਨੂੰਨ ਤੇ ਸਮਾਜ ਦੀ ਪਾਪ ਤਕ ਪਹੁੰਚ ਨਹੀਂ।

ਸੋ ਮਨ ਨਾਲ ਕੀਤਾ ਉਹ ਪਾਪ ਤੇ ਯਤਨ ਨਾਲ ਕੀਤਾ ਉਹ ਅਪਰਾਧ। ਪਾਪ ਕਰਨ ਲਈ ਪੂਰੀ ਖੁੱਲ੍ਹ ਹੈ, ਇਸ ਵਾਸਤੇ ਪਾਪੀਆਂ ਦੀ ਗਿਣਤੀ ਜਗਤ ਵਿਚ ਬਹੁਤ ਜ਼ਿਆਦਾ ਹੈ।

ਇਕ ਮਨੁੱਖ ਮਨ ਨਾਲ ਬੁਰਾ ਕਰੇ, ਮਨ ਨਾਲ ਚੋਰੀ ਯਾਰੀ ਦੁਰਾਚਾਰ ਕਰੇ ਤਾਂ ਮਨ ਤਕ ਕਾਨੂੰਨ ਦੀ ਪਕੜ ਨਹੀਂ ਹੈ।

ਦਿੱਤੀ ਹੋਈ ਇਹ ਖੁੱਲ੍ਹ ਕਰਤੇ ਪੁਰਖ ਵੱਲੋਂ ਇਕ ਪਾਇਆ ਹੋਇਆ

ਪਰਦਾ ਹੈ—ਇਸ ਸੁਤੰਤਰਤਾ ਦਾ ਜੋ ਮਨੁੱਖ ਸਹੀ ਇਸਤੇਮਾਲ ਨਾ ਕਰ ਸਕਿਆ ਤਾਂ ਫਿਰ ਦੂਜੇ ਕਰਮ ਵੀ ਸਹਿਜੇ ਸਹਿਜੇ ਅਸ਼ੁਭ ਹੋ ਜਾਂਦੇ ਹਨ। ਕੋਈ ਅਠਾਨਵੇਂ ਪ੍ਰਤੀਸ਼ਤ ਮਨੁੱਖ ਪਾਪੀ ਹਨ, ਕਿਉਂਕਿ ਮਨ ਨੂੰ ਬੁਰਾ ਕਰਨ ਦੀ ਪੂਰੀ ਖੁੱਲ੍ਹ ਹੈ। ਕੋਈ ਇਕ ਪ੍ਰਤੀਸ਼ਤ ਅਪਰਾਧੀ ਹਨ। ਪਾਪ ਨੂੰ ਅਪਰਾਧ ਤਕ ਪੁੱਜਣ ਲਈ ਹਿੰਮਤ ਤੇ ਦਲੇਰੀ ਦੀ ਲੋੜ ਹੁੰਦੀ ਹੈ। ਜੋ ਸਮਾਜ ਤੇ ਕਾਨੂੰਨ ਦਾ ਭੈ ਨਹੀਂ ਮੰਨਦੇ, ਉਹ ਅਕਸਰ ਅਪਰਾਧੀ ਹੋ ਜਾਂਦੇ ਹਨ, ਇਹੋ ਜਿਹੇ ਅਪਰਾਧੀਆਂ ਦੀ ਗਿਣਤੀ ਸਿਰਫ਼ ਇਕ ਪ੍ਰਤੀਸ਼ਤ ਹੈ। ਜੇਲ੍ਹ ਅੰਦਰ ਪਏ ਕੈਦੀ ਕਰੀਬਨ ਸ਼ਹਿਰੀ ਯਾ ਮੁਲਕੀ ਆਬਾਦੀ ਦਾ ਇਕ ਪ੍ਰਤੀਸ਼ਤ ਹਿੱਸਾ ਹੁੰਦੇ ਹਨ। ਅਪਰਾਧ ਇਕ ਫਲ ਹੈ ਤੇ ਪਾਪ ਬੀਜ ਹੈ। ਬੀਜ ਹੀ ਪ੍ਰਫੁੱਲਤ ਹੋ ਕੇ ਫਲ ਬਣਦਾ ਹੈ। ਪਾਪ ਹੀ ਪ੍ਰਫੁੱਲਤ ਹੋ ਕੇ ਅਪਰਾਧ ਬਣ ਜਾਂਦਾ ਹੈ। ਕੁਝ ਕਰਮ ਐਸੇ ਹਨ ਜੋ ਸਾਨੂੰ ਅਕਾਲ ਪੁਰਖ ਦੇ ਨੇੜੇ ਲੈ ਜਾਂਦੇ ਹਨ ਤੇ ਕੁਛ ਐਸੇ ਹਨ ਜਿਨ੍ਹਾਂ ਕਰਕੇ ਦੂਰ ਚਲੇ ਜਾਈਦਾ ਹੈ :

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥** *(ਸਲੋਕੁ, ਜਪੁਜੀ)*

ਅੰਮ੍ਰਿਤ ਵੇਲੇ ਵੱਡੇ ਦੀਆਂ ਵਡਿਆਈਆਂ ਦੀ ਵੀਚਾਰ ਕਰੀਏ ਤੇ ਨਾਮ ਜਪੀਏ ਤਾਂ ਤਨ ਦੀ ਧਰਤੀ ਵਿਚ ਇਕ ਐਸਾ ਅੰਮ੍ਰਿਤ-ਮਈ ਬ੍ਰਿਖਸ਼ ਪੈਦਾ ਹੁੰਦਾ ਹੈ, ਜੋ ਸਦਾ ਹਰਿਆ-ਭਰਿਆ ਰਹਿੰਦਾ ਹੈ, ਜਿਸ 'ਤੇ ਪਤ-ਝੜ (ਖ਼ਿਜ਼ਾਂ) ਕਦੇ ਵੀ ਨਹੀਂ ਆਂਵਦੀ :

**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥**
**ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥**

*(ਸਲੋਕ ਭਗਤ ਕਬੀਰ ਜੀ, ਪੰਨਾ 1376)*

ਇਸ ਸਮੇਂ ਵਿਚ ਕੋਈ ਅਨਜ ਕਰਮ ਕਰਨ ਦੀ ਮਹਾਨਤਾ ਨਹੀਂ ਹੈ :

**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ,**
**ਕਲਿ ਮਹਿ ਕੀਰਤਿ ਹਰਿ ਨਾਮਾ॥** *(ਬਿਲਾਵਲੁ ਮ: ੩, ਪੰਨਾ 797)*

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥**

*(ਬਸੰਤੁ ਮ: ੫, ਪੰਨਾ 1185)*

ਇਸ ਕਰਮ ਖੇਤਰ ਵਿਚ ਜੇਕਰ ਨਾਮ ਬੋਵੇਂ ਤਾਂ ਅੰਮ੍ਰਿਤ-ਰਸ ਦੈਵੀ ਗੁਣ ਤੇ ਸੁਖ ਸ਼ਾਂਤੀ ਨਾਲ ਤੇਰੀਆਂ ਝੋਲੀਆਂ ਭਰ ਜਾਵਣ।

# ਕਿਸੁ ਉਦਮ ਤੇ ਰਾਜੁ ਮਿਲੈ

ਤ੍ਰਿਪਤੀ (ਰਜੇਵਾਂ) ਮਨੁੱਖ ਦੀ ਮੰਗ ਹੈ, ਅਤ੍ਰਿਪਤੀ ਪੀੜਾ ਦੇਂਦੀ ਹੈ। ਰੱਜੇ ਹੋਏ ਮਨੁੱਖ ਨੂੰ ਰਾਜਾ ਆਖਦੇ ਹਨ। ਇਹ ਰਾਜਾ-ਪਨ ਕਿਸ ਤਰ੍ਹਾਂ ਮਿਲੇ, ਇਹ ਟੋਲ ਹਰ ਮਨੁੱਖ ਦੀ ਹੈ।

ਪਿੰਡ ਦਾ ਚੌਧਰੀ ਬਣਨ ਨਾਲ ਜਦ ਪੂਰਤੀ ਨਾ ਹੋਈ ਤਾਂ ਸਰਪੰਚ ਬਣਨ ਦੀ ਕੋਸ਼ਿਸ਼ ਕੀਤੀ। ਜਦ ਇਸ ਨਾਲ ਵੀ ਗੱਲ ਨਾ ਬਣੀ ਤਾਂ ਐਮ.ਐਲ.ਏ. ਬਣਿਆ, ਪਰ ਜਦ ਇਥੇ ਵੀ ਚੈਨ ਨਾ ਮਿਲਿਆ ਤਾਂ ਐਮ.ਪੀ. ਬਣਿਆ। ਫਿਰ ਮਨਿਸਟਰ ਬਣਿਆ, ਪਰ ਅਤ੍ਰਿਪਤੀ ਤਾਂ ਤਿਉਂ ਦੀ ਤਿਉਂ ਹੈ ਤਾਂ ਪ੍ਰਧਾਨ ਮੰਤਰੀ ਬਣਿਆ। ਪ੍ਰਧਾਨ ਮੰਤਰੀ ਬਣਨ ਤੋਂ ਬਾਅਦ ਪਤਾ ਚੱਲਿਆ ਕਿ ਪ੍ਰਾਪਤੀ ਕੁਛ ਵੀ ਨਹੀਂ।

ਰਾਜ-ਸੱਤਾ ਓਹੀ ਹੈ ਜੋ ਮਨੁੱਖ ਨੂੰ ਪਵਿੱਤਰ ਪੁਨੀਤ ਬਣਾ ਦੇਵੇ ਤੇ ਇਹ ਕਿਸ ਤਰ੍ਹਾਂ ਮਿਲੇ :

**ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ॥**
**ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ॥**

*(ਭਾਈ ਗੁਰਦਾਸ ਜੀ, ਵਾਰ 10, ਪਉੜੀ 1)*

ਜਿਸ ਰਾਜ-ਸੱਤਾ ਪਿੱਛੇ ਮਨੁੱਖ ਭੱਜਿਆ ਫਿਰਦਾ ਹੈ, ਉਹ ਤਾਂ ਮਨੁੱਖ ਨੂੰ ਭ੍ਰਸ਼ਟ ਕਰ ਦੇਂਦੀ ਹੈ। ਦਰਅਸਲ ਕਮਜ਼ੋਰ ਮਨੁੱਖ ਹੀ ਸ਼ਰੀਫ਼ ਹੈ। ਸੱਤਾ ਦੇ ਮਿਲਦੇ ਹੀ ਮਨੁੱਖ ਭ੍ਰਸ਼ਟ ਹੋ ਜਾਂਦਾ ਹੈ ਕਿਉਂਕਿ ਸੱਤਾ ਉਸ ਦੇ ਭ੍ਰਸ਼ਟਪੁਣੇ ਨੂੰ ਪ੍ਰਗਟ ਕਰਨ ਤੇ ਪੜਦਾ ਪਾਉਣ ਵਿਚ ਸਹਾਇਕ ਹੁੰਦੀ ਹੈ। ਇਸ ਵਾਸਤੇ ਆਪਣੇ ਭ੍ਰਸ਼ਟਪੁਣੇ ਨੂੰ ਪ੍ਰਗਟ ਕਰਨ ਤੇ ਉਸ ਉੱਤੇ ਪੜਦਾ ਪਿਆ ਰਵ੍ਹੇ, ਰਾਜ-ਸੱਤਾ ਦੀ ਤਰਫ਼ ਮਨੁੱਖ ਦੌੜਦਾ ਹੈ।

ਇਹ ਸੱਤਾ ਗੁੰਡਾ-ਗਰਦੀ ਸਵਾਰਥ ਪੂਰਤੀ ਦਾ ਕੇਂਦਰ ਬਣੀ ਹੋਈ ਹੈ। ਸਵਾਰਥੀ ਮਨੁੱਖਾਂ ਦਾ ਇਥੇ ਬਹੁਤ ਸ਼ੋਰ-ਸ਼ਰਾਬਾ ਹੈ।

ਇਕ ਹੋਰ ਸੱਤਾ ਹੈ ਜਿਸ ਨੂੰ ਪਰਮ ਪਦ ਆਖਦੇ ਹਨ, ਪਰਮ ਪਦ ਕਿਸ ਤਰ੍ਹਾਂ ਮਿਲੇ ਤਾਕਿ ਕਿਸੇ ਪਦ ਦੀ ਵੀ ਇੱਛਾ ਨਾ ਰਹੇ, ਪਵਿੱਤਰ ਤੇ ਪੁਨੀਤ ਹੋ ਜਾਈਏ।

ਪ੍ਰਮੇਸ਼ਵਰ ਦੀ ਅਰਾਧਨਾ ਹੀ ਪਰਮ ਪਦ ਦਿਲਾ ਸਕਦੀ ਹੈ। ਸਿਮਰਨ ਨਾਲ ਜਿਉਂ ਜਿਉਂ ਸੁਰਤ ਉੱਚੀ ਹੁੰਦੀ ਹੈ, ਤਿਉਂ ਤਿਉਂ ਦੈਵੀ ਗੁਣ ਅੰਦਰ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ, ਜਿਨ੍ਹਾਂ ਵਿੱਚੋਂ ਮਹਾਨ ਰਸ ਮਿਲਣ ਲੱਗ ਪੈਂਦਾ ਹੈ ਤੇ ਸਹਿਜੇ ਸਹਿਜੇ ਸੁਰਤ ਉਸ ਟਿਕਾਣੇ 'ਤੇ ਪੁੱਜ ਜਾਂਦੀ ਹੈ, ਜਿਸ ਨੂੰ ਪਰਮ ਪਦ ਆਖਦੇ ਹਨ।

# ਹਉ ਆਇਆ ਦੂਰਹੁ ਚਲਿ ਕੈ
# ਮੈ ਤਕੀ ਤਉ ਸਰਣਾਇ ਜੀਉ

ਦੂਰੀ ਇਕ ਦੁਖ ਹੈ। ਬੇਚੈਨੀ ਦੀ ਜਣਨੀ ਤੇ ਪੀੜਾ ਦੀ ਖਾਨ ਹੈ। ਇਹ ਠੀਕ ਹੈ ਕਿ ਦੂਰੀ ਮਿਲ਼ਣ ਦੀ ਤਾਂਘ ਨੂੰ ਜਨਮ ਦੇਂਦੀ ਹੈ, ਖਿੱਚ ਤੇ ਪਿਆਰ ਪੈਦਾ ਹੁੰਦਾ ਹੈ, ਪਰ ਦੂਰੀ ਬਹੁਤ ਹੋਵੇ ਤੇ ਲੰਬੇ ਅਰਸੇ ਤਕ ਹੋਵੇ ਤਾਂ ਐਸੀ ਦੂਰੀ ਪਿਆਰ ਨੂੰ ਸੁਕਾ ਕੇ ਮਿਲਣ ਦੀ ਤਾਂਘ ਨੂੰ ਖ਼ਤਮ ਕਰ ਦੇਂਦੀ ਹੈ। ਜਿਸ ਤਰ੍ਹਾਂ ਲੰਬੀ ਬੀਮਾਰੀ ਮਰੀਜ਼ ਨੂੰ ਨਿਰਾਸ਼ ਕਰ ਦੇਂਦੀ ਹੈ, ਇਸੇ ਤਰ੍ਹਾਂ ਲੰਬੀ ਦੂਰੀ ਵਿਚ ਮਨੁੱਖ ਆਪਣੇ ਘਰ ਨੂੰ ਭੁੱਲ ਜਾਂਦਾ ਹੈ। ਫਿਰ ਕੋਈ ਆ ਕੇ ਘਰ ਨੂੰ ਚੇਤੇ ਕਰਾਂਦਾ ਹੈ। ਘਰੋਂ ਸੰਦੇਸ਼ਾ ਲਿਆਂਦਾ ਹੈ। ਘਰ ਦੀਆਂ ਗੱਲਾਂ ਸੁਣਾਂਦਾ ਹੈ ਤਾਂ ਘਰ ਵੱਲ ਪਰਤਣ ਦੀ ਇੱਛਾ ਜਾਗ ਪੈਂਦੀ ਹੈ। ਭੁੱਲੀਆਂ ਵਿਸਰੀਆਂ ਯਾਦਾਂ ਫਿਰ ਤਾਜ਼ੀਆਂ ਹੋ ਜਾਂਦੀਆਂ ਹਨ।

ਜਿਥੇ ਬੈਠ ਕੇ ਆਪਣਾ ਘਰ ਚੇਤੇ ਆ ਜਾਵੇ, ਉਹ ਸਤਿਸੰਗ ਹੈ ਤੇ ਐਸੇ ਸਤਿਸੰਗ ਤੇ ਘਰ ਵੱਲ ਪਰਤਣ ਦੀ ਤੜਪ ਪੈਦਾ ਹੋ ਜਾਂਦੀ ਹੈ।

ਸਾਡੀ ਜੀਵਨ-ਯਾਤਰਾ ਕਿਥੋਂ ਸ਼ੁਰੂ ਹੋਈ, ਕਦੋਂ ਸ਼ੁਰੂ ਹੋਈ, ਇਹ ਸੰਕੇਤ ਗੁਰਬਾਣੀ ਵਿੱਚੋਂ ਮਿਲਦੇ ਹਨ। ਚੇਤਨਾ ਮੂਲ ਰੂਪ ਵਿਚ ਕੀ ਸੀ ? ਇਹ ਅਰਬਾਂ ਖਰਬਾਂ ਸਾਲ ਤਕ ਧੁੰਧ ਗੈਸ ਦੇ ਰੂਪ ਵਿਚ ਸੀ। ਪਦਾਰਥ ਦੇ ਤਿੰਨ ਰੂਪ ਮੰਨੇ ਜਾਂਦੇ ਹਨ :

ਤਰਲ, ਠੋਸ ਤੇ ਧੁੰਧ : ਮੂਲ ਰੂਪ ਵਿਚ ਸਭ ਧੁੰਧ ਸੀ। ਯਥਾ :

**ਅਰਬਦ ਨਰਬਦ ਧੁੰਧੂਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥**

*(ਮਾਰੂ ਮ: ੧, ਪੰਨਾ 1035)*

**ਕੇਤੜਿਆ ਜੁਗ ਧੁੰਧੂਕਾਰੈ॥**
**ਤਾੜੀ ਲਾਈ ਸਿਰਜਣਹਾਰੈ॥** *(ਮਾਰੂ ਮ: ੧, ਪੰਨਾ 1023)*

**ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥**

*(ਰਾਮਕਲੀ ਕੀ ਵਾਰ, ਮ: ੩, ਪੰਨਾ 949)*

ਧੁੰਧ ਤਰਲ ਬਣੀ ਤੇ ਕੁਛ ਠੋਸ ਬਣੀ, ਯਾ ਧੁੰਧ ਪਾਣੀ ਬਣੀ ਤੇ ਪਾਣੀ ਤੋਂ ਜੀਵਨ-ਯਾਤਰਾ ਸ਼ੁਰੂ ਹੋਈ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

*(ਸਿਰੀਰਾਗੁ ਮ: ੧, ਪੰਨਾ 19)*

ਅਸੀਂ ਇਸ ਰੂਪ ਤੋਂ ਪਹਿਲੇ ਪੱਥਰ ਰੂਪ ਵਿਚ ਸੀ :

**ਕਈ ਜਨਮ ਸੈਲ ਗਿਰਿ ਕਰਿਆ ॥**

*(ਗਉੜੀ ਮ: ੫, ਪੰਨਾ 176)*

ਅਸੀਂ ਕਈ ਜਨਮਾਂ ਤਕ ਪਹਾੜਾਂ ਦੇ ਪੱਥਰ ਰਹੇ ਹਾਂ। ਜੀਵਨ ਦਾ ਪਹਿਲਾ ਪੜਾਓ ਹੈ। ਪੱਥਰਾਂ ਦੇ ਸੰਸਕਾਰ ਸਾਡੇ ਅਚੇਤਨ ਮਨ ਵਿਚ ਪਏ ਹਨ। ਸਾਡੇ ਦੇਵੀ ਦੇਵਤਾ ਤੇ ਭਗਵਾਨ ਪੱਥਰ ਦੇ ਹਨ। ਅਸੀਂ ਆਪਣੇ ਨਾਮ ਨੂੰ ਵੀ ਪੱਥਰਾਂ 'ਤੇ ਲਿਖਵਾ ਕੇ ਪੱਥਰ ਦੇ ਆਸਰੇ ਜ਼ਿੰਦਾ ਰੱਖਣਾ ਚਾਹੁੰਦੇ ਹਾਂ।

ਇਕ ਪੱਥਰ ਕੋਲ ਦੂਜਾ ਪੱਥਰ ਪਿਆ ਹੋਵੇ ਤਾਂ ਇਕ ਦੂਜੇ ਦਾ ਬੋਧ ਦੋਹਾਂ ਨੂੰ ਨਹੀਂ ਹੁੰਦਾ। ਇਕੋ ਹੀ ਘਰ ਵਿਚ ਪਿਓ ਪੁੱਤਰ ਦਾ ਤੇ ਭਰਾ ਭਰਾ ਦਾ ਆਪਸ ਵਿਚ ਟੁੱਟੇ ਰਹਿਣਾ ਪੱਥਰ ਬ੍ਰਿਤੀ ਦਾ ਸਬੂਤ ਹੈ। ਮਨੁੱਖ ਜਿਥੋਂ ਜਿਥੋਂ ਲੰਘ ਕੇ ਆਂਵਦਾ ਹੈ, ਉਨ੍ਹਾਂ ਗਲੀਆਂ ਦੀ ਧੂੜ ਵੀ ਨਾਲ ਲੈ ਆਂਵਦਾ ਹੈ। ਪੱਥਰਾਂ ਤੋਂ ਚੱਲੇ ਹਾਂ। ਪੱਥਰਾਂ ਦੇ ਸੰਸਕਾਰ ਅੰਦਰ ਪਏ ਹਨ। ਪੱਥਰ ਠੋਸ ਹੈ ਤੇ ਪੱਥਰ ਤੋਂ ਚੋਟ ਪਹੁੰਚ ਸਕਦੀ ਹੈ। ਜਿਨ੍ਹਾਂ ਦੇ ਦਿਲ ਦਿਮਾਗ਼ ਅਜੇ ਵੀ ਠੋਸ ਹਨ ਤੇ ਦੂਜਿਆਂ ਨੂੰ ਚੋਟ ਪਹੁੰਚਾਣ ਵਿਚ ਹੀ ਰਸ ਲੈਂਦੇ ਹਨ। ਇਹ ਬਿਲਕੁਲ ਪੱਥਰ ਹਨ। ਪੱਥਰਾਂ ਵਿਚ ਜੀਵਨ-ਚੇਤਨਾ ਸੁੱਤੀ ਪਈ ਹੈ, ਪਰ ਵਿਕਾਸ ਸਹਿਜੇ ਸਹਿਜੇ ਜਾਰੀ ਹੈ। ਜਿਸ ਤਰ੍ਹਾਂ ਸੁੱਤਾ ਬੱਚਾ ਵਿਕਾਸ ਕਰ ਰਿਹਾ ਹੈ, ਜਿਵੇਂ ਬੱਚਾ ਜ਼ਿਆਦਾ ਸੌਂਦਾ ਹੈ—ਇਸੇ ਤਰ੍ਹਾਂ ਜਦ ਸਾਡੀ ਚੇਤਨਾ ਬਚਪਨ ਵਿਚ ਸੀ ਤਾਂ ਅਸੀਂ ਸੁੱਤੇ ਹੀ ਰਹਿੰਦੇ ਸੀ। ਪੱਥਰ ਸੁੱਤਾ ਪਿਆ ਹੈ, ਉਸ ਨੂੰ ਕੋਈ ਬੋਧ ਨਹੀਂ ਹੈ। ਪੱਥਰ ਦਾ ਹੀਰਾ ਮੂੰਗਾ ਜਵਾਹਰ ਬਣ ਜਾਣਾ ਆਪਣੀ ਸਿਖਰਤਾ ਨੂੰ ਛੂਹਣਾ ਹੈ। ਜੀਵਨ ਜਦ ਸਿਖਰਾਂ ਨੂੰ ਛੂੰਹਦਾ ਹੈ ਤਾਂ ਪੂਜਿਆ ਜਾਂਦਾ ਹੈ। ਇਸ ਵਾਸਤੇ ਹੀਰੇ ਮੋਤੀ ਨੀਲਮ ਧਰਮ ਮੰਦਰਾਂ ਦੀ ਰੌਣਕ ਰਹੇ ਹਨ ਤੇ ਮਨੁੱਖ ਨੇ ਇਨ੍ਹਾਂ ਨੂੰ ਪੂਜਿਆ ਹੈ।

ਚੇਤਨਾ ਦਾ ਦੂਜਾ ਪੜਾਓ ਬਨਸਪਤੀ ਹੈ। ਬਨਸਪਤੀ ਦਾ ਇਕ ਹਿੱਸਾ ਜਾਗ ਪਿਆ ਹੈ, ਤਿੰਨ ਹਿੱਸੇ ਸੁੱਤੇ ਪਏ ਹਨ।

ਇਸ ਵਾਸਤੇ ਬਨਸਪਤੀ ਦੁਖ-ਸੁਖ ਨੂੰ ਮਹਿਸੂਸ ਕਰਦੀ ਹੈ। ਸੰਗੀਤ ਦਾ ਇਕ ਖ਼ਾਸਾ ਅਸਰ ਕਬੂਲ ਕਰਦੀ ਹੈ।

ਐਸੇ ਤਵਾਰੀਖ਼ੀ ਸਬੂਤ ਮਿਲਦੇ ਹਨ ਕਿ ਬਸੰਤ ਬਹਾਰ ਗਾ ਕੇ ਸੁੱਕੇ ਦਰੱਖ਼ਤ ਕਿਸੇ ਸੰਗੀਤਕਾਰ ਨੇ ਹਰੇ ਭਰੇ ਕਰ ਦਿੱਤੇ। ਬਨਸਪਤੀ ਵਿਚ ਨਰ 'ਤੇ ਮਦੀਨ ਵੀ ਹੁੰਦੇ ਹਨ। ਅੱਜ ਦੀ ਖੋਜ ਤਾਂ ਇਹ ਵੀ ਆਖਦੀ ਹੈ ਕਿ ਬਨਸਪਤੀ ਆਪਸ ਵਿਚ ਗੱਲਾਂ ਵੀ ਕਰਦੀ ਹੈ। ਚੇਤਨਾ ਦਾ ਦੂਜਾ ਪੜਾਓ ਬਨਸਪਤੀ ਸੀ। ਬਨਸਪਤੀ ਵਿਚ ਕੁਛ ਬੂਟੇ ਗਰਮ ਸੁਭਾਵ ਦੇ ਹਨ ਤੇ ਕੁਛ ਠੰਢੇ। ਬਸ ਬਨਸਪਤੀ ਵਿਚ ਜੋ ਉੱਚਤਾ ਹੈ ਉਹੋ ਚੰਦਨ ਨੂੰ ਮਿਲੀ। ਚੰਦਨ ਸਿਖਰ ਹੈ। ਸੀਤਲ ਤੇ ਸੁਗੰਧ ਲੁਟਾਨਾ ਇਸ ਦਾ ਸੁਭਾਵ ਹੈ। ਆਲੇ-ਦੁਆਲੇ ਦੀ ਬਨਸਪਤੀ ਨੂੰ ਮੁਅੱਤਰ ਕਰ ਦੇਂਦਾ ਹੈ। ਇਸ ਵਾਸਤੇ ਦਾਨੀ ਸੁਭਾਵ ਦਾ ਹੋਵੇ, ਗੁਣਵਾਨ ਤੇ ਠੰਡੇ ਮਿਜ਼ਾਜ ਦਾ ਹੋਵੇ, ਅਸੀਂ ਉਸ ਨੂੰ ਕਹਿ ਦੇਂਦੇ ਹਾਂ ਇਹ ਤਾਂ ਚੰਦਨ ਦੀ ਤਰ੍ਹਾਂ ਹੈ। ਜਿਵੇਂ ਪੱਥਰਾਂ ਵਿਚ ਅਸੀਂ ਮਹਾਨ ਮਨੁੱਖ ਨੂੰ ਹੀਰਿਆਂ ਨਾਲ ਤੁਲਨਾ ਦਿੱਤੀ, ਉਸੇ ਤਰ੍ਹਾਂ ਬਨਸਪਤੀ ਵਿਚ ਚੰਦਨ ਹੈ। ਹੀਰਿਆਂ ਦੀ ਤਰ੍ਹਾਂ ਚੰਦਨ ਵੀ ਧਰਮ ਮੰਦਰਾਂ ਦੀ ਰੌਣਕ ਬਣਿਆ ਤੇ ਸਤਿਕਾਰਿਆ ਗਿਆ।

ਬਨਸਪਤੀ ਤੋਂ ਬਾਅਦ ਜੀਵਨ ਤੀਜੇ ਪੜਾਓ 'ਤੇ ਆਇਆ, ਜਿਸ ਨੂੰ ਅਸੀਂ ਪਸ਼ੂ-ਪੰਛੀ ਆਖਦੇ ਹਾਂ।

ਪਸ਼ੂ ਅੱਧਾ ਸੁੱਤਾ ਹੋਇਆ ਹੈ, ਅੱਧਾ ਜਾਗਦਾ ਹੈ। ਬਨਸਪਤੀ ਨਾਲੋਂ ਜ਼ਿਆਦਾ ਜਾਗਿਆ ਹੋਇਆ ਹੈ, ਦੁਖ-ਸੁਖ ਜ਼ਿਆਦਾ ਮਹਿਸੂਸ ਕਰਦਾ ਹੈ, ਨਰ ਮਦੀਨ ਦੀ ਪਹਿਚਾਣ ਸਿੱਧੀ ਹੋ ਜਾਂਦੀ ਹੈ, ਜਿਸ ਤਰ੍ਹਾਂ ਬਨਸਪਤੀ ਵਿੱਚੋਂ ਕੁਛ ਬਹੁਤ ਅਗਾਂਹ ਹਨ, ਫਲ, ਫੁੱਲ ਤੇ ਸੁਗੰਧੀ ਦੇਣ ਵਾਲੇ ਹਨ—ਇਸ ਤਰ੍ਹਾਂ ਪਸ਼ੂ ਜਗਤ ਵਿੱਚੋਂ ਵੀ ਕੁਛ ਬਹੁਤ ਵਿਕਾਸ ਕਰ ਗਏ ਹਨ। ਪ੍ਰਕ੍ਰਿਤੀ ਨੇ ਕਈਆਂ ਨੂੰ ਸਰੂਪ ਸੁੰਦਰ ਦਿੱਤਾ ਹੈ ਤੇ ਕਈਆਂ ਨੂੰ ਕੰਠ ਸੁਰੀਲਾ ਤੇ ਕਈ ਤੇਜ਼ ਫੁਰਤੀਲੇ ਹਨ। ਸ਼ੇਰ ਸਾਹਸ ਵਿਚ ਬਹੁਤ ਅੱਗੇ ਹੈ, ਗਊ ਸ਼ਰਾਫ਼ਤ ਹਲੇਮ ਸੁਭਾਉ ਵਿਚ ਆਪਣਾ ਖ਼ਾਸ ਅਸਥਾਨ ਬਣਾਈ ਬੈਠੀ ਹੈ। ਘੋੜਾ ਤੇਜ਼ ਫੁਰਤੀਲਾ ਹੈ, ਹਿਰਨ ਦੀ ਦੌੜ ਤੇ ਛਲਾਂਗ ਵਿਸਮਾਦ ਕਰ ਦੇਂਦੀ ਹੈ। ਹਾਥੀ ਦਾ ਆਕਾਰ ਆਪਣਾ ਇਕ ਖ਼ਾਸ ਅਸਥਾਨ ਰੱਖਦਾ ਹੈ। ਮੋਰ ਦੀ ਸੁੰਦਰਤਾ, ਹੰਸ ਦੀ ਪਵਿੱਤਰਤਾ, ਅਨਿਲ ਪੰਛੀ ਦੀ ਬੁਲੰਦ ਪ੍ਰਵਾਜ਼ੀ ਦਾ ਤਾਂ ਕੋਈ ਮੁਕਾਬਲਾ ਹੀ ਨਹੀਂ ਹੈ।

ਜਿਨ੍ਹਾਂ ਪਸ਼ੂ-ਪੰਛੀਆਂ ਅੰਦਰ ਦੈਵੀ ਗੁਣ ਦੀ ਝਲਕ ਜ਼ਿਆਦਾ ਵੇਖੀ ਗਈ, ਉਹ ਪ੍ਰੇਰਨਾ ਦੇ ਪ੍ਰਤੀਕ ਬਣੇ ਤੇ ਧਰਮ ਮੰਦਰਾਂ ਦੀ ਰੌਣਕ ਵੀ ਬਣਾਏ ਗਏ।

ਮੋਰ, ਹੰਸ, ਗਊ, ਸੂਰ ਜ਼ਿੰਦਾ ਯਾ ਇਨ੍ਹਾਂ ਦੀਆਂ ਮੂਰਤੀਆਂ ਨੂੰ ਧਰਮ ਮੰਦਰਾਂ ਵਿਚ ਸੁਸ਼ੋਭਤ ਕੀਤਾ ਗਿਆ।

ਇਨ੍ਹਾਂ ਪਸ਼ੂ-ਪੰਛੀਆਂ ਵਿੱਚੋਂ ਕਿਸੇ ਕਿਸੇ ਵਿਚ ਬੌਧਿਕ ਬਲ ਬਹੁਤ ਜ਼ਿਆਦਾ ਹੁੰਦਾ ਹੈ, ਉਹ ਕਰਤਾਰ ਦਾ ਚਿੰਤਨ ਵੀ ਕਰ ਲੈਂਦੇ ਹਨ, ਜਿਵੇਂ ਕਿ ਇਕ ਹਾਥੀ ਦਾ ਪ੍ਰਸੰਗ ਧਾਰਮਿਕ ਗ੍ਰੰਥਾਂ ਵਿਚ ਆਂਵਦਾ ਹੈ:

**ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ,**
**ਤਾਂ ਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਹ ਜੀ ॥੪੩੫॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

**ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥**

*(ਸੋਰਠਿ ਮ: ੯, ਪੰਨਾ 632)*

ਇਸੇ ਤਰ੍ਹਾਂ ਗਊ ਵੀ ਬਹੁਤ ਜਾਗੀ ਹੋਈ ਜੂਨ ਹੈ। ਇਸੇ ਵਾਸਤੇ ਜਾਗੇ ਹੋਏ ਜਾਨਵਰਾਂ ਦਾ ਮਾਸ ਖਾਣਾ ਬਜਰ ਪਾਪ ਦੱਸਿਆ ਗਿਆ ਕਿਉਂਕਿ ਇਨ੍ਹਾਂ ਨੂੰ ਪੀੜਾ ਬਹੁਤ ਜ਼ਿਆਦਾ ਹੁੰਦੀ ਹੈ ਤੇ ਮਨੁੱਖ ਦੇ ਬਹੁਤ ਨੇੜੇ ਹੈ ਪਰ ਭਾਰਤੀ ਰਿਸ਼ੀਆਂ ਦੇ ਕਥਨ ਅਨੁਸਾਰ ਗਊ ਬਹੁਤ ਨੇੜੇ ਹੈ। ਸਰੀਰ ਬੰਦਰ ਦਾ ਮਨੁੱਖ ਨਾਲ ਮਿਲਦਾ ਜੁਲਦਾ ਹੈ। ਪਰ ਚੇਤਨਾ ਦੇ ਤਲ 'ਤੇ ਗਊ ਮਨੁੱਖ ਦੇ ਬਹੁਤ ਨੇੜੇ ਹੈ।

ਪਸ਼ੂ-ਜਗਤ ਤੋਂ ਬਾਦ ਚੇਤਨਾ ਦਾ ਚੌਥਾ ਪੜਾਓ ਹੈ—ਮਨੁੱਖਾ ਜੂਨ। ਇਹ ਜੂਨ ਵਿਕਾਸ ਦਾ ਸਿਖਰ ਹੈ।

ਪੱਥਰ, ਬਨਸਪਤੀ ਤੇ ਪਸ਼ੂ-ਪੰਛੀ ਅਗਾਂਹ ਤਾਂ ਵਿਕਾਸ ਕਰ ਸਕਦੇ ਹਨ ਪਰ ਪਿਛਾਂਹ ਜਾਣ ਦਾ ਕੋਈ ਸਾਧਨ ਇਨ੍ਹਾਂ ਪਾਸ ਨਹੀਂ ਹੈ। ਮਨੁੱਖ ਅੱਗੇ ਯਾ ਪਿੱਛੇ ਜਾ ਸਕਦਾ ਹੈ। ਅਸੀਂ ਕਿਸੇ ਵੀ ਕੁੱਤੇ ਨੂੰ ਇਹ ਨਹੀਂ ਆਖਦੇ ਕਿ ਐ ਕੁੱਤੇ, ਤੂੰ ਕੁੱਤਾ ਬਣ ਜਾਹ ਯਾ ਐ ਬਿੱਲੀ, ਤੂੰ ਬਿੱਲੀ ਬਣ ਜਾਹ ਜਾਂ ਐ ਖੋਤੇ, ਤੂੰ ਖੋਤਾ ਬਣ ਜਾਹ ਪਰ ਐਸਾ ਰੋਜ਼ ਆਖਣਾ ਪੈਂਦਾ ਹੈ ਕਿ ਐ ਬੰਦੇ, ਤੂੰ ਬੰਦਾ ਬਣ ਜਾਹ। ਮਨੁੱਖ ਦਾ ਮਨੁੱਖ ਬਣਨਾ ਕਠਿਨ ਹੋ ਗਿਆ ਹੈ ਕਿਉਂਕਿ ਮਨੁੱਖ ਨੇ ਪਿਛਾਹਾਂ ਮੋੜਾ ਪਾ ਲਿਆ ਹੈ।

ਮਨੁੱਖ ਅੱਗੇ ਜਾਵੇ ਤਾਂ ਦੇਵਤਾ ਬਣ ਜਾਂਦਾ ਹੈ ਪਰ ਪਿੱਛੇ ਮੁੜੇ ਤਾਂ ਪਸ਼ੂ ਔਰ ਪਸ਼ੂਆਂ ਨਾਲੋਂ ਵੀ ਜ਼ਿਆਦਾ ਖ਼ਤਰਨਾਕ, ਕਿਉਂਕਿ ਜਿਸ ਜੂਨ ਤੋਂ ਇਹ ਲੰਘ ਕੇ ਆਇਆ ਹੈ, ਉਨ੍ਹਾਂ ਦੇ ਸੰਸਕਾਰ ਨਾਲ ਲੈ ਆਇਆ ਹੈ, ਜਿਸ ਕਰਕੇ ਪਿੱਛੇ ਜਾਣ ਦੀ ਬੜੀ ਖਿੱਚ ਹੈ। ਇਹ ਅਗਾਂਹ ਜਾ ਸਕੇ, ਇਸ ਵਾਸਤੇ ਅਵਤਾਰੀ ਪੁਰਸ਼ ਜਗਤ ਵਿਚ ਆਉਂਦੇ ਹਨ, ਤਾਕਿ ਮਨੁੱਖ ਨੂੰ ਅੱਗੇ ਜਾਣ ਦੀ ਸੇਧ ਮਿਲ ਸਕੇ।

ਇਕ ਮਿਥ ਹੈ ਕਿ ਮਛੰਦਰ ਦਾ ਮੱਛੀ ਤੋਂ ਜਨਮ ਹੋਇਆ ਸੀ। ਪਾਂਡਵ

ਦਾ ਮੇਂਡਕੀ ਤੋਂ ਤੇ ਰਿਸ਼ੀ ਗੌਂਕੁੜ ਦਾ ਗਊ ਤੋਂ ਜਨਮ ਹੋਇਆ ਸੀ—ਇਹ ਪ੍ਰਕ੍ਰਿਤੀ ਦੇ ਨਿਯਮ ਦੇ ਬਿਲਕੁਲ ਉਲਟ ਹੈ। ਮਨੁੱਖ ਨੂੰ ਮੱਛੀ ਜਨਮ ਦੇਣ ਵਿਚ ਅਸਮਰੱਥ ਹੈ।

ਐਸਾ ਲੱਗਦਾ ਹੈ ਕਿ ਇਨ੍ਹਾਂ ਮਹਾਂ ਪੁਰਸ਼ਾਂ ਦੀ ਪਿਛਲੇ ਜਨਮ ਦੀ ਕੜੀ ਇਹ ਪਸ਼ੂ ਹੋਵਣ!

ਅੱਸੀ ਸਾਲ ਦੀ ਉਮਰ ਵਿਚ ਮਛੰਦਰ ਨਾਥ ਦਾ ਵਿਆਹ ਕਰਾਣਾ ਤੇ ਵਿਲਾਸੀ ਹੋ ਜਾਣਾ, ਮੱਛੀ ਦੇ ਸੰਸਕਾਰਾਂ ਦੀ ਨਿਸ਼ਾਨੀ ਹੈ। ਇਹ ਰਿਸ਼ੀ ਜਪ-ਤਪ ਕਰ ਕੇ ਤਮਾਮ ਸੰਸਕਾਰ ਧੋ ਬੈਠਾ ਸੀ ਪਰ ਇਕ ਮੱਛੀ ਦੀ ਰੇਖਾ ਅੰਦਰ ਰਹਿ ਗਈ ਸੀ, ਜਿਸ ਨੇ ਬੁਢੇਪੇ ਵਿਚ ਮਹਾਂ ਜੋਗੀ ਨੂੰ ਭ੍ਰਸ਼ਟ ਕਰ ਦਿੱਤਾ।

ਕਿਸੇ ਵੀ ਵਿਚਾਰ ਦੀ ਸੱਚਾਈ ਨਾਲ ਸਹਿਮਤ ਨਾ ਹੋਣਾ ਤੇ ਆਪਣਾ ਹੀ ਅਲੱਗ ਦ੍ਰਿਸ਼ਟੀਕੋਣ ਰੱਖਣਾ, ਇਹ ਮਾਂਡਵ ਦਾ ਸੁਭਾਵ ਹੈ। ਹਰ ਮੇਂਡਕ ਦਾ ਆਪਣਾ ਹੀ ਰਸਤਾ ਹੁੰਦਾ ਹੈ। ਇਸ ਵਾਸਤੇ ਕਹਿੰਦੇ ਹਨ ਕਿ ਡੱਡੂਆਂ ਦੀ ਪਸੇਰੀ ਨਹੀਂ ਹੋ ਸਕਦੀ। ਰਿਸ਼ੀ ਗੌਂਕੁੜ ਨੂੰ ਹਰ ਕੋਈ ਠੱਗ ਲੈਂਦਾ ਸੀ ਤੇ ਇਹ ਆਪਣੇ ਸੀਲ ਸੁਭਾਵ ਕਰਕੇ ਹਰ ਇਕ 'ਤੇ ਭਰੋਸਾ ਕਰ ਲੈਂਦਾ ਸੀ। ਇਹ ਸੁਭਾਵ ਪਿਛਲੇ ਜਨਮ ਦੀ ਕੜੀ ਗਊ ਤੋਂ ਮਿਲਿਆ ਜਾਪਦਾ ਹੈ। ਮਨੁੱਖ ਦਾ ਦੈਂਤ ਹੋ ਜਾਣਾ ਯਾ ਪਸ਼ੂ-ਵਤ ਹੋ ਜਾਣਾ, ਇਹ ਭੂਤਕਾਰ ਦੀ ਸਿਮਰਤੀ ਹੈ ਪਰ ਮਨੁੱਖ ਦਾ ਦੇਵਤਾ ਹੋ ਜਾਣਾ ਭਵਿੱਸ਼ ਦੀ ਸੰਭਾਵਨਾ ਹੈ। ਇਹ ਸੰਭਾਵਨਾ ਸਾਕਾਰ ਰੂਪ ਧਾਰਨ ਕਰ ਸਕੇ, ਜਪ ਤਪ ਸੰਜਮ ਤੇ ਸਤਿਸੰਗ ਦੀ ਲੋੜ ਹੈ ਤਾਕਿ ਚੇਤਨਾ ਉਸ ਵਿਰਾਟ ਰੂਪ ਅਕਾਲ ਪੁਰਖ ਤਕ ਪੁੱਜ ਸਕੇ, ਜਿਥੇ ਸਾਰੀ ਭਟਕਣਾ ਮਿਟ ਜਾਂਦੀ ਹੈ। ਮਨੁੱਖ ਨੂੰ ਆਪਣਾ ਨਿੱਜ ਧਾਮ ਪ੍ਰਾਪਤ ਹੋ ਜਾਂਦਾ ਹੈ :

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥**

*(ਸੋਰਠਿ ਮ: ੯, ਪੰਨਾ 633)*

# ਨਾ ਮੈ ਰੂਪੁ ਨ ਬੰਕੇ ਨੈਣਾ

ਵੈਸੇ ਤਾਂ ਮਨੁੱਖ ਬਹੁਤ ਸਾਰੀਆਂ ਚੀਜ਼ਾਂ ਤੋਂ ਪ੍ਰਭਾਵਤ ਹੁੰਦਾ ਹੈ, ਪਰ ਰੂਪ ਸਭ ਤੋਂ ਜ਼ਿਆਦਾ ਪ੍ਰਭਾਵਤ ਕਰਦਾ ਹੈ।

ਮਨੁੱਖ ਰੂਪ ਤੋਂ ਪ੍ਰਭਾਵਤ ਹੁੰਦਾ ਹੈ, ਪਰਮਾਤਮਾ ਵੀ ਰੂਪ ਤੋਂ ਪ੍ਰਭਾਵਤ ਹੁੰਦਾ ਹੈ। ਜਦ ਕੋਈ ਸੰਵਰਾ ਹੋਇਆ ਰੂਪ ਲੈ ਕੇ ਪਰਮਾਤਮਾ ਪਾਸ ਜਾਂਦਾ ਹੈ ਤਾਂ ਕਬੂਲ ਹੋ ਜਾਂਦਾ ਹੈ, ਪਰਮਾਤਮਾ ਅਰੂਪ-ਸੱਤਾ ਹੈ। ਪਰਮਾਤਮਾ ਦੇ ਦਰ ਵੀ ਓਹੀ ਸੁੰਦਰ ਸਰੂਪ ਕਬੂਲ ਹੁੰਦਾ ਹੈ, ਜਿਹੜਾ ਅਰੂਪ ਹੈ।

ਸਰੀਰਕ ਸੁੰਦਰਤਾ ਵਿਚ ਅੱਖ ਦੀ ਸੁੰਦਰਤਾ ਨੂੰ ਇਕ ਖ਼ਾਸ ਥਾਂ ਪ੍ਰਾਪਤ ਹੈ, ਸੁੰਦਰ ਨੈਣਾਂ ਨੂੰ ਮ੍ਰਿਗ ਨੈਣ ਆਖਿਆ ਗਿਆ ਹੈ, ਦੰਦਾਂ ਦੀ ਸੁੰਦਰਤਾ ਨੂੰ ਮੋਤੀਆਂ ਨਾਲ ਤੁਲਨਾ ਦਿੱਤੀ ਗਈ ਹੈ, ਕੇਸ ਕਾਲੀਆਂ ਘਟਾਵਾਂ ਵਾਂਗ, ਗਰਦਨ ਸੁਰਾਹੀ ਦੀ ਤਰ੍ਹਾਂ, ਚਾਲ ਹੰਸ ਦੀ, ਬੋਲ ਕੋਇਲ ਵਰਗੇ, ਹਾਸਾ ਫੁਲਝੜੀਆਂ ਵਾਂਗ ਤੇ ਨੱਕ ਤੋਤੇ ਦੀ ਤਰ੍ਹਾਂ।

ਸਰੀਰਕ ਚਿੰਨ੍ਹਾਂ ਦੀ ਸੁੰਦਰਤਾ ਮਨੁੱਖੀ ਦੁਨੀਆ ਅੰਦਰ ਇਕ ਖ਼ਾਸ ਥਾਂ ਰੱਖਦੀ ਹੈ। ਪਰਮਾਤਮਾ ਅਤੀ ਸੁੰਦਰ ਹੈ, ਉਪਨਿਸ਼ਦਾਂ ਦੇ ਰਿਸ਼ੀਆਂ ਨੇ ਪਰਮਾਤਮਾ ਦੇ ਗੁਣਾਂ ਵਿਚ ਸੁੰਦਰਤਾ ਦੀ ਖ਼ਾਸ ਪ੍ਰਧਾਨਤਾ ਮੰਨੀ ਹੈ। ਸਤ ਪ੍ਰਕਾਸ਼ਮਾਨ ਹੈ; ਉਥੇ ਸੁੰਦਰ ਹੈ, ਸਤਯਮ, ਸ਼ਿਵਮ, ਸੁੰਦਰਮ। ਗੁਰੂ ਨਾਨਕ ਦੇਵ ਜੀ ਨੇ ਰੱਬ ਨੂੰ ਸੁਹਾਣ ਸੋਹਣਾ ਕਰਕੇ ਆਖਿਆ ਹੈ :

**ਸਤਿ ਸੁਹਾਣੁ ਸਦਾ ਮਨਿ ਚਾਉ ॥** *(ਜਪੁਜੀ)*

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥**
**ਸੋਹਣੇ ਨਕ ਜਿਨ ਲੰਮੜੇ ਵਾਲਾ ॥** *(ਵਡਹੰਸੁ ਮ: ੧, ਪੰਨਾ 567)*

**ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥**
*(ਬਿਲਾਵਲੁ ਮ: ੫, ਪੰਨਾ 827)*

**ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥**
*(ਚਉਬੋਲੇ ਮ: ੫, ਪੰਨਾ 1364)*

*ਦੋ ਆਲਮ ਗਸ਼ਤ ਰੰਗੀਂ ਅਜ਼ ਤਫ਼ੈਲਸ਼।*
*ਚੂੰ ਸ਼ਾਹਮ ਜਾਮਾਂ ਰੰਗੀਂ ਦਰ ਗਲੂ ਕਰਦ।* *(ਭਾਈ ਨੰਦ ਲਾਲ ਜੀ)*

ਸੁੰਦਰ ਖਿੱਚ ਪਾਂਦਾ ਹੈ ਤੇ ਪਿਆਰਾ ਲੱਗਦਾ ਹੈ, ਜੋ ਪਿਆਰਾ ਲੱਗੇ ਉਸ ਨਾਲ ਸੰਬੰਧ ਜੋੜਨ ਲਈ ਮਨ ਕਰਦਾ ਹੈ।

ਉਹ ਮੈਨੂੰ ਸੁੰਦਰ ਹੀ ਦਿਖਾਈ ਦੇਵੇ ਤਾਂ ਮੈਂ ਸੁੰਦਰ ਦਿਖਾਈ ਦੇਵਾਂ, ਇਹ ਚਾਹਤ ਬੜੀ ਪ੍ਰਬਲ ਹੈ। ਇਸ ਚਾਹਤ ਨੇ ਸ਼ਿੰਗਾਰ ਸਮੱਗਰੀ ਨੂੰ ਜਨਮ ਦਿੱਤਾ ਹੈ।

ਸੰਸਾਰ ਦਾ ਪੰਜਾਹ ਪ੍ਰਤੀਸ਼ਤ ਧਨ ਸ਼ਸਤਰ ਬਣਾਉਣ 'ਤੇ ਖ਼ਰਚ ਹੋ ਰਿਹਾ ਹੈ ਤੇ ਤੀਹ ਪ੍ਰਤੀਸ਼ਤ ਸ਼ਿੰਗਾਰ ਸਮੱਗਰੀ 'ਤੇ ਖ਼ਰਚ ਹੋ ਰਿਹਾ ਹੈ। ਇਸ ਸਮੱਗਰੀ ਦਾ ਪੁਰਸ਼ ਨਾਲੋਂ ਇਸਤਰੀ ਜ਼ਿਆਦਾ ਪ੍ਰਯੋਗ ਕਰਦੀ ਹੈ। ਇਸਤਰੀ ਦੇ ਅਚੇਤਨ ਮਨ ਵਿਚ ਪੁਰਸ਼ ਨਾਲੋਂ ਘੱਟ ਹੋਣ ਦਾ ਭਾਵ ਛੁਪਿਆ ਪਿਆ ਹੈ—ਉਸ ਘਾਟ ਨੂੰ ਸ਼ਿੰਗਾਰ ਰਾਹੀਂ ਪੂਰਾ ਕਰਨਾ ਚਾਹੁੰਦੀ ਹੈ।

ਇਹ ਹੈ ਵੀ ਠੀਕ। ਮਦੀਨ ਨਾਲੋਂ ਨਰ ਪ੍ਰਕ੍ਰਿਤੀ ਵਿਚ ਜ਼ਿਆਦਾ ਸੁੰਦਰ ਦਿਖਾਈ ਦੇਂਦਾ ਹੈ।

ਜਿਤਨਾ ਨਰ ਸ਼ੇਰ ਖ਼ੂਬਸੂਰਤ ਹੈ, ਉਤਨੀ ਸ਼ੇਰਨੀ ਨਹੀਂ ਹੈ। ਸ਼ੇਰ ਦੀ ਗਰਦਨ ਦੇ ਵਾਲ ਉਸ ਦੀ ਸੋਭਾ ਨੂੰ ਦੋਬਾਲਾ ਕਰਦੇ ਹਨ। ਸ਼ੇਰਨੀ ਸ਼ੇਰ ਦੇ ਸਾਹਮਣੇ ਬਿਲਕੁਲ ਫਿੱਕੀ ਲੱਗਦੀ ਹੈ।

ਜਿਤਨਾ ਨਰ ਮੋਰ ਸੁੰਦਰ ਹੈ, ਉਤਨੀ ਮੋਰਨੀ ਨਹੀਂ ਹੈ। ਨਰ, ਚਿੜਾ, ਤੋਤਾ, ਹੰਸ, ਕਬੂਤਰ ਜਿਤਨੀ ਸਰੀਰਕ ਸੁੰਦਰਤਾ ਰੱਖਦੇ ਹਨ, ਇਹ ਮਦੀਨ ਕੋਲ ਨਹੀਂ ਹੈ। ਪ੍ਰਕ੍ਰਿਤੀ ਨੇ ਨਰ ਦੇ ਤਨ ਨੂੰ ਜ਼ਿਆਦਾ ਸ਼ਿੰਗਾਰਿਆ ਹੈ। ਇਸਤਰੀ ਦੀ ਸੋਭਾ ਤੇ ਸ਼ਿੰਗਾਰ ਉਸ ਦੇ ਮਾਂ ਬਣਨ ਵਿਚ ਛੁਪਿਆ ਪਿਆ ਹੈ। ਪਰ ਇਸ ਸੋਭਾ ਨੂੰ ਨਾ ਸਮਝਦੇ ਹੋਏ ਇਸਤਰੀ ਬੈਰੂਨੀ ਸ਼ਿੰਗਾਰ ਦੀ ਤਰਫ਼ ਉਲਝੀ ਹੈ, ਤਾਕਿ ਸੁੰਦਰ ਦਿਸਾਂ। ਇਹ ਸੁੰਦਰ ਦਿਸ ਸਕੇ, ਸੰਸਾਰ ਦੀ ਤੀਹ ਪ੍ਰਤੀਸ਼ਤ ਸ਼ਕਤੀ ਇਸ 'ਤੇ ਖ਼ਰਚ ਹੋ ਰਹੀ ਹੈ।

ਵਾਸਤਵਿਕ ਸੁੰਦਰਤਾ ਦੈਵੀ ਗੁਣਾਂ ਵਿਚ ਹੈ। ਇਹ ਗੁਣ ਜਿਸ ਦਿਨ ਪ੍ਰਗਟ ਹੁੰਦੇ ਹਨ, ਉਸ ਦਿਨ ਮਨੁੱਖਤਾ ਨੂੰ ਵਾਸਤਵਿਕ ਸੁੰਦਰਤਾ ਪ੍ਰਾਪਤ ਹੁੰਦੀ ਹੈ, ਜਿਸ ਦੇ ਸਾਹਮਣੇ ਬੈਰੂਨੀ ਸੁਹੱਪਣ ਫਿੱਕਾ ਪੈ ਜਾਂਦਾ ਹੈ। ਆਮ ਜਗਤ ਬਾਹਰ ਦੀ ਸੁੰਦਰਤਾ 'ਤੇ ਹੀ ਪ੍ਰਭਾਵਤ ਹੁੰਦਾ ਹੈ। ਨਾ-ਸਮਝ ਦੁਨੀਆ ਵਿਚ ਹੁਸਨ ਦੇ ਮੁਕਾਬਲੇ ਹੁੰਦੇ ਹਨ, ਅਰ ਜੋ ਸਭ ਤੋਂ ਸੁੰਦਰ ਦਿਸੇ, ਉਸ ਨੂੰ ਮਲਕਾ-ਇ-ਹੁਸਨ ਕਰਾਰ ਦਿੱਤਾ ਜਾਂਦਾ ਹੈ, ਪਰ ਇਨ੍ਹਾਂ ਨੂੰ ਕੋਈ ਪੁੱਛੇ—ਮੁਕਾਬਲਾ ਤਾਂ ਉਸ ਦਾ ਹੁੰਦਾ ਹੈ, ਜੋ ਆਪਣੀ ਕਲਾ ਹੋਵੇ, ਤਨ ਦੀ ਸੁੰਦਰਤਾ ਪ੍ਰਭੂ ਅਕਾਲ ਪੁਰਖ ਦੀ ਦੇਣ ਹੈ, ਧੰਨਵਾਦ ਕੀਤਾ ਜਾ ਸਕਦਾ ਹੈ, ਮੁਕਾਬਲਾ ਨਹੀਂ :

**ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥**
**ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥** *(ਗਉੜੀ ਸੁਖਮਨੀ ਮ: ੫, ਪੰਨਾ 270)*

ਸੁੰਦਰਤਾ ਕੀ ਹੈ ? ਇਸ ਨੂੰ ਸਮਝਣ ਵਾਸਤੇ ਅਕਲ ਚਾਹੀਦੀ ਹੈ ਤੇ ਵੇਖਣ ਲਈ ਅੱਖ। ਕਦੀ ਕਦੀ ਇਹ ਸੁਗਾਤ ਮਨੁੱਖ ਨੂੰ ਮਿਲਦੀ ਹੈ ਤੇ ਉਹ ਸੁੰਦਰਤਾ ਨੂੰ ਸਮਝ ਤੇ ਵੇਖ ਕੇ ਧੰਨ ਧੰਨ ਹੋ ਜਾਂਦਾ ਹੈ। ਜਿਹੜੇ ਆਖਦੇ ਹਨ ਅਸੀਂ ਸੁੰਦਰਤਾ ਦੇ ਪਾਰਖੂ ਹਾਂ; ਉਹ ਵਾਸ਼ਨਾ ਗ੍ਰਸੇ ਮਨੁੱਖ ਹਨ। ਉਨ੍ਹਾਂ ਨੂੰ ਸੁੰਦਰਤਾ ਦਾ ਬੋਧ ਨਹੀਂ ਹੈ। ਇਹ ਤਾਂ ਠੀਕ ਹੈ ਕਿ ਪਰਮਾਤਮਾ ਅਤੀ ਸੁੰਦਰ ਹੈ ਤੇ ਉਹ ਸੁੰਦਰਤਾ 'ਤੇ ਹੀ ਪ੍ਰਭਾਵਤ ਹੁੰਦਾ ਹੈ। ਇਹ ਸੁੰਦਰਤਾ ਹੈ, ਦੈਵੀ ਗੁਣਾਂ ਦਾ ਸ਼ਿੰਗਾਰ। ਇਸ ਸ਼ਿੰਗਾਰ ਨਾਲ ਹੀ ਪ੍ਰਭੂ ਕੰਤ ਰੀਝਦਾ ਹੈ :

**ਗੁਣ ਕਾਮਣ ਕਰਿ ਕੰਤੁ ਰੀਝਾਇਆ ॥** *(ਸੂਹੀ ਮ: ੫, ਪੰਨਾ 737)*

**ਕੀਓ ਸਿੰਗਾਰੁ ਮਿਲਨ ਕੇ ਤਾਈ ॥**
**ਹਰਿ ਨ ਮਿਲੇ ਜਗਜੀਵਨ ਗੁਸਾਈ ॥** *(ਆਸਾ ਕਬੀਰ ਜੀ, ਪੰਨਾ 483)*

ਇਹ ਸ਼ਿੰਗਾਰ ਕੀ ਹੈ ? ਸਤਿਗੁਰੂ ਜੀ ਇਸ ਦਾ ਵਰਣਨ ਕਰਦੇ ਹਨ ਕਿ :

**ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥**
**ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥**
**ਲਾਲ ਬਹੁ ਗੁਣਿ ਕਾਮਣਿ ਮੋਹੀ ॥**
**ਤੇਰੇ ਗੁਣ ਹੋਹਿ ਨ ਅਵਰੀ ॥੧॥ਰਹਾਉ॥**
**ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥**
**ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥**
**ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥**
**ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥੩॥**
**ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥**
**ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥**

*(ਆਸਾ ਮ: ੧, ਪੰਨਾ 359)*

ਪ੍ਰਭੂ-ਚਿੰਤਨ ਨਾਲ ਇਕ ਐਸੀ ਸੁੰਦਰਤਾ ਜਨਮ ਲੈਂਦੀ ਹੈ, ਜੋ ਅੱਖਰਾਂ ਵਿਚ ਵਰਣਨ ਨਹੀਂ ਕੀਤੀ ਜਾ ਸਕਦੀ। ਅੱਖਾਂ ਵਿਚ ਇਕ ਐਸੀ ਮਖ਼ਮੂਰੀ ਪਵਿੱਤਰਤਾ ਤੇ ਪ੍ਰਕਾਸ਼ ਪੈਦਾ ਹੁੰਦਾ ਹੈ, ਉਹ ਮ੍ਰਿਗ ਨੂੰ ਨਸੀਬ ਨਹੀਂ ਹੈ। ਜ਼ਬਾਨ ਵਿਚ ਜੋ ਮਿਠਾਸ ਪੈਦਾ ਹੁੰਦੀ ਹੈ, ਕੋਇਲ ਉਸ ਮਿਠਾਸ ਅੱਗੇ ਫਿੱਕੀ ਪੈ ਜਾਂਦੀ ਹੈ। ਕਦਮਾਂ ਵਿਚ ਕ੍ਰਾਂਤੀ ਆ ਜਾਂਦੀ ਹੈ। ਹੱਥਾਂ ਵਿਚ ਬਰਕਤ ਤੇ ਦ੍ਰਿਸ਼ਟੀ ਵਿਚ ਅੰਮ੍ਰਿਤ ਬਰਸਣ ਲੱਗ ਪੈਂਦਾ ਹੈ। ਇਸ ਦੈਵੀ ਸੁੰਦਰਤਾ 'ਤੇ ਅਕਾਲ ਪੁਰਖ ਵੀ ਮੋਹਤ ਹੋ ਜਾਂਦਾ ਹੈ ਤੇ ਉਹ ਭਗਤ ਦੇ ਵੱਸ ਵਿਚ ਹੋ ਜਾਂਦਾ ਹੈ।

ਜੈਸੀ ਅੱਖ ਸਾਡੇ ਕੋਲ ਹੈ, ਇਸ ਨਾਲ ਪਰਮਾਤਮਾ ਨਹੀਂ ਵੇਖਿਆ ਜਾ ਸਕਦਾ ਤੇ ਇਸ ਅੱਖ ਨਾਲ ਪਰਮਾਤਮਾ ਦਰਸ਼ਨ ਦੇਣ ਨੂੰ ਵੀ ਤਿਆਰ ਨਹੀਂ ਹੈ। ਜੋ ਰਸਨਾ ਤੇ ਕੰਨ ਸਾਡੇ ਕੋਲ ਹਨ, ਇਹ ਬੋਲ ਤੇ ਸਰੋਤ ਅਤੀ ਨੀਵੇਂ ਹਨ ਤੇ ਜੈਸਾ ਮਨ ਸਾਡੇ ਕੋਲ ਹੈ, ਇਸ ਵਿਚ ਗੁਰਮਤਿ ਦਾ ਵਾਸਾ ਅਤੀ ਕਠਿਨ ਹੈ:

**ਦੇਖਬੇ ਕਉ ਦ੍ਰਿਸਟਿ ਨ ਦਰਸੁ ਦਿਖਾਇਬੇ ਕਉ,**
**ਕੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ॥**
**ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ,**
**ਕੈਸੇ ਗੁਨ-ਨਿਧਿ ਗੁਨ ਸੁਨੀਐ ਸੁਨਾਈਐ॥**
**ਮਨ ਮੈ ਨ ਗੁਰਮਤਿ ਗੁਰਮਤਿ ਮੈ ਨ ਮਨ,**
**ਨਿਹਚਲ ਹੁਇ ਨ ਉਨਮਨ ਲਿਵ ਲਾਈਐ॥**
**ਅੰਗ ਅੰਗ ਭੰਗ ਰੰਗ ਰੂਪ ਕੁਲ-ਹੀਨ ਦੀਨ**
**ਕੈਸੇ ਬਹੁ-ਨਾਇਕ ਕੀ ਨਾਇਕਾ ਕਹਾਈਐ॥੨੦੬॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਸਾਡੀ ਦੇਹ ਸਾਨੂੰ ਬਹੁਤ ਧੋਖਾ ਦਿੰਦੀ ਹੈ। ਵਸਤੂ ਦੀ ਸਹੀ ਜਾਣਕਾਰੀ ਦੇਣ ਵਿਚ ਅਸਮਰੱਥ ਹੈ। ਸਤਿਗੁਰੂ ਜੀ ਦਾ ਫ਼ੁਰਮਾਨ ਹੈ ਕਿ ਹਿਰਨ ਵਰਗੀ ਅੱਖ ਰੱਖਣ ਵਾਲੀ ਵਸਤੂ ਦਾ ਸਹੀ ਰੂਪ ਵੇਖ, ਜਿਵੇਂ ਮ੍ਰਿਗ ਦੀ ਅੱਖ ਖ਼ੂਬਸੂਰਤ ਤਾਂ ਬਹੁਤ ਹੈ, ਪਰ ਇਨ੍ਹਾਂ ਖ਼ੂਬਸੂਰਤ ਅੱਖਾਂ ਨਾਲ ਉਹ ਬਹੁਤ ਧੋਖਾ ਖਾਂਦਾ ਹੈ, ਤਪਦੀ ਹੋਈ ਰੇਤ ਮਾਰੂਥਲ ਨੂੰ ਪਾਣੀ ਸਮਝ ਲੈਂਦਾ ਹੈ ਤੇ ਭਟਕ ਭਟਕ ਕੇ ਮਰ ਜਾਂਦਾ ਹੈ। ਅੱਖ ਤਾਂ ਓਹੀ ਹੈ ਜੋ ਵਸਤੂ ਦਾ ਸਹੀ ਰੂਪ ਸਾਡੇ ਸਾਹਮਣੇ ਰੱਖ ਦੇਵੇ। ਅੱਖਾਂ ਉਸ ਦਿਨ ਅਤੀ ਸੁੰਦਰ ਤੇ ਸ਼ੋਭਨੀਕ ਹੋ ਜਾਂਦੀਆਂ ਹਨ, ਜਿਸ ਦਿਨ ਅੱਖਾਂ ਵਿਚ ਗਿਆਨ ਦਾ ਅੰਜਨ ਪੈ ਜਾਂਦਾ ਹੈ:

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**

*(ਗਉੜੀ ਸੁਖਮਨੀ ਮ: ੫, ਪੰਨਾ 293)*

ਸਾਡੇ ਦੇਸ਼ ਦੇ ਚਿੰਤਕ ਪੁਰਸ਼ਾਂ ਨੇ ਸੁੰਦਰਤਾ ਦੇ ਸੋਲਹ ਸ਼ਿੰਗਾਰ ਮੰਨੇ ਹਨ ਤੇ ਬੱਤੀਸ ਸ਼ੁਭ ਲਖਨ। ਸੋਲਹ ਸ਼ਿੰਗਾਰ ਕਰ ਕੇ ਅੰਗਾਂ ਨੂੰ ਸੰਵਾਰਨ ਦਾ ਇਕ ਢੰਗ ਹੈ, ਮੱਥੇ 'ਤੇ ਬਿੰਦੀ ਲਾਉਣੀ, ਕੇਸਾਂ ਵਿਚ ਮਾਂਗ, ਹੱਥਾਂ ਪੈਰਾਂ 'ਤੇ ਮਹਿੰਦੀ, ਦੰਦਾਸੇ ਨਾਲ ਦੰਦ ਸ਼ਿੰਗਾਰਨੇ, ਅੱਖਾਂ ਵਿਚ ਕੱਜਲ ਪਾਉਣਾ, ਇਤਿਆਦਿਕ:

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥**
**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥**

**ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥**
**ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥**

*(ਫੁਨਹੇ ਮ: ੫, ਪੰਨਾ 1361)*

ਅਧਿਆਤਮ ਸ਼ਿੰਗਾਰ ਤਾਂ ਇਹ ਹੈ ਜਦ ਪੈਰ ਗੁਰੂ ਦੇ ਮਾਰਗ 'ਤੇ ਚੱਲਣ, ਹੱਥ ਗੁਰੂ ਦਾ ਦਾਮਨ ਪਕੜਨ, ਰਸਨਾ ਸਿਫ਼ਤਿ-ਸਾਲਾਹ ਨਾਲ ਸ਼ਿੰਗਾਰੀ ਹੋਵੇ ਤੇ ਮਸਤਕ ਉਸ ਦੇ ਕਦਮਾਂ 'ਤੇ ਪਿਆ ਹੋਵੇ:

**ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ॥**

*(ਰਾਮਕਲੀ ਕੀ ਵਾਰ, ਮ: ੫, ਪੰਨਾ 964)*

ਗੁਰੂ ਨਾਨਕ ਦੇਵ ਜੀ ਸੱਚ ਦੀ ਮਾਂਗ ਭਰਨੀ, ਪ੍ਰੇਮ ਦੇ ਕੱਪੜੇ ਪਾਉਣੇ ਦੱਸਦੇ ਹਨ, ਚਿੱਤ ਵਿਚ ਉਸ ਪਿਆਰੇ ਨੂੰ ਵਸਾਉਣਾ ਏਹੀ ਸੁਗੰਧੀ ਲਾਉਣੀ ਹੈ ਤੇ ਸ਼ਬਦ ਦਾ ਦੀਵਾ ਬਾਲ ਮੰਦਰ ਸਜਾਵਨਾ ਹੈ:

**ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ॥**
**ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ॥**
**ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ॥**

*(ਸਿਰੀਰਾਗੁ ਮ: ੧, ਪੰਨਾ 54)*

ਜੇ ਉਸ ਕੰਤ ਨੂੰ ਰੀਝਾਉਣਾ ਹੈ ਤਾਂ ਆਪਣੇ ਹੱਥਾਂ ਨਾਲ ਉਸ ਦਾ ਦਾਮਨ ਪਕੜ ਲੈ। ਸੀਸ ਰੱਖ ਦੇ ਉਸ ਦੇ ਕਦਮਾਂ 'ਤੇ, ਅਤੇ ਕੰਨਾਂ ਨਾਲ ਉਸ ਦੀ ਸੋਭਾ ਸੁਣ ਤੇ ਅੱਖਾਂ ਨਾਲ ਉਸ ਨੂੰ ਵੇਖ, ਹਰ ਇੰਦਰਾ ਪਵਿੱਤਰ ਹੋ ਜਾਵੇਗਾ:

*ਦਸਤ ਗਰ ਦਾਰੀ ਬਰੌ ਦਾਮਾਨਿ ਜਾਨਾਂ ਰਾ ਬਗੀਰ।*
*ਸੂਏ ਊ ਮੇ ਰੌ ਅਗਰ ਪਾ ਰਾ ਸਰਿ ਰਫ਼ਤਾਰ ਹਸਤ।*

*(ਭਾਈ ਨੰਦ ਲਾਲ ਜੀ)*

ਇਸ ਤਰ੍ਹਾਂ ਨਾਲ ਸ਼ਿੰਗਾਰੀ ਹੋਈ ਜੀਵ-ਕਾਮਨ ਪਰਮਾਤਮਾ ਨੂੰ ਪਿਆਰੀ ਲੱਗਦੀ ਹੈ ਤੇ ਜੀਵਨ ਧੰਨ ਧੰਨ ਹੋ ਜਾਂਦਾ ਹੈ।

# ਤੂ ਸਰਬ ਕਲਾ ਕਾ ਗਿਆਤਾ

ਕਲਾ (ਹੁਨਰ) ਇਕ ਸ਼ਕਤੀ ਹੈ, ਇਕ ਰਹੱਸ ਹੈ ਅਤੇ ਕੋਮਲਤਾ ਦਾ ਖ਼ਜ਼ਾਨਾ ਹੈ।

ਦੁਨੀਆ ਵਿਚ ਤਿੰਨ ਤਰ੍ਹਾਂ ਦੇ ਸ਼ਾਸਤ੍ਰ ਹਨ : ਧਰਮ, ਕਲਾ ਤੇ ਸਾਇੰਸ। ਤਿੰਨਾਂ ਦੀ ਆਪਣੀ ਖ਼ਾਸ ਥਾਂ ਹੈ। ਧਰਮ ਦਾ ਵਾਸਾ ਆਤਮਾ ਵਿਚ ਹੈ, ਕਲਾ ਹਿਰਦੇ ਵਿਚ ਤੇ ਵਿਗਿਆਨ ਦਿਮਾਗ਼ ਵਿਚ ਵੱਸਦਾ ਹੈ। ਸਰੀਰ ਦੀ ਖੋਜ ਵਿਚ ਵਿਗਿਆਨ ਸਹਾਈ ਹੈ। ਹਿਰਦੇ ਦੀ ਰੂਪ-ਰੇਖਾ ਦਾ ਕਲਾ ਨਾਲ ਪਤਾ ਚੱਲਦਾ ਹੈ ਤੇ ਧਰਮ ਆਤਮਾ ਦਾ ਬੋਧ ਕਰਾਂਦਾ ਹੈ। ਵਿਗਿਆਨਕ ਪ੍ਰਕ੍ਰਿਤੀ ਦੇ ਤਨ ਦੀ ਚੀਰ ਫਾੜ ਕਰ ਕੇ ਪ੍ਰਕ੍ਰਿਤੀ ਦੇ ਗੁੱਝੇ ਰਾਜ਼ ਜਗਤ ਸਾਹਮਣੇ ਰੱਖਦਾ ਹੈ। ਵਿਗਿਆਨ ਕਿਤਨਾ ਵੀ ਗਹਿਰਾ ਕਿਉਂ ਨਾ ਜਾਵੇ, ਤਨ ਪ੍ਰਕ੍ਰਿਤੀ ਤੋਂ ਅਗਾਂਹ ਨਹੀਂ ਜਾ ਸਕਦਾ। ਦਿਮਾਗ਼ ਹਰ ਵਸਤੂ ਦਾ ਸਬੂਤ ਮੰਗਦਾ ਹੈ; ਪਰ ਸੰਸਾਰ ਵਿਚ ਕੁਝ ਐਸਾ ਵੀ ਹੈ ਜਿਸ ਨਾਲ ਵਿਸ਼ਵਾਸ ਕਰਕੇ ਹੀ ਸੰਬੰਧ ਜੁੜਦਾ ਹੈ ਪਰ ਬਿਨਾਂ ਸਬੂਤ ਤੋਂ ਕੈਸਾ ਵਿਸ਼ੰਵਾਸ, ਇਹ ਵਿਗਿਆਨ ਦਾ ਤਰਕ ਹੈ ਤੇ ਦਿਮਾਗ਼ੀ ਤਲ 'ਤੇ ਠੀਕ ਹੈ। ਇਸ ਵਾਸਤੇ ਅਤੀ ਤਾਰਕਿਕ ਮਨੁੱਖ ਪ੍ਰਕ੍ਰਿਤੀ ਦੀ ਖੋਜ ਵਿਚ ਰਸ ਰੱਖਦਾ ਹੈ ਤੇ ਉਸ ਦੀ ਪਹੁੰਚ ਪ੍ਰਕ੍ਰਿਤੀ ਤੋਂ ਅੱਗੇ ਨਹੀਂ ਹੈ। ਸਾਇੰਸ ਅਜੇ ਤਕ ਪਰਮਾਤਮਾ ਨੂੰ ਨਹੀਂ ਮੰਨ ਸਕੀ। ਯਾਨੀ ਅਜੇ ਵੀ ਆਤਮ ਤਲ ਨੂੰ ਨਹੀਂ ਛੂਹ ਸਕੀ।

ਵਿਗਿਆਨ ਨੇ ਸਹੂਲਤਾਂ ਤਾਂ ਬਹੁਤ ਦਿੱਤੀਆਂ ਹਨ, ਪਰ ਸੁਖ ਤੇ ਚੈਨ ਨਹੀਂ ਦੇ ਸਕਿਆ। ਸਾਡੀ ਅੱਖ ਦੂਰਬੀਨ ਨਾਲ ਦੂਰ ਤਕ ਵੇਖ ਸਕਦੀ ਹੈ। ਸਾਡੇ ਪੈਰਾਂ ਨੂੰ ਵਿਗਿਆਨ ਨੇ ਇਤਨੀ ਗਤੀ ਦਿੱਤੀ ਹੈ ਕਿ ਹਜ਼ਾਰਾਂ ਮੀਲਾਂ ਦਾ ਪੈਂਡਾ ਕੁਝ ਘੰਟਿਆਂ ਵਿਚ ਤੈਅ ਹੋ ਜਾਂਦਾ ਹੈ। ਰੇਲ, ਮੋਟਰ, ਹਵਾਈ ਜਹਾਜ਼ਾਂ ਨੇ ਸਾਡੇ ਪੈਰਾਂ ਦੀ ਚਾਲ ਵਧਾ ਦਿੱਤੀ ਹੈ। ਸਾਡੀ ਸੁਣਨ ਦੀ ਸ਼ਕਤੀ ਵੀ ਤੇਜ਼ ਹੋ ਗਈ ਹੈ। ਅਸੀਂ ਇਕ ਦੇਸ਼ ਤੋਂ ਦੂਜੇ ਦੇਸ਼ ਟੈਲੀਫ਼ੂਨ ਰਾਹੀਂ ਸਿੱਧੀ ਗੱਲਬਾਤ ਕਰ ਲੈਂਦੇ ਹਾਂ। ਆਪਣੀ ਆਵਾਜ਼ ਨੂੰ ਰੇਡੀਓ ਰਾਹੀਂ ਹਜ਼ਾਰਾਂ ਮਨੁੱਖਾਂ ਤਕ ਪਹੁੰਚਾ ਦੇਂਦੇ ਹਾਂ। ਸਵੈ-ਚਲਿਤ ਮਸ਼ੀਨਾਂ ਨੇ ਸਾਡੇ ਹੱਥਾਂ ਦੀ ਤਾਕਤ ਵਧਾ ਦਿੱਤੀ ਹੈ। ਵਿਗਿਆਨ ਨੇ ਇੰਦ੍ਰਿਆਂ ਦੀ ਸ਼ਕਤੀ ਨੂੰ ਵਧਾਇਆ ਹੈ ਤੇ ਬਹੁਤ ਸਾਰੀਆਂ ਸਹੂਲਤਾਂ ਪਦਾ

ਕੀਤੀਆਂ ਹਨ। ਵਿਗਿਆਨ ਨੇ ਦੁਨੀਆ ਬਹੁਤ ਨੇੜੇ ਕਰ ਦਿੱਤੀ ਹੈ ਪਰ ਅਫ਼ਸੋਸ ! ਮਨੁੱਖ ਮਨੁੱਖ ਤੋਂ ਬਹੁਤ ਦੂਰ ਚਲਾ ਗਿਆ ਹੈ। ਵਿਗਿਆਨ ਨੇ ਬਾਹਰ ਬਹੁਤ ਚਾਨਣਾ ਕੀਤਾ ਹੈ, ਪਰ ਦਿਲ ਅੰਧਿਆਰੀ ਰਾਤ ਹੈ।

ਵਿਗਿਆਨ ਬੌਧਿਕ ਤਲ ਤਕ ਰਹਿੰਦਾ ਹੈ ਤੇ ਬੁੱਧੀ ਦਾ ਵਿਸ਼ਾ ਹੈ। ਆਰਟ-ਕਲਾ ਇਹ ਹਿਰਦੇ ਨੂੰ ਛੂੰਹਦੀ ਹੈ। ਆਰਟ-ਕਲਾ ਦਾ ਵਾਸਾ ਭਾਵੁਕ ਹਿਰਦਿਆਂ ਵਿਚ ਹੁੰਦਾ ਹੈ। ਵਿਗਿਆਨ ਠੋਸ ਹੈ ਤੇ ਠੋਸ ਪਦਾਰਥ ਦੀ ਖੋਜ ਹੈ। ਕਲਾ ਸੂਖਸ਼ਮ ਹੈ, ਤੇ ਇਸ ਨੂੰ ਸਮਝਣ ਲਈ ਸੂਖਸ਼ਮਤਾ ਚਾਹੀਦੀ ਹੈ। ਸੱਚ ਤਾਂ ਇਹ ਹੈ ਕਿ ਆਰਟਿਸਟ (ਕਲਾਕਾਰ) ਆਤਮਾ ਦੇ ਨੇੜੇ ਹੈ। ਇਹ ਪ੍ਰਕ੍ਰਿਤੀ ਤੋਂ ਤਾਂ ਅਗਾਹਾਂ ਹੈ ਪਰ ਆਤਮਾ ਤਕ ਪੁੱਜਿਆ ਨਹੀਂ ਹੈ—ਮੱਧ ਵਿਚ ਹੈ। ਹਿਰਦੇ ਦੇ ਤਲ 'ਤੇ ਜੀਵਨ ਵਾਲਿਆਂ ਨੇ ਸੰਗੀਤ, ਕਵਿਤਾ, ਨਿਰਤ, ਚਿਤ੍ਰਕਾਰੀ ਤੇ ਮੂਰਤੀ ਕਲਾ ਨੂੰ ਜਨਮ ਦਿੱਤਾ ਹੈ। ਇਲੌਰਾ ਅਜੰਤਾ ਦੀਆਂ ਗੁਫ਼ਾਵਾਂ ਕਲਾ ਦਾ ਇਕ ਮਹਾਨ ਰੂਪ ਪੇਸ਼ ਕਰ ਰਹੀਆਂ ਹਨ। ਸੁੰਨਸਾਨ ਪਹਾੜਾਂ ਵਿਚ ਜੀਵਨ-ਭਰ ਖੁਦਾਈ ਕਰ ਕੇ ਸੁੰਦਰ ਮੂਰਤੀਆਂ ਨੂੰ ਜਨਮ ਦੇਣ ਵਾਲੇ ਅਤੀ ਭਾਵੁਕ ਮਨੁੱਖ ਹੋਣਗੇ। ਭਾਵ ਦੇ ਵਿਚ ਠਹਿਰਾਓ ਹੁੰਦਾ ਹੈ ਅਤੇ ਇਸੇ ਠਹਿਰਾਓ ਤੋਂ ਨਿਰਤ, ਸੰਗੀਤ ਤੇ ਕਵਿਤਾ ਦਾ ਜਨਮ ਹੁੰਦਾ ਹੈ। ਆਵਾਜ਼ ਦੀ ਜਿਤਨੀ ਸੂਖਮ ਗਹਿਰਾਈ ਵਿਚ ਇਕ ਮਹਾਨ ਸੰਗੀਤਕਾਰ ਜਾ ਸਕਦਾ ਹੈ, ਹੋਰ ਕੋਈ ਇਤਨੀ ਪਕੜ ਨਹੀਂ ਕਰ ਸਕਦਾ, ਤੇ ਰੰਗਾਂ ਨੂੰ ਜਿਤਨੀ ਗਹਿਰੀ ਤਹਿ ਵਿਚ ਇਕ ਮੁਸੱਵਰ (ਚਿਤ੍ਰਕਾਰ) ਵੇਖ ਸਕਦਾ ਹੈ, ਇਹ ਆਮ ਬੰਦੇ ਦੀ ਪਹੁੰਚ ਤੋਂ ਪਰੇ ਹੈ। ਪੱਥਰਾਂ ਵਿਚ ਛੁਪੀ ਮਹਾਨਤਾ ਮੂਰਤੀਕਾਰ ਨੂੰ ਹੀ ਦਿੱਸ ਸਕਦੀ ਹੈ, ਹੋਰ ਕਿਸੇ ਦੇ ਵੱਸ ਵਿਚ ਨਹੀਂ। ਕਿਸੇ ਵਕਤ ਭਾਰਤ ਅਤੀ ਭਾਵੁਕ ਸੀ ਤਾਂ ਤਰ੍ਹਾਂ ਤਰ੍ਹਾਂ ਦੀ ਕਲਾ ਨੇ ਇਥੇ ਜਨਮ ਲਿਆ। ਅੱਜ ਸਾਰੀ ਦੁਨੀਆ ਠੋਸ ਤਲ 'ਤੇ ਜੀ ਰਹੀ ਹੈ। ਇਸ ਵਾਸਤੇ ਵਿਗਿਆਨ ਵਿਚ ਰੁਚੀ ਹੈ, ਕਲਾ ਵਿਚ ਨਹੀਂ, ਕਲਾ ਲੁਪਤ ਹੁੰਦੀ ਜਾ ਰਹੀ ਹੈ।

ਬੜੇ ਗ੍ਰੰਥਾਂ ਦੇ ਲਿਖਾਰੀ, ਪੱਥਰਾਂ ਨੂੰ ਖੋਦ ਕੇ ਮੂਰਤੀਮਾਨ ਕਰਨ ਵਾਲੇ, ਰੰਗਾਂ ਨੂੰ ਬਿਖੇਰ ਜਾਨ ਪਾਉਣ ਵਾਲੇ, ਆਵਾਜ਼ ਵਿਚ ਰੂਹ ਦੇ ਦਰਸ਼ਨ ਕਰਾਉਣ ਵਾਲੇ ਅੱਜ ਖੋਹ ਗਏ ਹਨ ਯਾ ਮਿਟਦੇ ਜਾਂਦੇ ਹਨ, ਯਾ ਫਿਰ ਕਿਤੇ ਇਕਾਂਤ ਵਿਚ ਜਾ ਵੱਸੇ ਹਨ। ਇਤਨੀ ਠੋਸ ਜ਼ਿੰਦਗੀ ਨਾਲ ਉਨ੍ਹਾਂ ਦਾ ਤਾਲ-ਮੇਲ ਨਹੀਂ ਬੈਠਦਾ। ਐਸੇ ਕਲਾਕਾਰਾਂ ਦੀਆਂ ਅੱਜ ਸਿਰਫ਼ ਕਹਾਣੀਆਂ ਰਹਿ ਗਈਆਂ ਯਾ ਕੁਛ ਨਿਸ਼ਾਨੀਆਂ ਰਹਿ ਗਈਆਂ ਹਨ।

ਤੀਜਾ ਤਲ ਆਤਮ ਦਾ ਹੈ। ਆਤਮ-ਖੋਜੀ ਕਲਾਕਾਰ ਨਾਲੋਂ ਵੀ ਡੂੰਘੇ ਦੀ ਖੋਜ ਕਰਦਾ ਹੈ, ਇਸ ਵਾਸਤੇ ਇਹ ਸਭ ਤੋਂ ਕਠਿਨ ਕਲਾ ਨੂੰ ਚੁਣਦਾ ਹੈ। ਅੰਦਰ ਦੀ ਪੀੜਾ ਤਾਂ ਸਿਰਫ਼ ਆਤਮ-ਖੋਜ ਦੂਰ ਕਰ ਸਕਦੀ ਹੈ ਅਤੇ

ਆਤਮਾ ਤਕ ਓਹੀ ਪੁੱਜਦਾ ਹੈ, ਜੋ ਬੌਧਿਕ ਵੀ ਹੋਵੇ ਤੇ ਭਾਵੁਕ ਵੀ। ਇਸ ਵਾਸਤੇ ਵੇਖਣ ਵਿਚ ਆਇਆ ਕਿ ਆਤਮ-ਖੋਜੀਆਂ ਨੇ ਪ੍ਰਕ੍ਰਿਤੀ ਦੀ ਬੜੀ ਜਾਣਕਾਰੀ ਦਿੱਤੀ ਹੈ। ਬੜੇ ਡੂੰਘੇ ਭੇਤ ਜਗਤ ਦੇ ਸਾਹਮਣੇ ਰੱਖੇ ਹਨ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਜ਼ਮੀਨ, ਸੂਰਜ, ਚੰਦ, ਤਾਰੇ, ਇਨ੍ਹਾਂ ਦਾ ਤੇਜ ਤੇ ਆਕਾਰ ਘਟਦਾ ਜਾ ਰਿਹਾ ਹੈ:

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ ॥**
**ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥**
**ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥**
**ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥**
**ਨਹ ਘਟੰਤ ਕੇਵਲ ਗੋਪਾਲ ਅਚੁਤ ॥**
**ਅਸਥਿਰੰ ਨਾਨਕ ਸਾਧ ਜਨ ॥** *(ਸਲੋਕ ਸਹਸਕ੍ਰਿਤੀ ਮ: ੫, ਪੰਨਾ 1354)*

ਜੋ ਵਸਤੂ ਵਜੂਦ ਵਿਚ ਹੈ ਤੇ ਕੰਮ ਕਰ ਰਹੀ ਹੈ ਉਹ ਘਟੇਗੀ। ਭਾਰਤ ਦੇ ਰਿਸ਼ੀਆਂ ਦਾ ਇਕ ਸਾਲ ਪਹਿਲੇ ਚੰਦ੍ਰ-ਗ੍ਰਹਿਣ ਤੇ ਸੂਰਜ-ਗ੍ਰਹਿਣ ਬਾਰੇ ਦੱਸਣਾ, ਉਨ੍ਹਾਂ ਦੀ ਪ੍ਰਚਲਿਤ ਖੋਜ ਦਾ ਸਬੂਤ ਪੇਸ਼ ਕਰਦਾ ਹੈ।

ਕਲਾਕਾਰ ਵਿਗਿਆਨਕ ਨਹੀਂ ਹੁੰਦਾ ਤੇ ਵਿਗਿਆਨਕ ਕਲਾਕਾਰ ਨਹੀਂ ਹੁੰਦਾ। ਪਰ ਆਤਮ-ਖੋਜੀ ਭਗਤ ਵਿਗਿਆਨਕ ਵੀ ਹੁੰਦਾ ਹੈ ਤੇ ਕਲਾਕਾਰ ਵੀ। ਜਦ ਉਹ ਸਰਬ ਕਲਾ ਦੇ ਗਿਆਨ ਨਾਲ ਜੁੜਦਾ ਹੈ ਤਾਂ ਆਪ ਵੀ ਸਰਬ ਕਲਾ ਦਾ ਗਿਆਨੀ ਹੋ ਜਾਂਦਾ ਹੈ। ਵਿਗਿਆਨਕ ਦੀ ਖੋਜ ਕਈ ਦਫ਼ਾ ਵਿਗਿਆਨਕ ਵਾਸਤੇ ਦਿਮਾਗ਼ ਦਾ ਬੋਝ ਬਣ ਜਾਂਦੀ ਹੈ ਤੇ ਕੋਰਾ ਆਰਟਿਸਟ ਆਂਤ੍ਰਿਕ ਤੌਰ 'ਤੇ ਬੜਾ ਬੇਚੈਨ ਹੋ ਜਾਂਦਾ ਹੈ। ਤਦੇ ਤਾਂ ਅਸੀਂ ਵੇਖਦੇ ਹਾਂ ਕਿ ਬੜੇ ਬੜੇ ਸੰਗੀਤਕਾਰ, ਕਵੀ ਤੇ ਚਿਤ੍ਰਕਾਰ ਆਤਮ-ਪੀੜਾ ਤੋਂ ਬਚਣ ਵਾਸਤੇ ਸ਼ਰਾਬ ਦਾ ਸਹਾਰਾ ਲੈਂਦੇ ਹਨ। ਸ਼ਰਾਬ ਮਾਨੋ ਇਨ੍ਹਾਂ ਦੇ ਜੀਵਨ ਦਾ ਅੰਗ ਹੀ ਬਣ ਗਈ ਹੈ।

ਪਰ ਆਤਮ-ਖੋਜੀ ਕੋਲ ਇਕ ਐਸੀ ਮਖ਼ਮੂਰੀ ਹੁੰਦੀ ਹੈ, ਜਿਸ ਵਿਚ ਪਰਮ ਹੋਸ਼ ਹੁੰਦਾ ਹੈ ਤੇ ਪਰਮ ਆਨੰਦ ਹੁੰਦਾ ਹੈ। ਪ੍ਰਕ੍ਰਿਤੀ ਦੀ ਸੂਝ ਹੁੰਦੀ ਹੈ। ਕਲਾ ਦਾ ਬੋਧ ਹੁੰਦਾ ਹੈ।

ਇਸ ਵਾਸਤੇ ਜਿਤਨੀ ਸੁੰਦਰ ਕਾਵਿ-ਰਚਨਾ ਭਗਤਾਂ ਤੇ ਸੰਤਾਂ ਨੇ ਕੀਤੀ ਹੈ, ਇਹ ਕਿਸੇ ਹੋਰ ਦੇ ਹਿੱਸੇ ਨਹੀਂ ਆਈ। ਜੋ ਸੰਗੀਤ ਦੀਆਂ ਤਾਨਾਂ ਭਗਤਾਂ ਨੇ ਛੇੜੀਆਂ ਹਨ, ਉਹ ਤਾਨਸੈਨ ਨਹੀਂ ਛੇੜ ਸਕਿਆ। ਜਿਤਨੀ ਸਹੀ ਤੇ ਸਤ ਖੋਜ ਵਿਗਿਆਨ ਦੀ ਭਗਤਾਂ ਨੇ ਦਿੱਤੀ ਹੈ, ਉਹ ਵਿਗਿਆਨਕ ਦੀ ਪਹੁੰਚ ਤੋਂ ਪਰੇ ਹੈ। ਆਤਮ ਚਿੰਤਨ ਜਿਥੇ ਇਕ ਆਨੰਦ ਹੈ, ਜ਼ੁ ਉਥੇ ਕਲਾ ਤੇ ਵਿਗਿਆਨ ਨੂੰ ਜਨਮ ਦੇਣ ਵਿਚ ਆਪਣਾ ਇਕ ਖ਼ਾਸ ਅਸਥਾਨ ਰੱਖਦਾ ਹੈ।

# ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ

ਸਿਰ 'ਤੇ ਬੋਝ ਬਹੁਤ ਜ਼ਿਆਦਾ ਹੋਵੇ ਤਾਂ ਕਦਮਾਂ ਨੂੰ ਤੇਜ਼ੀ ਦੇਣੀ ਔਖੀ ਹੋ ਜਾਂਦੀ ਹੈ। ਬਹੁਤ ਬੋਝ ਨਾਲ ਲੰਬੀ ਵਾਟ ਤੈਅ ਨਹੀਂ ਕੀਤੀ ਜਾ ਸਕਦੀ। ਅਸੀਂ ਵੇਖਦੇ ਹਾਂ ਕਿ ਜਿਨ੍ਹਾਂ ਮਨੁੱਖਾਂ ਨੇ ਆਪਣੇ ਸਰੀਰ ਦਾ ਮੋਟਾਪਾ ਵਧਾ ਲਿਆ ਹੈ, ਉਨ੍ਹਾਂ ਵਾਸਤੇ ਤਿੱਖਾ ਤੇ ਜ਼ਿਆਦਾ ਚੱਲਣਾ ਕਠਿਨ ਹੁੰਦਾ ਹੈ। ਸਰੀਰ ਦਾ ਮੋਟਾਪਾ ਤਾਂ ਰੋਗ ਹੈ। ਜਦ ਭਾਰੇ ਮਨੁੱਖ ਨੂੰ ਜ਼ਮੀਨ 'ਤੇ ਚੱਲਣਾ ਔਖਾ ਹੈ ਤਾਂ ਪਾਣੀ ਵਿਚ ਤੈਰਨ ਦਾ ਤਾਂ ਸਵਾਲ ਹੀ ਨਹੀਂ ਪੈਦਾ ਹੁੰਦਾ।

ਪਾਣੀ ਵਿਚ ਤੈਰਨ ਲਈ ਨਿਰਭਾਰ ਤੇ ਫੁਰਤੀਲਾ ਹੋਣਾ ਅਤੀ ਜ਼ਰੂਰੀ ਹੈ, ਪਰ ਭਾਰੀ ਮਨੁੱਖ ਫੁਰਤੀਲਾ ਨਹੀਂ ਹੁੰਦਾ ਤੇ ਤੈਰਨ ਵਿਚ ਅਸਮਰੱਥ ਹੁੰਦਾ ਹੈ।

ਜਿਨ੍ਹਾਂ ਦੀ ਸੁਰਤ 'ਤੇ ਬਹੁਤ ਦੁਨਿਆਵੀ ਬੋਝ ਹੈ, ਉਨ੍ਹਾਂ ਵਾਸਤੇ ਪ੍ਰਭੂ ਸਿਮਰਨ ਕਰਨਾ ਮੁਸ਼ਕਿਲ ਹੈ। ਪ੍ਰਭੂ-ਚਿੰਤਨ ਲਈ ਸੁਰਤ ਹੌਲੀ ਫੁੱਲ ਚਾਹੀਦੀ ਹੈ।

ਇਕ ਸਰੀਰ ਭਾਰਾ ਹੋਵੇ, ਦੂਜੀ ਭਾਰੀ ਪੰਡ ਚੁੱਕ ਲਵੇ ਤੇ ਫਿਰ ਗਲੇ ਵਿਚ ਪੱਥਰਾਂ ਦੀ ਮਾਲਾ ਪਹਿਨ ਲਵੇ, ਐਸਾ ਮਨੁੱਖ ਤਾਂ ਜ਼ਰੂਰ ਡੁੱਬੇਗਾ। ਸੁਪਨੇ ਵਿਚ ਵੀ ਪਾਰ ਹੋਣਾ ਔਖਾ ਹੈ:

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥**

*(ਮਾਰੂ ਮ: ੫, ਪੰਨਾ 1001)*

ਅਸੀਂ ਵੇਖਦੇ ਹਾਂ ਕਿ ਕਈ ਦਫ਼ਾ ਜੀਂਵਦੇ ਮਨੁੱਖ ਡੁੱਬ ਜਾਂਦੇ ਹਨ ਪਰ ਮੁਰਦੇ ਤਰਦੇ ਹਨ। ਮੁਰਦੇ ਨੂੰ ਪਾਣੀ ਡੋਬਦਾ ਨਹੀਂ, ਜਦ ਕਿ ਜੀਂਵਦਾ ਡੁੱਬ ਜਾਂਦਾ ਹੈ। ਦਰਅਸਲ ਜੀਂਵਦੇ ਮਨੁੱਖ ਦੇ ਮਨ 'ਤੇ ਭੈ ਵਾਸ਼ਨਾ ਤੇ ਵੀਚਾਰਾਂ ਦਾ ਬੋਝ ਹੈ। ਪਾਣੀ ਵਿਚ ਆਪਣਾ ਸੰਤੁਲਨ ਖੋਹ ਬੈਠਦਾ ਹੈ, ਪਰ ਮੁਰਦਾ ਇਨ੍ਹਾਂ ਸਾਰੇ ਬੋਝਾਂ ਤੋਂ ਨਿਆਰਾ ਹੁੰਦਾ ਹੈ, ਇਸ ਵਾਸਤੇ ਪਾਣੀ ਨਹੀਂ ਡੋਬਦਾ। ਜੋ ਮੁਰਦੇ ਦੀ ਤਰ੍ਹਾਂ ਮੁਰੀਦ ਹੋਵੇ ਤਾਂ ਹੀ ਭੈ ਸਾਗਰ ਤੋਂ ਤੈਰ ਸਕੇਗਾ। ਦਿਲ ਦਿਮਾਗ਼ 'ਤੇ ਬੋਝ ਰੱਖ ਕੇ ਜੋ ਸਤਿਸੰਗ ਵਿਚ ਆ ਜਾਂਦਾ ਹੈ, ਉਹ ਰਸ ਤੋਂ ਵਾਂਝਾ ਰਹਿ ਜਾਂਦਾ ਹੈ। ਸਾਰੇ ਵੀਚਾਰ ਦੇ ਬੋਝ ਨੂੰ ਇਕ ਪਾਸੇ ਰੱਖ ਕੇ ਜੋ ਸਿਮਰਨ,

ਨਿੱਤਨੇਮ ਯਾ ਸਤਿਸੰਗ ਕਰਦਾ ਹੈ, ਉਸ ਦੀ ਸੁਰਤ ਇਸ ਦੁਖ ਤੇ ਭੈ ਦੇ ਸਾਗਰ ਵਿਚ ਗ਼ਰਕ ਨਹੀਂ ਹੁੰਦੀ।

ਇਕ ਬੇੜੀ ਪੁਰਾਣੀ ਹੋਵੇ, ਦੂਜੀ ਥਾਂ ਥਾਂ 'ਤੇ ਛੇਕ ਹੋਵਣ, ਫਿਰ ਉਸ 'ਤੇ ਭਾਰ ਬਹੁਤ ਹੋਵੇ, ਉਹ ਤਾਂ ਜ਼ਰੂਰ ਡੁੱਬੇਗੀ, ਪਾਰ ਜਾਣਾ ਔਖਾ ਹੈ।

ਜੀਵਨ-ਰੂਪੀ ਨੌਕਾ ਵਿਚ ਅਵਿਸ਼ਵਾਸ ਤੇ ਅਸ਼ਰਧਾ ਰੂਪੀ ਛਿਦਰ ਹਨ, ਵਿਕਾਰਾਂ ਦਾ ਬੋਝ ਹੈ, ਵਾਸ਼ਨਾ ਤੇ ਵੀਚਾਰ ਔਰ ਮੰਗਾਂ ਬੜੀਆਂ ਪੁਰਾਣੀਆਂ ਹਨ।

ਕੋਈ ਨਵੀਂ ਸੋਚ ਨਵਾਂ ਜੀਵਨ ਦਾ ਢੰਗ ਹੋਵੇ ਤਾਂ ਆਨੰਦ ਮਾਣਿਆ ਜਾ ਸਕਦਾ ਹੈ। ਜਿਸ ਤਰ੍ਹਾਂ ਦਾ ਜੀਵਨ ਅਸੀਂ ਜੀ ਰਹੇ ਹਾਂ, ਇਹ ਤਾਂ ਕਈ ਦਫ਼ਾ ਕਈ ਜਨਮਾਂ ਵਿਚ ਜੀ ਚੁੱਕੇ ਹਾਂ:

**ਐਸੇ ਘਰ ਹਮ ਬਹੁਤੁ ਬਸਾਏ॥**
**ਜਬ ਹਮ ਰਾਮ ਗਰਭ ਹੋਇ ਆਏ॥** *(ਗਉੜੀ ਕਬੀਰ ਜੀ, ਪੰਨਾ 326)*

ਉਸ ਅਕਾਲ ਪੁਰਖ ਦੀ ਇੱਛਾ ਨਾਲ ਹੀ ਆਪਣੀ ਇੱਛਾ ਜੋੜੀਏ, ਵਿਪਰੀਤ ਇੱਛਾ ਨਾ ਹੋਵੇ, ਉਸ ਦੀ ਰਜ਼ਾ ਵਿਚ ਹੀ ਰਾਜ਼ੀ ਹੋਈਏ, ਤਾਂ ਸੁਰਤ ਸ਼ਬਦ ਦੇ ਆਸਰੇ ਭੈ ਸਾਗਰ ਤੋਂ ਪਾਰ ਹੋ ਜਾਂਦੀ ਹੈ, ਨਹੀਂ ਤਾਂ:

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥**

*(ਸਲੋਕ ਭਗਤ ਕਬੀਰ ਜੀ, ਪੰਨਾ 1366)*

# ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ

ਨਾਮ ਤੋਂ ਨਾਮੀ ਦੀ ਪਹਿਚਾਣ ਹੁੰਦੀ ਹੈ। ਨਾਮੀ ਦਾ ਗਿਆਨ ਮਿਲਦਾ ਹੈ। ਪਹਿਚਾਣ ਤੇ ਗਿਆਨ ਨਾਮ ਦੇ ਆਸ਼ਿ੍ਤ ਹੀ ਹੈ।

ਇਸ ਵਾਸਤੇ ਮਨੁੱਖ ਨੇ ਕਰੀਬਨ ਹਰ ਵਸਤੂ ਤੇ ਜੰਤੂ ਨੂੰ ਨਾਮ ਦਿੱਤਾ ਹੈ। ਚੂੰਕਿ ਪਸਾਰਾ ਸੰਖਿਆ ਤੋਂ ਪਰੇ ਹੈ, ਇਸ ਵਾਸਤੇ ਨਾਮ ਵੀ ਅਸੰਖਾਂ ਹੀ ਹਨ :

**ਅਸੰਖ ਨਾਵ ਅਸੰਖ ਥਾਵ॥** *(ਜਪੁਜੀ)*

ਜੋ ਬਣਤਰ ਵਿਚ ਆਇਆ, ਨਾਮ ਦੇਣਾ ਹੀ ਪਿਆ ਹੈ ਤੇ ਉਸ ਦਾ ਬੋਧ ਨਾਮ 'ਤੇ ਖੜ੍ਹਾ ਹੈ :

**ਜੇਤਾ ਕੀਤਾ ਤੇਤਾ ਨਾਉ॥**
**ਵਿਣੁ ਨਾਵੈ ਨਾਹੀ ਕੋ ਥਾਉ॥** *(ਜਪੁਜੀ)*

ਯਥਾ :

**ਨਾਮ ਕੇ ਧਾਰੇ ਸਗਲੇ ਜੰਤ॥** *(ਗਉੜੀ ਸੁਖਮਨੀ ਮ: ੫, ਪੰਨਾ 284)*

ਜਿਤਨੇ ਪੱਥਰ ਹਨ, ਇਨ੍ਹਾਂ ਦੇ ਵੱਖ ਵੱਖ ਨਾਮ ਹਨ ਤੇ ਪੱਥਰ ਖ਼ੁਦ ਵੀ ਇਕ ਨਾਮ ਹੈ। ਇਸ ਨਾਮ ਨਾਲ ਇਕ ਵਜੂਦ ਦਾ ਬੋਧ ਮਿਲਦਾ ਹੈ। ਸਾਦਾ ਪੱਥਰ ਸੰਗਮਰਮਰ ਯਾ ਹੀਰਾ, ਨੀਲਮ, ਮੂੰਗਾ, ਪੰਨਾ, ਜਵਾਹਰ, ਇਹ ਵੀ ਚਮਕਦੇ ਪੱਥਰਾਂ ਦੇ ਨਾਮ ਹਨ ਤੇ ਪਹਿਚਾਣ ਵਾਸਤੇ ਇਹ ਨਾਮ ਰੱਖੇ ਗਏ ਹਨ। ਜਦ ਮਨੁੱਖ ਦੀ ਨਿਗਾਹ ਬਨਸਪਤੀ ਵੱਲ ਗਈ ਤਾਂ ਉਸ ਨੇ ਜੜੀ-ਬੂਟੀ ਨੂੰ ਨਾਮ ਦਿੱਤਾ। ਹਰ ਫਲ ਤੇ ਹਰ ਫੁੱਲ ਨੂੰ ਨਾਮ ਦਿੱਤਾ। ਹਰ ਮੁਲਕ ਵਿਚ ਵੱਖ ਵੱਖ ਬਨਸਪਤੀ ਉੱਗਦੀ ਹੈ। ਹਰ ਮੁਲਕ ਦੇ ਵਾਸੀਆਂ ਨੇ ਬਾਕਾਇਦਾ ਨਾਮ ਦੇ ਰੱਖੇ ਹਨ—ਇਹ ਅੰਬ ਹੈ, ਇਹ ਖਜੂਰ ਹੈ, ਇਹ ਕੇਲਾ ਹੈ, ਇਹ ਅੰਗੂਰ ਹੈ। ਸਾਗ-ਸਬਜ਼ੀਆਂ ਦੀ ਹੋਂਦ ਵੀ ਨਾਮ ਦੇ ਆਸਰੇ ਖੜੀ ਹੈ। ਬਨਸਪਤੀ ਤੋਂ ਵਿਹਲਾ ਹੋ, ਮਨੁੱਖ ਨੇ ਪਸ਼ੂ ਤੇ ਪੰਛੀਆਂ ਨੂੰ ਨਾਮ ਦਿੱਤਾ। ਜੋ ਵਸਤੂ ਤੇ ਜੀਵ ਮਨੁੱਖ ਦੀ ਨਜ਼ਰ ਹੇਠ ਆਇਆ ਯਾ ਉਸ ਦੇ ਅਨੁਭਵ ਵਿਚ ਆਇਆ, ਉਸੇ ਨੂੰ ਨਾਮ ਦੇ ਦਿੱਤਾ ਗਿਆ। ਤਮਾਮ ਚੌਪਾਇ ਜਾਨਵਰਾਂ ਨੂੰ ਨਾਮ ਦੇ, ਉਸ

ਦਾ ਗਿਆਨ ਦਿੱਤਾ ਜਾਣ ਲੱਗਾ, ਜ਼ਮੀਨ ਦੇ ਵਗਦੇ ਹਰ ਦਰਿਆ ਦਾ ਨਾਮ ਹੈ। ਹਰ ਸਰੋਵਰ ਤੇ ਝੀਲ ਦਾ ਨਾਮ ਹੈ। ਸਮੁੰਦਰਾਂ ਦੀ ਜਾਣਕਾਰੀ ਹਾਸਲ ਕਰਨ ਹਿੱਤ ਨਾਮ ਦੇਣਾ ਪਿਆ। ਹਰ ਸਮੁੰਦਰ ਦਾ ਨਾਮ ਹੈ—ਇਹ ਅਰਬ ਸਾਗਰ ਹੈ, ਇਹ ਹਿੰਦ ਮਹਾਂਸਾਗਰ ਹੈ, ਇਹ ਏਟਲਾਂਟਿਕ ਤੇ ਇਹ ਪ੍ਰਸ਼ਾਂਤ ਮਹਾਂਸਾਗਰ ਹੈ, ਇਹ ਬੰਗਾਲ ਦੀ ਖਾੜੀ ਹੈ। ਤਮਾਮ ਪਹਾੜ ਆਪਣਾ ਨਾਮ ਰੱਖਦੇ ਹਨ। ਨਜ਼ਰਾਂ ਜਦ ਆਸਮਾਨ ਵੱਲ ਗਈਆਂ ਤਾਂ ਤਮਾਮ ਗ੍ਰਹਿ-ਨਛੱਤਰਾਂ ਨੂੰ ਵੀ ਨਾਮ ਦੇਣੇ ਪਏ। ਹਰ ਬੀਮਾਰੀ ਤੇ ਤਨ ਦੇ ਹਰ ਰੋਗ ਨੂੰ ਨਾਮ ਦੇਣਾ ਪਿਆ। ਜ਼ਮੀਨ 'ਤੇ ਵੱਸਦੇ ਮੁਲਕਾਂ, ਸ਼ਹਿਰਾਂ, ਪਿੰਡਾਂ ਤੇ ਕਸਬਿਆਂ ਨੂੰ ਨਾਮ ਦੇਣਾ ਪਿਆ। ਸੜਕ ਤੇ ਗਲੀਆਂ ਕੂਚਿਆਂ ਨੂੰ ਨਾਮ ਦੀ ਸੇਜਾ 'ਤੇ ਸੰਵਾਇਆ ਗਿਆ, ਫਿਰ ਮਨੁੱਖ ਨੇ ਮਨੁੱਖ ਨੂੰ ਨਾਮ ਦਿੱਤਾ। ਹਰ ਮਨੁੱਖ ਦਾ ਆਪਣਾ ਇਕ ਨਾਮ ਹੈ।

ਇਹ ਠੀਕ ਹੈ ਕਿ ਜਨਮ ਪਹਿਲੇ, ਨਾਮ ਬਾਦ ਵਿਚ ਹੈ। ਪਰ ਨਾਮ ਤੋਂ ਬਿਨਾਂ ਜਨਮ ਜੀਵਨ ਦੀ ਪਹਿਚਾਣ ਹੋਣੀ ਔਖੀ ਸੀ। ਮਜ਼ਹਬ, ਧਰਮ, ਗੋਤ ਜਾਤ ਵੀ ਨਾਮ ਨਾਲ ਜਾਣੇ ਜਾਂਦੇ ਹਨ। ਜਦ ਦ੍ਰਿਸ਼ ਅਦ੍ਰਿਸ਼ ਸਭ ਕੁਛ ਦੇ ਮਨੁੱਖ ਨੇ ਨਾਮ ਰੱਖ ਦਿੱਤੇ ਤਾਂ ਸੋਚ ਫੁਰੀ, ਕ੍ਰਿਤ ਨੂੰ ਨਾਮ ਦਿੱਤਾ ਹੈ। ਕ੍ਰਿਤ ਦਾ ਕਰਤਾ ਨਾਮ ਤੋਂ ਬਿਨਾਂ ਰਹਿ ਗਿਆ ਤਾਂ ਫਿਰ ਮਨੁੱਖ ਨੇ ਕ੍ਰਿਤ ਦੇ ਕਰਤੇ ਨੂੰ ਆਪਣੀ ਬੋਲੀ ਤੇ ਆਪਣੇ ਸੁਭਾਵ ਦੇ ਮੁਤਾਬਿਕ ਨਾਮ ਦਿੱਤਾ। ਜਿਵੇਂ ਹਰ ਕ੍ਰਿਤ ਦਾ ਆਪਣੀ-ਆਪਣੀ ਬੋਲੀ ਵਿਚ ਵੱਖ-ਵੱਖ ਨਾਮ ਹੈ ਤਿਵੇਂ ਕਰਤੇ ਦਾ ਨਾਮ ਵੀ ਵੱਖ-ਵੱਖ ਪੈ ਗਿਆ:

ਇਹ ਖ਼ੁਦਾ ਹੈ, ਅੱਲ੍ਹਾ ਹੈ, ਰਾਮ ਹੈ, ਕ੍ਰਿਸ਼ਨ ਹੈ, ਗਾਡ, ਮਦਸੂਦਨ, ਅਲਖ, ਨਿਰੰਜਨ, ਦਾਮੋਦਰ, ਮੁਰਾਰੀ, ਅਨੰਤ ਨਾਮ ਕ੍ਰਿਤ ਦੀ ਤਰ੍ਹਾਂ ਕਰਤੇ ਦੇ ਵੀ ਹੋ ਗਏ।

ਗੁਰੂ ਅਰਜਨ ਦੇਵ ਜੀ ਦੀ ਅਮਰ ਕ੍ਰਿਤ 'ਸਹੰਸਰਨਾਮਾ' ਬਾਣੀ ਵਿਚ ਸਹੰਸਰਨਾਮਾ ਦਾ ਭਾਵਾਤਮਕ ਰੂਪ ਦੱਸਿਆ ਹੈ। ਕਰਤੇ ਪੁਰਖ ਦੀ ਅਨੰਤ ਕ੍ਰਿਤ ਪਲ ਪਲ ਵਿਚ ਪ੍ਰਗਟ ਹੋ ਰਹੀ ਹੈ:

**ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥**

*(ਸੋਰਠਿ ਮ: ੫, ਪੰਨਾ 613)*

ਸ੍ਰਿਸ਼ਟੀ ਦੀ ਪਾਲਣਾ ਕਰ ਕੇ ਨਾਮ ਪੈ ਗਿਆ ਗੋਪਾਲ, ਰਮਿਆ ਹੋਣ ਕਰਕੇ ਉਹ ਰਾਮ ਹੈ:

**ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥**
**ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥** *(ਮਾਰੂ ਮ: ੫, ਪੰਨਾ 1082)*

ਜਿਸ ਵਿਚ ਖਿੱਚ-ਕਸ਼ਿਸ਼ ਨਹੀਂ ਹੈ ਕ੍ਰਿਸ਼ਨ, ਜੋ ਮਾਇਆ ਤੋਂ ਰਹਿਤ ਹੈ ਤਾਂ ਨਿਰੰਜਨ ਨਾਮ ਪੈ ਗਿਆ। ਉਸ ਦੇ ਸੁਭਾਵਕ ਤੇ ਸਫਾਤੀ ਨਾਮ (ਉਪਨਾਮ) ਵੀ ਅਨੰਤ ਹਨ।

ਉਹ ਕਰੁਣਾਕਰ ਹੈ, ਦਯਾਲ ਹੈ, ਅਕਾਲ ਹੈ, ਉਹ ਅਨੰਤ ਹੈ, ਮਹੰਤ ਹੈ, ਬਿਸੁੰਭਰ ਹੈ, ਉਹ ਜਗਤੇਸ਼੍ਵਰ, ਪ੍ਰਮੇਸ਼੍ਵਰ ਹੈ, ਗ਼ਰਜ਼ਕਿ ਇਸ ਤਰ੍ਹਾਂ ਨਾਮ ਅਸੰਖ ਹਨ। ਜਿਸ ਜਿਸ ਨਾਮ ਦੇ ਜਾਪ ਨਾਲ ਭਗਤਾਂ ਦਾ ਤਾਲ-ਮੇਲ ਬੈਠਿਆ, ਉਸ ਦੀ ਧੁਨ ਵਿਚ ਹੀ ਲੀਨ ਰਹਿਣ ਲੱਗ ਪਏ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ ॥** *(ਰਾਮਕਲੀ ਮ: ੫, ਪੰਨਾ 885)*

ਹਮੇਸ਼ਾ ਤੋਂ ਗੁਰੂ-ਮੰਤਰ ਨਾਮ ਗੁਪਤ ਰੱਖਿਆ ਜਾਂਦਾ ਸੀ ਤੇ ਜੋ ਅਧਿਕਾਰੀ ਹੋਵੇ, ਉਸ ਨੂੰ ਦੱਸ ਦਿੱਤਾ ਜਾਂਦਾ ਸੀ। ਜੋ ਦੀਖ਼ਸ਼ਤ ਹੋਣ ਲਈ ਤਿਆਰ ਹੋਵੇ ਉਸ ਨੂੰ ਗੁਰੂ-ਮੰਤਰ ਦੇ ਦਿੱਤਾ ਜਾਂਦਾ ਸੀ। ਉਹ ਜਾਪ ਨਾਲ ਹੁਣ ਉਸ ਮੰਤਰ ਨੂੰ ਪ੍ਰਗਟ ਕਰੇ, ਜਿਸ ਨੂੰ ਅਨਹਦ ਨਾਦ ਆਖਦੇ ਹਨ :

**ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥**
*(ਸੂਹੀ ਮ: ੫, ਪੰਨਾ 781)*

ਚਰਣਾਮ੍ਰਿਤ ਪਿਲਾ ਕੇ ਦੀਖ਼ਸ਼ਤ ਕਰਨ ਦੀ ਪਰੰਪਰਾ ਸਾਡੇ ਦੇਸ਼ ਵਿਚ ਆਦਿ ਕਾਲ ਤੋਂ ਪ੍ਰਚਲਿਤ ਸੀ ਤੇ ਇਹ ਮਰਯਾਦਾ ਕੁਛ ਚਿਰ ਗੁਰੂ-ਘਰ ਵਿਚ ਰਹੀ ਹੈ :

**ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ॥**
*(ਭਾਈ ਗੁਰਦਾਸ ਜੀ, ਵਾਰ 1, ਪਉੜੀ 23)*

ਚਰਣਾਮ੍ਰਿਤ ਦੀ ਪ੍ਰਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ, ਬਾਣੀ ਪੜ੍ਹ ਕੇ, ਅੰਮ੍ਰਿਤ ਛਕਾਣ ਦੀ ਪ੍ਰਥਾ ਨੂੰ ਜਨਮ ਦਿੱਤਾ, ਗੁਰੂ-ਘਰ ਵਿਚ ਦੀਖ਼ਸ਼ਤ ਹੋਣ ਦੀ ਏਹੀ ਪ੍ਰਥਾ ਹੈ।

ਪਰੰਪਰਾ ਤੋਂ ਹੀ ਨਾਮ ਅਧਿਕਾਰੀ ਨੂੰ ਜਪਣ ਵਾਸਤੇ ਦਿੱਤਾ ਜਾਂਦਾ ਰਿਹਾ, ਗੁਰੂ ਗ੍ਰੰਥ ਸਾਹਿਬ ਵਿਚ ਇਹ ਗੁਰੂ-ਮੰਤਰ ਹੈ। ਐਸਾ ਸੰਕੇਤ ਨਹੀਂ ਮਿਲਦਾ, ਇਸ ਦਾ ਇਕ ਕਾਰਨ ਹੈ ਕਿ ਪੁਰਾਣੀ ਪ੍ਰਥਾ ਨੂੰ ਮੁੱਖ ਰੱਖਿਆ ਹੈ ਕਿ ਗੁਰੂ-ਮੰਤਰ ਅਧਿਕਾਰੀ ਨੂੰ ਦੇਣਾ ਹੈ। ਦੂਜੇ, ਗੁਰੂ ਗ੍ਰੰਥ ਸਾਹਿਬ ਸਰਬ ਸਾਂਝੇ ਗ੍ਰੰਥ ਹਨ ਤੇ ਇਸ ਵਿਚ ਬਿਰਾਜਮਾਨ ਭਗਤ ਵੱਖ ਵੱਖ ਮੰਤਰਾਂ ਦਾ ਜਾਪ ਕਰਦੇ ਹਨ—ਕੋਈ ਬੀਠਲ, ਕੋਈ ਰਾਮ, ਕੋਈ ਅੱਲ੍ਹਾ ਤੇ ਕੋਈ ਗੋਬਿੰਦ ਤੇ ਕਬੀਰ, ਸਤਿਨਾਮ ਜਪਦੇ ਸਨ। ਕਬੀਰ ਪੰਥੀ ਅੱਜ ਵੀ ਸਤਿਨਾਮ ਨੂੰ ਗੁਰੂ-ਮੰਤਰ ਰੂਪ ਵਿਚ ਜਪਦੇ ਹਨ।

ਚੂੰਕਿ ਅਕਾਲ ਪੁਰਖ ਸਤਿ ਸਰੂਪ ਹੈ, ਇਸ ਵਾਸਤੇ ਉਸ ਦਾ ਨਾਮ ਵੀ ਸਤਿ ਹੋ ਸਕਦਾ ਹੈ :

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ॥** *(ਮਾਰੂ ਸੋਲਹੇ ਮ: ੫, ਪੰਨਾ 1083)*

ਹਮੇਸ਼ਾ ਸਫ਼ਾਤੀ ਨਾਮ (ਉਪਨਾਮ) ਹੀ ਗੁਰੂ-ਮੰਤਰ ਰਹੇ ਹਨ। ਗੁਰੂ ਨਾਨਕ ਦੇਵ ਜੀ ਨੇ ਉਸ ਸਤਿ ਨੂੰ ਸਫ਼ਾਤੀ ਨਾਮ ਦਿੱਤਾ ਹੈ, ਵਾਹਿਗੁਰੂ ਜੋ ਅੰਧਕਾਰ ਨੂੰ ਦੂਰ ਕਰ ਕੇ ਪ੍ਰਕਾਸ਼ ਕਰ ਦੇਂਦਾ ਹੈ, ਇਹ ਉਸ ਦੀ ਸਿਫ਼ਤ ਹੈ।

ਸੋ ਸਾਰੇ ਨਾਮ ਪਰਮਾਤਮਾ ਦੇ ਮਹਾਂਪੁਰਸ਼ਾਂ ਦੀ ਈਜਾਦ ਹੈ। ਕ੍ਰਿਤ ਦੀ ਪਹਿਚਾਣ ਲਈ ਕ੍ਰਿਤ ਦੇ ਗਿਆਨੀਆਂ ਨੇ ਨਾਮ ਦਿੱਤਾ ਹੈ। ਕਰਤੇ ਦੀ ਤੜਪ ਰੱਖਣ ਵਾਲਿਆਂ ਭਗਤਾਂ ਸੰਤਾਂ ਨੇ ਕਰਤੇ ਪੁਰਖ ਨੂੰ ਨਾਮ ਦਿੱਤਾ ਹੈ, ਵੈਸੇ ਉਹ ਪਰਮ ਸੱਤਾ ਅਨਾਮ ਹੈ :

**ਨਾਮ ਠਾਮ ਨ ਜਾਤਿ ਜਾਕਰ...** *(ਜਾਪੁ ਸਾਹਿਬ)*

**ਕਹਾ ਨਾਮ ਤਾ ਕੈ ਕਹਾ ਕੈ ਕਹਾਵੈ॥**
**ਕਹਾ ਕੈ ਬਖਾਨੌ ਕਹੇ ਮੋ ਨ ਆਵੈ॥** *(ਅਕਾਲ ਉਸਤਤਿ)*

ਇਕ ਸੂਫ਼ੀ ਦਾ ਕਹਿਣਾ ਹੈ ਕਿ ਮੈਂ ਜਿਸ ਨਾਮ ਨਾਲ ਉਸ ਦਾ ਜਾਪ ਕੀਤਾ, ਯਾਦ ਕੀਤਾ, ਤਾਂ ਉਹ ਪ੍ਰਗਟ ਹੋ ਗਿਆ।

ਸੋ ਹਰੀ ਨਾਮ, ਜਿਸ ਵਿਚ ਕਰਤੇ ਦਾ ਨਿਰੂਪਣ ਹੋਵੇ, ਆਪਣੀ ਮਹਾਨਤਾ ਰੱਖਦਾ ਹੈ। ਇਸ ਵਾਸਤੇ ਸਤਿਗੁਰਾਂ ਕਹਿ ਦਿੱਤਾ ਹੈ :

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** *(ਬਸੰਤੁ ਮ: ੧, ਪੰਨਾ 1168)*

# ਰਾਜੇ ਸੀਹ ਮੁਕਦਮ ਕੁਤੇ

ਮਨੁੱਖ ਕੋਲ ਸਰੀਰਕ ਤੇ ਬੌਧਿਕ ਬਲ ਕਾਫ਼ੀ ਹੈ, ਇਸ ਦੀ ਵਰਤੋਂ ਮਨੁੱਖ ਸਹੀ ਕਰ ਸਕੇ, ਰਾਜਨੀਤੀ ਦਾ ਜਨਮ ਹੋਇਆ। ਪਸ਼ੂ-ਜਗਤ ਵਿਚ ਵੱਡਾ ਪਸ਼ੂ ਛੋਟੇ ਪਸ਼ੂ ਨੂੰ ਖਾ ਜਾਂਦਾ ਹੈ। ਵੱਡੀ ਮੱਛੀ ਛੋਟੀ ਮੱਛੀ ਨੂੰ ਖਾ ਜਾਂਦੀ ਹੈ। ਸ਼ੇਰ ਮ੍ਰਿਗਾਵਲੀ 'ਤੇ ਟੁੱਟ ਪੈਂਦਾ ਹੈ। ਡੱਡੂਆਂ, ਸੱਪਾਂ, ਚਿੜੀਆਂ 'ਤੇ ਬਾਜ ਕਾਬੂ ਪਾ ਲੈਂਦਾ ਹੈ। ਵੱਡੇ ਦਰੱਖ਼ਤ ਦੇ ਥੱਲੇ ਛੋਟੇ ਨਹੀਂ ਪਨਪਦੇ। ਮਨੁੱਖੀ ਦੁਨੀਆ ਵਿਚ ਹਰ ਇਕ ਨੂੰ ਵਧਣ ਫੁਲਣ ਦਾ ਅਵਸਰ ਮਿਲ ਸਕੇ, ਰਾਜਾ ਪ੍ਰਥਾ ਦਾ ਜਨਮ ਹੋਇਆ, ਇਥੇ ਵੱਡਾ ਛੋਟੇ ਨੂੰ ਖਾ ਨਾ ਜਾਵੇ ਤੇ ਛੋਟਾ ਮਨੁੱਖ ਵੱਡੇ ਮਨੁੱਖ ਦੀ ਉਲੰਘਣਾ ਨਾ ਕਰਨ ਲੱਗ ਪਵੇ, ਕੁਛ ਨਿਯਮ ਬਣਾਏ ਗਏ, ਰਾਜਨੀਤੀ ਦੀ ਆਪਣੀ ਮਹਾਨਤਾ ਹੈ ਤੇ ਇਸ ਦੀ ਲੋੜ ਹੈ, ਪਰ ਰਾਜਨੀਤੀ ਦੀ ਪਹੁੰਚ ਬਹੁਤ ਗਹਿਰੀ ਨਹੀਂ ਹੈ।

ਮਨੁੱਖ ਨੂੰ ਮਨ ਨਾਲ ਬੁਰਾ ਕਰਨ ਦੀ ਪੂਰੀ ਖੁੱਲ੍ਹ ਹੈ। ਜੋ ਮਨ ਵਿਚ ਬੁਰਾ ਕੀਤਾ ਜਾਂਦਾ ਹੈ, ਇਹ ਪਾਪ ਹੈ ਤੇ ਜੋ ਤਨ ਨਾਲ ਕੀਤਾ ਜਾਏ, ਇਹ ਅਪਰਾਧ ਹੈ। ਪਾਪ ਤਕ ਸਮਾਜ ਕਾਨੂੰਨ ਦੀ ਪਹੁੰਚ ਨਹੀਂ ਹੈ, ਇਸ ਵਾਸਤੇ ਪਾਪ ਕਰਨ ਦੀ ਖੁੱਲ੍ਹ ਹੈ। ਵੇਖਣ ਵਿਚ ਐਸਾ ਹੀ ਆਇਆ ਹੈ ਕਿ ਸੌ ਵਿੱਚੋਂ ਇਕ ਨੂੰ ਛੱਡ ਕੇ ਬਾਕੀ ਸਭ ਪਾਪੀ ਹਨ, ਕਿਉਂਕਿ ਹਰ ਇਕ ਦੇ ਮਨ ਵਿਚ ਕੋਈ ਨਾ ਕੋਈ ਬੁਰੀ ਧਾਰਨਾ ਹੁੰਦੀ ਹੈ। ਮਨ ਨਾਲ ਕਿਸੇ ਦਾ ਕਤਲ, ਚੋਰੀ ਜਾਂ ਯਾਰੀ ਕੀਤੀ ਜਾਏ ਤਾਂ ਕਾਨੂੰਨ ਨੂੰ ਇਸ ਦਾ ਕੋਈ ਬੋਧ ਨਹੀਂ ਹੈ।

ਪਾਪੀਆਂ ਦੀ ਸੰਖਿਆ ਘੱਟ ਹੈ, ਅਪਰਾਧੀਆਂ ਦੀ ਸੰਖਿਆ ਬਹੁਤ ਜ਼ਿਆਦਾ ਹੈ। ਕਾਨੂੰਨ ਸਜ਼ਾ ਸਿਰਫ਼ ਅਪਰਾਧੀਆਂ ਨੂੰ ਹੀ ਦੇ ਸਕਦਾ ਹੈ, ਜੋ ਕਿਸੇ ਦਾ ਕਤਲ, ਚੋਰੀ-ਜਾਰੀ ਕਰ ਲੈਂਦੇ ਹਨ ਤੇ ਜੇਲ੍ਹ ਵਿਚ ਅਪਰਾਧੀ ਜਾਂਦੇ ਹਨ, ਤੇ ਇਨ੍ਹਾਂ ਦੀ ਤਾਦਾਦ ਕੋਈ ਇਕ ਪ੍ਰਤੀਸ਼ਤ ਹੈ, ਪਾਪ ਜ਼ਿਆਦਾ ਹੈ, ਅਪਰਾਧ ਘੱਟ ਹੈ, ਪਰ ਜੋ ਮਨ ਵਿਚ ਪਾਪ ਹੈ, ਜੇ ਲਗਾਤਾਰ ਮਨ ਵਿਚ ਟਿਕਿਆ ਰਹੇ ਤਾਂ ਅਪਰਾਧ ਬਣ ਜਾਂਦਾ ਹੈ।

ਪਾਪ ਨਾਲ ਤਾਂ ਖ਼ੁਦ ਪੀੜਤ ਹੁੰਦਾ ਹੈ, ਪਰ ਅਪਰਾਧ ਨਾਲ ਤਾਂ ਦੂਜੇ ਵੀ ਪੀੜਤ ਹੁੰਦੇ ਹਨ। ਅਪਰਾਧ ਨਾ ਹੋ ਸਕੇ, ਕਿਸੇ ਮਨੁੱਖ ਤੋਂ ਦੂਜਾ ਪੀੜਤ

ਨਾ ਹੋਵੇ, ਨੈਤਿਕ ਵਿਵਸਥਾ ਬਣਾਈ ਗਈ ਪਰ ਇਸ ਨੈਤਿਕ ਵਿਵਸਥਾ ਨਾਲ ਅਪਰਾਧ ਘਟੇ ਨਹੀਂ ਹਨ ਬਲਕਿ ਵਧੇ ਹਨ। ਸੰਸਾਰ ਭਰ ਦੀਆਂ ਜੇਲ੍ਹਾਂ ਅਪਰਾਧੀਆਂ ਨਾਲ ਭਰੀਆਂ ਪਈਆਂ ਹਨ। ਇਹ ਦੁਖਾਂਤ, ਘਟਨਾ ਦੀਰਘ ਸੋਚ ਮੰਗਦੀ ਹੈ।

ਕੀ ਕਾਰਨ ਹੈ ? ਇਤਨੀ ਨੈਤਿਕ ਵਿਵਸਥਾ ਹੋਣ ਦੇ ਬਾਵਜੂਦ ਵੀ ਮਨੁੱਖ ਨੂੰ ਜੀਵਨ ਦਾ ਢੰਗ ਨਾ ਆ ਸਕਿਆ, ਇਹ ਘਟਨਾ ਦੀਰਘ ਸੋਚ ਮੰਗਦੀ ਹੈ।

ਇਕ ਕਹਾਵਤ ਹੈ :

ਯਥਾ ਰਾਜਾ, ਤਥਾ ਪਰਜਾ।

ਨਿਰਧਨ ਧਨਵਾਨ ਦੀ ਨਕਲ ਕਰਦਾ ਹੈ। ਨਿਰਗੁਣ ਗੁਣਵਾਨ ਦੀ ਨਕਲ ਕਰਦਾ ਹੈ। ਜੋ ਮਨੁੱਖ ਧਨ, ਸ਼ੋਹਰਤ, ਪਦ ਵਿਚ ਅੱਗੇ ਨਿਕਲ ਗਿਆ ਹੈ, ਉਸ ਅੱਗੇ ਨਿਕਲ ਗਏ ਦੀ ਨਕਲ ਚੱਲ ਪੈਂਦੀ ਹੈ ਤੇ ਅੱਗੇ ਨਿਕਲ ਗਿਆ ਭਟਕ ਗਿਆ ਹੈ ਤਾਂ ਪਿੱਛੇ ਚੱਲਣ ਵਾਲੇ ਵੀ ਭਟਕ ਹੀ ਜਾਂਦੇ ਹਨ। ਪਦ ਪ੍ਰਤਿਸ਼ਟਾ ਵਿਚ ਸੱਤਾਧਾਰੀ ਕਿਸ ਤਰ੍ਹਾਂ ਅੱਗੇ ਨਿਕਲਿਆ, ਉਹੀ ਤਰੀਕਾ ਦੂਜੇ ਵੀ ਅਪਨਾਂਦੇ ਹਨ।

ਜਿਹੜਾ ਮਨੁੱਖ ਜ਼ਿਆਦਾ ਸਾਹਸੀ, ਤਾਕਤਵਰ ਸੀ, ਜ਼ਿਆਦਾ ਪ੍ਰਤਿਭਾਸ਼ਾਲੀ ਸੀ, ਉਸ ਨੇ ਆਪਣੇ ਆਲੇ-ਦੁਆਲੇ ਕੁਛ ਹਿਮਾਇਤੀ ਇਕੱਠੇ ਕਰ ਲਏ ਤੇ ਉਨ੍ਹਾਂ ਦੇ ਆਸਰੇ 'ਤੇ ਦੂਜਿਆਂ ਨੂੰ ਦਬਾ ਕੇ ਰੱਖਣ ਲੱਗ ਪਿਆ। ਚੱਲਦੇ-ਚੱਲਦੇ ਐਸੀ ਫ਼ਿਤਰਤ ਦੇ ਮਨੁੱਖ ਰਾਜੇ ਮਹਾਰਾਜੇ ਬਾਦਸ਼ਾਹ ਬਣ ਗਏ। ਸ਼ੁਰੂਆਤ ਵਿਚ ਰਾਜ-ਪ੍ਰਥਾ ਇਸੇ ਢੰਗ ਨਾਲ ਹੀ ਚੱਲੀ ਸੀ। ਧਨ-ਸੰਪਦਾ ਬਹੁਤ ਹੋ ਗਈ ਤੇ ਉਸ ਦੀ ਰਖਵਾਲੀ ਵਾਸਤੇ ਸਿਪਾਹੀ ਰੱਖ ਲਏ। ਫਿਰ ਪੀੜ੍ਹੀ-ਦਰ-ਪੀੜ੍ਹੀ ਇਹ ਬਾਦਸ਼ਾਹਤ ਚੱਲਣ ਲੱਗ ਪਈ। ਕਦੀ ਕਦੀ ਇਸ ਪੀੜ੍ਹੀ ਵਿਚ ਚੰਗੇ ਮਹਾਂਪੁਰਸ਼ ਵੀ ਪੈਦਾ ਹੁੰਦੇ ਰਹੇ—ਜਨਕ, ਹਰੀਸ਼ ਚੰਦਰ, ਬਿਕ੍ਰਮਾਜੀਤ, ਮਹਾਰਾਜਾ ਰਣਜੀਤ ਸਿੰਘ ਜੈਸੇ ਸੰਤ, ਭਗਤ, ਗੁਰਸਿੱਖ ਪੈਦਾ ਹੋਏ ਲੇਕਿਨ ਇਹ ਆਟੇ ਵਿਚ ਲੂਣ ਜਿਤਨੇ ਵੀ ਨਹੀਂ ਹਨ। ਜ਼ਿਆਦਾ ਉਹੀ ਸਨ ਜੋ ਮੁਫ਼ਤ ਦੀ ਧਨ-ਸੰਪਦਾ ਪ੍ਰਾਪਤ ਕਰ ਕੇ ਵਿਲਾਸੀ ਹੋ ਗਏ। ਹਰਮ ਰਾਣੀਆਂ ਤੇ ਬੇਗਮਾਂ ਨਾਲ ਭਰ ਲਏ। ਦਿਨ ਰਾਤ ਰਾਗ ਰੰਗ ਦੀ ਮਹਿਫ਼ਲ ਵਿਚ ਲੀਨ ਰਹਿਣ ਲੱਗ ਪਏ। ਪਰਜਾ ਦੀ ਖ਼ੂਨ-ਪਸੀਨੇ ਦੀ ਕਮਾਈ ਨੂੰ ਆਪਣੀ ਨਿੱਜੀ ਐਸ਼ੋ-ਇਸ਼ਰਤ 'ਤੇ ਖ਼ਰਚ ਕਰਨ ਲੱਗ ਪਏ। ਸ਼ਰਾਬ ਪਾਣੀ ਦੀ ਤਰ੍ਹਾਂ ਪੀਣ ਲੱਗ ਪਏ ਅਤੇ ਹਾਲਾਤ ਇਸ ਹੱਦ ਤਕ ਬਦਤਰ ਹੋ ਗਏ ਕਿ ਲੋਕਾਂ ਦੀਆਂ ਬਹੂ-ਬੇਟੀਆਂ ਦੀ ਇੱਜ਼ਤ ਵੀ ਮਹਿਫ਼ੂਜ਼ ਨਾ ਰਹਿ ਸਕੀ। ਜਦ ਚਾਹਿਆ

ਕਿਸੇ ਦੀ ਅਸਮਤ ਲੁੱਟ ਲਈ। ਰੰਚਕ ਮਾਤਰ ਕਿਸੇ ਨੇ ਇਨਸਾਫ਼ ਤੇ ਸੱਚਾਈ ਵਾਸਤੇ ਦੁਹਾਈ ਦਿੱਤੀ ਤਾਂ ਕਿਸੇ ਦੀ ਜ਼ਬਾਨ ਕੱਟ ਦਿੱਤੀ, ਕਿਸੇ ਦੀਆਂ ਅੱਖਾਂ ਕੱਢ ਲਈਆਂ, ਕਿਸੇ ਨੂੰ ਸੂਲੀ ਚਾੜ੍ਹਿਆ ਤੇ ਕਿਸੇ ਨੂੰ ਕੋੜੇ ਮਾਰ ਮਾਰ ਕੇ ਅਧਮੋਇਆ ਕੀਤਾ। ਰੋਮ ਦੇ ਬਾਦਸ਼ਾਹ ਕੁਛ ਤਾਂ ਐਸੇ ਮਨੁੱਖ ਨੂੰ ਸ਼ੇਰਾਂ ਦੇ ਪਿੰਜਰਿਆਂ ਵਿਚ ਜ਼ਿੰਦਾ ਸੁੱਟ ਦੇਂਦੇ ਸਨ ਤੇ ਉਸ ਦੀ ਬੇ-ਵਸੀ ਦਾ ਦ੍ਰਿਸ਼ ਆਪਣੀਆਂ ਅੱਖਾਂ ਵਿਚ ਵੇਖ ਰਸ ਲੈਂਦੇ ਸਨ। ਇਕ ਪ੍ਰਤੀਸ਼ਤ ਰਾਜਿਆਂ ਤੇ ਬਾਦਸ਼ਾਹਾਂ ਨੂੰ ਛੱਡ ਕੇ ਬਾਕੀ ਸਾਰਿਆਂ ਦਾ ਇਤਿਹਾਸ ਖ਼ੂਨੀ ਕਾਰਨਾਮਿਆਂ ਨਾਲ ਭਰਿਆ ਪਿਆ ਹੈ। ਅੱਯਾਸ਼ੀ ਤੇ ਬਦਮਾਸ਼ੀ ਉਨ੍ਹਾਂ ਦੀ ਫ਼ਿਤਰਤ ਬਣ ਚੁੱਕੀ ਸੀ।

ਐਸੀ ਹਾਲਤ ਵੇਖ, ਅਣਖੀਲੇ ਬੰਦੇ ਬਾਗ਼ੀ ਹੋਣ ਲੱਗ ਪਏ ਤੇ ਸਹਿਜੇ ਸਹਿਜੇ ਬਾਗ਼ੀਆਂ ਦੀ ਗਿਣਤੀ ਵਧਣ ਲੱਗ ਪਈ ਯਾ ਬਾਗ਼ੀਆਂ ਦੇ ਇਕੱਠ ਨੇ ਹਰ ਮੁਲਕ ਵਿਚ ਵਿਦਰੋਹ ਖੜਾ ਕਰ ਦਿੱਤਾ। ਕਿਸੇ ਕਿਸੇ ਥਾਂ ਵਿਦਰੋਹੀ ਸਫਲ ਹੋਏ ਤਾਂ ਰਾਜ-ਪ੍ਰਥਾ ਦਾ ਵਿਕਲਪ ਲੱਭਿਆ ਗਿਆ। ਗਣਤੰਤਰ ਤੇ ਸਮਾਜਵਾਦ (ਡੈਮੋਕਰੇਸੀ ਤੇ ਕਮਿਊਨਿਜ਼ਮ) ਦੀ ਪ੍ਰਥਾ ਪ੍ਰਗਟ ਹੋਈ। ਅਜੇ ਕਿਧਰੇ ਜਮਹੂਰੀਅਤ ਹੈ ਤੇ ਕਿਧਰੇ ਕਮਿਊਨਿਜ਼ਮ। ਬਾਦਸ਼ਾਹਤ ਸ਼ਖ਼ਸੀ ਰਾਜ-ਪ੍ਰਥਾ ਹੁਣ ਥੋੜੇ ਮੁਲਕਾਂ ਵਿਚ ਰਹਿ ਗਈ ਹੈ। ਸ਼ਖ਼ਸੀ ਹਕੂਮਤ ਦੇ ਭ੍ਰਿਸ਼ਟ ਹੋਣ 'ਤੇ ਜੋ ਕ੍ਰਾਂਤੀ ਹੋਈ, ਉਸ ਤੋਂ ਗਣਤੰਤਰ ਤੇ ਸਮਾਜਵਾਦ ਨੇ ਜਨਮ ਲਿਆ। ਇਸ ਕ੍ਰਾਂਤੀ ਵਿੱਚੋਂ ਜੰਮੇ ਇਹ ਦੋਵੇਂ ਬੱਚੇ ਵੀ ਪੰਗੂ ਸਾਬਿਤ ਹੋਏ। ਜਮਹੂਰੀ ਨਿਜ਼ਾਮ ਵੇਖੀਏ ਤਾਂ ਇਥੇ ਇਹ ਸਾਫ਼ ਦਿਖਾਈ ਦੇਂਦਾ ਹੈ ਕਿ ਨਿਰਧਨ ਮਨੁੱਖ ਚੁਣਾਓ ਨਹੀਂ ਲੜ ਸਕਦਾ। ਧਨ ਜਿਸ ਕੋਲ ਅਧਿਕ ਹੈ ਯਾ ਜਿਸ ਕੋਲ ਤਰ੍ਹਾਂ-ਤਰ੍ਹਾਂ ਦੀ ਸਾਜ਼ਸ਼ਾਂ ਘੜਨ ਵਾਲੀ ਬ੍ਰਿਤੀ ਹੈ ਤੇ ਉਸ ਬ੍ਰਿਤੀ ਨਾਲ ਜਰਾਇਮ-ਪੇਸ਼ਾ ਲੋਕਾਂ ਦੀ ਮਦਦ ਨਾਲ ਉਹ ਸੱਤਾ ਪ੍ਰਾਪਤ ਕਰਨ ਵਿਚ ਸਫਲ ਹੋ ਜਾਂਦਾ ਹੈ। ਧਨਵਾਨਾਂ ਤੇ ਵਿਲਾਸੀ ਮਨੁੱਖਾਂ ਕੋਲੋਂ ਰਾਜ-ਸੱਤਾ ਖੋਹ, ਫਿਰ ਰਾਜ-ਸੱਤਾ ਧਨਵਾਨਾਂ ਤੇ ਵਿਲਾਸੀ ਅੱਯਾਸ਼ ਮਨੁੱਖਾਂ ਦੇ ਹੱਥਾਂ ਵਿਚ ਚਲੀ ਗਈ।

ਜਿਹੜੇ ਜਿਹੜੇ ਮੁਲਕ ਸਮਾਜਵਾਦ ਦੀ ਲਪੇਟ ਵਿਚ ਆਏ, ਇਹ ਮੁਲਕ ਇਕ ਜੇਲ੍ਹਖ਼ਾਨਾ ਬਣ ਕੇ ਰਹਿ ਗਏ। ਸਮਾਜਵਾਦ ਮੁਲਕਾਂ ਦੇ ਸੱਤਾਧਾਰੀ ਅੱਜ ਜਿਤਨੀ ਆਪਣੇ ਹੱਥਾਂ ਵਿਚ ਸ਼ਕਤੀ ਰੱਖਦੇ ਹਨ, ਇਤਨੀ ਪਹਿਲੇ ਕਦੇ ਵੀ ਨਹੀਂ ਸੀ। ਇਹ ਕਹਿੰਦੇ ਹਨ ਕਿ ਅਸੀਂ ਸਾਰਿਆਂ ਨੂੰ ਇਕ ਕਰਨਾ ਹੈ, ਪਰ ਜੇਕਰ ਸਾਰਿਆਂ ਨੂੰ ਮਕਾਨ ਇਕ ਜੈਸੇ, ਕਪੜੇ ਤੇ ਵੇਤਨ ਇਕ ਜੈਸਾ ਦਿੱਤਾ ਤਾਂ ਫਿਰ ਅਸੀਂ ਵੇਖਦੇ ਹਾਂ ਕਿ ਜੋ ਬੁੱਧੀਮਾਨ ਹੈ, ਉਹੋ ਫ਼ੈਕਟਰੀ ਦਾ ਮੈਨੇਜਰ ਬਣ ਜਾਂਦਾ ਹੈ—ਬਾਕੀ ਮਜ਼ਦੂਰ। ਇਕ ਫ਼ੌਜ ਵਿਚ ਜਨਰਲ ਬਣ ਜਾਂਦਾ

ਹੈ—ਦੂਜਾ ਮਾਮੂਲੀ ਸਿਪਾਹੀ। ਇਕ ਸਾਰਿਆਂ ਨੂੰ ਬਰਾਬਰ ਕਰਦਾ ਕਰਦਾ ਪੂਰੀ ਸੱਤਾ ਆਪਣੇ ਹੱਥ ਵਿਚ ਰੱਖ ਲੈਂਦਾ ਹੈ, ਤੇ ਬਾਕੀ ਸਾਰੇ ਸ਼ਕਤੀ-ਹੀਣ ਹੋ ਜਾਂਦੇ ਹਨ। ਰਾਜੇ ਬਾਦਸ਼ਾਹਾਂ ਦੇ ਖ਼ਿਲਾਫ਼ ਵਿਦਰੋਹ ਵਾਸਤੇ ਗੁੰਜਾਇਸ਼ ਸੀ, ਪਰ ਸਮਾਜਵਾਦੀ ਦੇਸ਼ਾਂ ਨੇ ਤਾਂ ਇਤਨੀ ਸ਼ਕਤੀ ਵੀ ਮਨੁੱਖ ਕੋਲ ਨਹੀਂ ਰਹਿਣ ਦਿੱਤੀ। ਜੇ ਕਿਸੇ ਆਵਾਜ਼ ਉਠਾਈ ਤਾਂ ਤਤ-ਛਿਨ ਗੋਲੀ ਨਾਲ ਉਡਾ ਦਿੱਤਾ, ਯਾ ਸਾਰੀ ਜ਼ਿੰਦਗੀ ਲਈ ਜੇਲ੍ਹ ਵਿਚ ਬੰਦ ਕਰ ਦਿੱਤਾ। ਅੱਜ ਸਮਾਜਵਾਦੀ ਦੇਸ਼ਾਂ ਦੀਆਂ ਜੇਲ੍ਹਾਂ ਵਿਚ ਕਿਤਨੇ ਕਵੀ, ਸਾਹਿਤਕਾਰ ਜੋ ਸਮਾਜਵਾਦੀ ਪ੍ਰਣਾਲੀ ਨਾਲ ਸਹਿਮਤ ਨਾ ਹੋਏ—ਸੜ ਰਹੇ ਹਨ। ਇਕ ਸ਼ਹਿਰ ਤੋਂ ਦੂਜੇ ਸ਼ਹਿਰ ਜਾਣਾ ਹੋਵੇ ਤਾਂ ਪਾਸਪੋਰਟ ਚਾਹੀਦਾ ਹੈ। ਘੋਰ ਜ਼ੁਲਮ, ਆਪਣੇ ਹੀ ਦੇਸ਼ ਵਿਚ ਪਾਸਪੋਰਟ ਦੀ ਲੋੜ ਪੈ ਜਾਵੇ ਤੇ ਆਪਣੇ ਮੁਲਕ ਦਾ ਦੂਜਾ ਸ਼ਹਿਰ ਵੇਖਣਾ ਔਖਾ ਹੋਵੇ, ਇਨ੍ਹਾਂ ਦੇਸ਼ਾਂ ਵਿਚ ਬਾਹਰ ਤੋਂ ਚਿੱਠੀਆਂ ਨਹੀਂ ਜਾ ਸਕਦੀਆਂ ਤੇ ਉਥੋਂ ਕੋਈ ਚਿੱਠੀ ਨਹੀਂ ਆ ਸਕਦੀ। ਸਿੱਧਾ ਟੈਲੀਫ਼ੋਨ ਨਹੀਂ ਕਰ ਸਕਦੇ। ਸਮੁੱਚੇ ਮੁਲਕ ਨੂੰ ਇਕ ਜੇਲ੍ਹ ਬਣਾ ਦਿੱਤਾ, ਇਨ੍ਹਾਂ ਸਮਾਜਵਾਦੀ ਕ੍ਰਾਂਤੀਕਾਰੀਆਂ ਨੇ। ਜਿਥੇ ਜਿਥੇ ਜਨਤਾ ਨੇ ਇਨ੍ਹਾਂ ਦਾ ਸਾਥ ਦੇ ਕੇ ਕ੍ਰਾਂਤੀ ਨੂੰ ਸਫਲ ਕੀਤਾ, ਉਹ ਅੱਜ ਖ਼ੂਨ ਦੇ ਹੰਝੂ ਰੋ ਰਹੇ ਹਨ।

ਜਿਸ ਦੀ ਹੋਂਦ ਨੇ ਮਨੁੱਖ ਨੂੰ ਮਨੁੱਖ ਬਣਾਉਣਾ ਹੈ ਤੇ ਪਰਉਪਕਾਰੀ ਬਿਰਤੀਆਂ ਨੂੰ ਜਨਮ ਦੇਣਾ ਹੈ, ਉਹ ਹੈ ਧਰਮ। ਔਰ ਜਦ ਧਰਮ ਖੋਹ ਜਾਂਦਾ ਹੈ, ਸੱਤਾਧਾਰੀ ਦਰਿੰਦੇ ਹੋ ਜਾਂਦੇ ਹਨ ਤੇ ਉਨ੍ਹਾਂ ਦੇ ਅਨੁਯਾਈ ਕੂਕਰ ਬ੍ਰਿਤੀ ਦੇ ਹੋ ਜਾਂਦੇ ਹਨ:

**ਰਾਜੇ ਸੀਹ ਮੁਕਦਮ ਕੁਤੇ॥** *(ਮਲਾਰ ਵਾਰ ਮ: ੧, ਪੰਨਾ 1288)*

ਜਿਸ ਕੋਲ ਸਤਿ ਹੋਵੇ, ਉਹੀ ਠੀਕ ਸੱਤਾ ਚਲਾ ਸਕਦਾ ਹੈ। ਸਤਿ ਬਿਨਾਂ ਬੰਦਗੀ ਤੋਂ ਨਹੀਂ ਮਿਲਦਾ:

*ਜਲਾਲੇ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ*
*ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।* *(ਇਕਬਾਲ)*

ਧਰਮ-ਹੀਣੀ ਸੱਤਾ ਚੰਗੇਜ਼ੀ ਤੇ ਹਲਾਕੂ ਦੀ ਸੱਤਾ ਹੈ। ਸੱਤਾ ਜਿਤਨੇ ਤਕ ਸਤਿਵਾਦੀ ਕੋਲ ਨਹੀਂ ਆਂਵਦੀ ਉਤਨੇ ਤਕ ਇਹ ਉਪੱਦਵ੍ਰ ਤੇ ਅਨਿਆਇ ਭ੍ਰਿਸ਼ਟਾਚਾਰ ਰਹੇਗਾ। ਕੋਰੀ ਸੱਤਾ ਮਨੁੱਖ ਨੂੰ ਭ੍ਰਸ਼ਟ ਕਰ ਦੇਂਦੀ ਹੈ।

# ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ

ਸੁਪਨਿਆਂ ਦਾ ਜਨਮ ਹਰ ਵਸਤੂ ਦੀ ਤਰ੍ਹਾਂ ਬਾਕਾਇਦਾ ਬੀਜ ਤੋਂ ਹੁੰਦਾ ਹੈ। ਅੰਤਿਸ਼ਕਰਨ ਅੰਦਰ ਕੁਛ ਐਸਾ ਹੈ ਜੋ ਸੁਪਨਿਆਂ ਨੂੰ ਜਨਮ ਦੇਂਦਾ ਹੈ। ਸੁਪਨੇ ਸਾਡੇ ਅੰਦਰ ਦੇ ਜੀਵਨ ਦੀ ਝਾਕੀ ਪ੍ਰਗਟ ਕਰਦੇ ਹਨ। ਸੁਪਨਿਆਂ ਦਾ ਸਾਡੇ ਜੀਵਨ 'ਤੇ ਬਹੁਤ ਗਹਿਰਾ ਪ੍ਰਭਾਵ ਹੈ। ਅਸੀਂ ਜਾਗ੍ਰਿਤ ਅਵਸਥਾ ਵਿਚ ਜੋ ਨਹੀਂ ਕਰ ਸਕਦੇ, ਉਹ ਸੁਪਨਿਆਂ ਵਿਚ ਕਰਦੇ ਹਾਂ। ਜੋ ਜਾਗ੍ਰਿਤ ਅਵਸਥਾ ਵਿਚ ਪ੍ਰਾਪਤ ਨਹੀਂ ਕਰ ਸਕੇ, ਉਹ ਸੁਪਨਿਆਂ ਵਿਚ ਪ੍ਰਾਪਤ ਕਰਦੇ ਹਾਂ।

ਕਿਸੇ ਨੂੰ ਕਤਲ ਕਰਨਾ ਚਾਹਿਆ ਸੀ ਪਰ ਨਹੀਂ ਕਰ ਸਕੇ, ਫਿਰ ਐਸਾ ਕਤਲ ਰਾਤ ਨੂੰ ਸੁਪਨਿਆਂ ਵਿਚ ਕਰਦੇ ਹਾਂ। ਚੋਰੀ ਕਰਨੀ ਚਾਹੀ ਸੀ, ਕੋਈ ਦੁਰਾਚਾਰ ਕਰਨਾ ਚਾਹਿਆ ਸੀ, ਨਹੀਂ ਕਰ ਸਕੇ ਤਾਂ ਇਹ ਸਭ ਕੁਛ ਸੁਪਨਿਆਂ ਵਿਚ ਹੋਵੇਗਾ। ਸਤਿਸੰਗ ਦੀ ਇੱਛਾ ਸੀ, ਗੁਰੂ ਦੇ ਮਿਲਣ ਦੀ ਤੜਪ ਸੀ, ਨਾਮ-ਰਸ ਮਾਨਣ ਦੀ ਉਮੰਗ ਸੀ—ਜਾਗ੍ਰਿਤ ਵਿਚ ਜਦ ਨਾ ਪ੍ਰਾਪਤ ਹੋਈ ਤਾਂ ਇਹ ਕੁਛ ਅਸੀਂ ਸੁਪਨਿਆਂ ਵਿਚ ਰਸ ਮਾਣਦੇ ਹਾਂ। ਕਿਸੇ ਮਿੱਤਰ-ਦੋਸਤ ਨੂੰ ਦਿਨ ਭਰ ਯਾਦ ਕੀਤਾ ਹੈ ਤੇ ਉਸ ਦੀ ਯਾਦ ਵਿਚ ਸੌਂ ਗਏ ਹਾਂ, ਫਿਰ ਰਾਤ ਨੂੰ ਉਸ ਦਾ ਮੇਲ ਸੁਪਨਿਆਂ ਵਿਚ ਹੁੰਦਾ ਹੈ। ਜਾਗ੍ਰਿਤ ਵਿਚ ਜੋ ਵੀਚਾਰ ਅੰਤਿਸ਼ਕਰਨ ਵਿਚ ਚਲੇ ਜਾਂਦੇ ਹਨ, ਉਹ ਸੁਪਨੇ ਬਣਦੇ ਹਨ। ਸੁਪਨੇ ਆਪਣੇ ਆਪ ਪੈਦਾ ਨਹੀਂ ਹੁੰਦੇ। ਮੰਦੇ ਸੁਪਨਿਆਂ ਦਾ ਆਵਣਾ ਅੰਤਿਸ਼ਕਰਨ ਵਿਚ ਮੰਦੇ ਸੰਸਕਾਰਾਂ ਦਾ ਪ੍ਰਗਟਾਵਾ ਹੈ।

ਮਨੁੱਖ ਦੀ ਇਕ ਤਿਹਾਈ ਉਮਰ ਸੁੱਤਿਆਂ ਲੰਘ ਜਾਂਦੀ ਹੈ। ਨਵਾਂ ਜਨਮਿਆ ਬੱਚਾ ਕੋਈ ਵੀਹ ਘੰਟੇ ਸੌਂਦਾ ਹੈ। ਇਕ ਸਾਲ ਦਾ ਹੋਵੇ ਤਾਂ ਹੁਣ ਸਤਾਰਾਂ ਘੰਟੇ ਸੌਂਦਾ ਹੈ। ਜਵਾਨੀ ਤਕ ਪੁੱਜਦਿਆਂ ਨੀਂਦ ਸੱਤ ਘੰਟੇ ਰਹਿ ਜਾਂਦੀ ਹੈ ਤੇ ਬੁੱਢਾ ਚਾਰ ਘੰਟਿਆਂ ਤਕ ਸੌਂ ਲੈਂਦਾ ਹੈ। ਕਈ ਦਫ਼ਾ ਬੁੱਢੇ ਦੀ ਨੀਂਦ ਖੋਹ ਜਾਂਦੀ ਹੈ—ਘੰਟਾ ਦੋ ਘੰਟੇ ਸੌਂਦਾ ਹੈ ਤੇ ਕਈ ਦਫ਼ਾ ਐਸਾ ਵੀ ਹੋ ਜਾਂਦਾ ਹੈ ਕਿ ਬੱਚੇ ਦੀ ਤਰ੍ਹਾਂ ਬੁੱਢਾ ਵੀ ਸੋਲ੍ਹਾਂ ਸਤਾਰਾਂ ਘੰਟੇ ਨੀਂਦ ਵਿਚ ਰਹਿੰਦਾ ਹੈ।

ਸੋ ਕੋਈ ਇਕ ਤਿਹਾਈ ਉਮਰ ਸੁੱਤਿਆਂ ਲੰਘ ਜਾਂਦੀ ਹੈ—ਇਤਨਾ

ਕੀਮਤੀ ਜੀਵਨ ਤੇ ਉਸ ਦਾ ਇਕ ਤਿਹਾਈ ਭਾਗ ਸੁੱਤਿਆਂ ਹੀ ਅਚੇਤ ਲੰਘ ਜਾਵੇ, ਇਹ ਸਤਿਪੁਰਸ਼ਾਂ ਨੂੰ ਪ੍ਰਵਾਨ ਨਹੀਂ ਸੀ। ਸੋ ਉਹ ਇਸ ਕੋਸ਼ਿਸ਼ ਵਿਚ ਰਹੇ ਕਿ ਸੌਣਾ ਵੀ ਸਫਲ ਹੋ ਜਾਵੇ ਤਾਂ ਫਿਰ ਕੁਛ ਐਸੇ ਉਪਰਾਲੇ ਕੀਤੇ ਗਏ ਕਿ ਸੌਣਾ ਵੀ ਲੇਖੇ ਲੱਗੇ। ਇਹ ਤਾਂ ਠੀਕ ਹੈ ਕਿ ਦਿਨ ਦੇ ਜਾਗ੍ਰਿਤ ਅਵਸਥਾ ਦੀ ਅਧੂਰੀ ਵਾਸ਼ਨਾ ਹੀ ਰਾਤ ਨੂੰ ਸੁਪਨਿਆਂ ਦੀ ਸ਼ਕਲ ਧਾਰਨ ਕਰਦੀ ਹੈ। ਹੁਣ ਸੁਪਨੇ ਪਵਿੱਤਰ ਆਵਣ ਤੇ ਸੁਪਨ ਵਿਚ ਅਸੀਂ ਨੇਕ ਬਣ ਸਕੀਏ, ਕੁਛ ਉਪਰਾਲੇ ਕਰਨੇ ਪੈਣਗੇ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਸੁਪਨਿਆਂ ਦਾ ਮਨੁੱਖੀ ਜੀਵਨ 'ਤੇ ਗਹਿਰਾ ਪ੍ਰਭਾਵ ਹੈ। ਜਿਸ ਤਰ੍ਹਾਂ ਦਾ ਸੁਪਨਾ ਹੋਵੇ, ਉਸੇ ਤਰ੍ਹਾਂ ਦੀ ਸਰੀਰਕ ਦਸ਼ਾ ਹੋ ਜਾਂਦੀ ਹੈ। ਸਰੀਰ ਸੁਪਨਿਆਂ ਤੋਂ ਬਹੁਤ ਪ੍ਰਭਾਵਤ ਹੁੰਦਾ ਹੈ।

ਕੁਛ ਪਿਛਲੇ ਜਨਮਾਂ ਦੇ ਸੰਸਕਾਰ ਵੀ ਸੁਪਨਿਆਂ ਨੂੰ ਜਨਮ ਦੇਣ ਵਿਚ ਸਹਾਇਕ ਹੁੰਦੇ ਹਨ।

ਸੋ ਜਿਤਨੇ ਤਕ ਅੰਦਰ ਮਾੜੀ ਵਾਸ਼ਨਾ ਮੌਜੂਦ ਹੈ—ਸੁਪਨੇ ਮਲੀਨ ਆਵਣਗੇ। ਸੁਪਨੇ ਵਿਚ ਵੀ ਪਤਿਤ ਕਰਮ ਨਾ ਹੋਵੇ, ਐਸੀ ਆਗਿਆ ਕੀਤੀ ਗਈ ਹੈ :

**ਨਿਜ ਨਾਰੀ ਕੇ ਸੰਗੁ ਨੇਹੁੰ ਤੁਮ ਨਿਤ ਬਢਈਅਹੁ ॥**
**ਪਰਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਈਅਹੁ ॥** *(ਦਸਮ ਗ੍ਰੰਥ)*

ਅਗਰ ਸੁਪਨੇ ਵਿਚ ਪ੍ਰਭੂ-ਮਿਲਣ ਹੋਵੇ ਤਾਂ ਐਸਾ ਸੁਪਨਾ ਮਲੀਨ ਜਾਗ੍ਰਿਤ ਅਵਸਥਾ ਨਾਲੋਂ ਬਹੁਤ ਅੱਛਾ ਹੈ :

**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥**
**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥**

*(ਬਿਲਾਵਲੁ ਮ: ੫, ਪੰਨਾ 816)*

ਸੁਪਨੇ ਵਿਚ ਜਦ ਗੁਰੂ ਮਿਲਣ ਦੀ ਝਲਕ ਪੈਂਦੀ ਹੈ ਤਾਂ ਉਸ ਛਬੀ ਵਿਚ ਹੀ ਸੁਰਤ ਲੀਨ ਰਹਿੰਦੀ ਹੈ। ਸੁਪਨੇ ਨੂੰ ਜ਼ਰਾ ਮਾਤਰ ਵੀ ਲੰਬਾ ਕਰਨ ਦਾ ਖ਼ਿਆਲ ਆਇਆ ਤਾਂ ਨੀਂਦ ਖੁੱਲ੍ਹ ਕੇ ਸੁਪਨਾ ਟੁੱਟ ਜਾਂਦਾ ਹੈ :

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥**
**ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥**
**ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥**
**ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥**

*(ਫੁਨਹੇ ਮ: ੫, ਪੰਨਾ 1362)*

ਸੁਪਨੇ ਵਿਚ ਮਿਲੀ ਝਲਕ ਵੀ ਜੀਵਨ ਬਦਲ ਕੇ ਰੱਖ ਦੇਂਦੀ ਹੈ। ਇਕ

ਨਵਾਂ ਮੋੜ ਮਿਲਦਾ ਹੈ, ਜਿਸ ਨਾਲ ਜੀਵਨ ਧੰਨ ਧੰਨ ਹੋ ਜਾਂਦਾ ਹੈ। ਸੁਪਨਾ ਕੁਛ ਪਲ-ਛਿਨ ਦਾ ਹੁੰਦਾ ਹੈ। ਖ਼ਾਸ ਕਰਕੇ ਪਵਿੱਤਰ ਮਿਲਣ ਦਾ ਸੁਪਨਾ ਤਾਂ ਬਹੁਤ ਹੀ ਛੋਟਾ ਹੁੰਦਾ ਹੈ। ਹਾਂ, ਦੁਖਾਂਤ ਘਟਨਾ ਪੂਰਵਕ ਸੁਪਨਾ ਕਾਫ਼ੀ ਲੰਬਾ ਚੱਲਦਾ ਹੈ, ਕਿਉਂਕਿ ਏਹੋ ਜਿਹੇ ਸੁਪਨਿਆਂ ਨੂੰ ਲੰਬਾ ਕਰਨ ਲਈ ਅੰਦਰ ਪਏ ਹੋਏ ਸੰਸਕਾਰਾਂ ਦੀ ਮਦਦ ਮਿਲਦੀ ਹੈ, ਪਰ ਪਵਿੱਤਰ ਸੁਪਨਾ ਤਾਂ ਆਇਆ ਤੇ ਗਿਆ :

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥**

*(ਵਡਹੰਸੁ ਮ: ੧, ਪੰਨਾ 558)*

ਸੁਪਨੇ ਵਿਚ ਮਿਲੇ ਪ੍ਰਭੂ ਦਾ ਦੁਬਾਰਾ ਮਿਲਣ ਹੋਵੇ ਤਾਂ ਓਹੋ ਜੇਹੀ ਨੀਂਦ ਤੇ ਸੁਪਨੇ ਨੂੰ ਜਨਮ ਦੇਣ ਵਾਲੀ ਸ਼ਕਤੀ ਚਾਹੀਦੀ ਹੈ। ਅਭਿਆਸੀ ਏਸੇ ਸੁਪਨੇ ਤੇ ਨੀਂਦ ਦੀ ਉਡੀਕ ਕਰਦੇ ਹਨ :

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥**

*(ਵਡਹੰਸੁ ਮ: ੧, ਪੰਨਾ 558)*

ਜਦ ਜਾਗ੍ਰਿਤ ਵਿਚ ਕੁਛ ਤਾਂਘ ਘਟੇ ਤਾਂ ਸੁਪਨੇ ਵੀ ਨਹੀਂ ਆਂਵਦੇ।

ਭਾਈ ਗੁਰਦਾਸ ਜੀ ਜਦ ਬਨਾਰਸ ਕਾਫ਼ੀ ਸਮੇਂ ਤਕ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਿਛੋੜਾ ਬਹੁਤ ਲੰਬਾ ਪੈ ਗਿਆ ਤਾਂ ਆਪ ਵਿਆਕੁਲ ਹੋ, ਇਹ ਪਤ੍ਰਿਕਾ ਲਿਖਦੇ ਹਨ :

**ਕਬ ਲਾਗੈ ਮਸਤਕਿ ਚਰਨਨ ਰਜ, ਦਰਸ ਦਇਆ ਦ੍ਰਿਗਨ ਕਬ ਦੇਖਉ ॥**
**ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ, ਕਬ ਰਸਨਾ ਬੇਨਤੀ ਬਿਸੇਖਉ ॥**
**ਕਬ ਕਰ ਕਰਉ ਡੰਡਉਤਿ ਬੰਦਨਾ, ਪਗਨ ਪਰਿਕ੍ਰਮਾਦਿ ਪੁਨਿ ਰੇਖਉ ॥**
**ਪ੍ਰੇਮ ਭਗਤਿ ਪ੍ਰਤਛਿ ਪ੍ਰਾਨਪਤਿ, ਗਿਆਨ ਧਿਆਨ ਜੀਵਨ ਪਦ ਲੇਖਉ ॥੪੦੧॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਬਾਰ-ਬਾਰ ਭਾਈ ਸਾਹਿਬ ਉਸ ਮਿਲਾਪ ਦੀਆਂ ਘੜੀਆਂ ਨੂੰ ਚੇਤੇ ਕਰਨ ਲੱਗੇ। ਜਦ ਆਪ ਜੀ ਰੋਜ਼ ਹੀ ਸਤਿਗੁਰਾਂ ਪਾਸ ਹੁੰਦੇ ਸਨ, ਸਤਿਗੁਰੂ ਜੀ ਦਾ ਮਿਹਰ ਭਰਿਆ ਹੱਥ ਰੋਜ਼ ਸੀਸ 'ਤੇ ਬਖ਼ਸ਼ਿਸ਼ ਕਰਦਾ ਸੀ। ਪਿਆਰੇ ਬਚਨ ਰੋਜ਼ ਸੁਣਨ ਨੂੰ ਮਿਲਦੇ ਸਨ। ਸਤਿਗੁਰੂ ਆਵਾਜ਼ ਮਾਰ ਕੇ ਬੁਲਾਉਂਦੇ ਸਨ ਤੇ ਸਮਝਾਂਦੇ ਸਨ। ਉਹ ਸਾਰੀ ਵਿਥਿਆ ਨੂੰ ਯਾਦ ਕਰਦੇ ਹਿਰਦਾ ਵੈਰਾਗੀ ਹੋ, ਅੱਖਾਂ ਸਜਲ ਹੋ ਜਾਂਦੀਆਂ ਸਨ। ਭਾਈ ਗੁਰਦਾਸ ਇਤਨੇ ਬਿਰਹੀ ਹੋਏ ਕਿ ਸੁਪਨਾ ਵੀ ਆ ਜਾਵੇ ਤਾਂ ਵੀ ਮਨ ਨੂੰ ਢਾਰਸ ਬੰਧਾਈ ਜਾ ਸਕੇ, ਪਰ ਸੁਪਨਾ ਵੀ ਨਹੀਂ ਆ ਰਿਹਾ :

**ਯਾਹੀ ਮਸਤਕ ਪੇਖਿ ਰੀਝਤ ਕੋ ਪ੍ਰਾਨ ਨਾਥ,**
**ਹਾਥ ਆਪਨੈ ਬਨਾਇ ਤਿਲਕੁ ਦਿਖਾਵਤੇ ॥**
**ਯਾਹੀ ਮਸਤਕਿ ਧਾਰਿ ਹਸਤ ਕਮਲ ਪ੍ਰਿਯ,**
**ਪ੍ਰੇਮ ਕਥਾ ਕਹਿ ਕਹਿ ਮਾਨਨ ਮਨਾਵਤੇ ॥**
**ਯਾਹੀ ਮਸਤਕ ਨਾਹੀ ਨਾਹੀ ਕਰਿ ਭਾਗਤੀ ਥੀ,**
**ਧਾਇ ਧਾਇ ਹੇਤ ਕਰਿ ਉਰਹਿ ਲਗਾਵਤੇ ॥**
**ਸੋਈ ਮਸਤਕ ਧੁਨਿ ਧੁਨਿ ਪੁਨਿ ਰੋਇ ਉਠੌਂ,**
**ਸੁਪਨੇ ਹੂ ਨਾਥ ਨਾਹਿ ਦਰਸ ਦਿਖਾਵਤੇ ॥੫੭੬॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਇਤਨਾ ਬ੍ਰਿਹਾ ਹੋਵੇ ਤਾਂ ਫਿਰ ਸੁਪਨਿਆਂ ਵਿਚ ਮਿਲਣ ਹੋ ਹੀ ਜਾਂਦਾ ਹੈ :

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ,**
**ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ ॥੨੦੫॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਇਸਤਰੀ ਜਗਤ ਵਿਚ ਕ੍ਰਿਸ਼ਨ-ਭਗਤ ਮੀਰਾਂ ਦਾ ਆਪਣਾ ਇਕ ਖ਼ਾਸ ਅਸਥਾਨ ਹੈ। ਰਾਤ ਨੂੰ ਕ੍ਰਿਸ਼ਨ ਜੀ ਨੂੰ ਚੇਤੇ ਕਰ ਸੌਂ ਗਈ। ਇਸ ਚਿੰਤਨ ਤੋਂ ਬਣੇ ਸੰਸਕਾਰਾਂ ਨੇ ਸੁਪਨੇ ਨੂੰ ਜਨਮ ਦਿੱਤਾ। ਪਰ ਸੁਪਨੇ ਵਿਚ ਜਦ ਮੱਥਾ ਟੇਕਣ ਲਈ ਉਠਣ ਦੀ ਕੋਸ਼ਿਸ਼ ਕੀਤੀ ਤਾਂ ਨੀਂਦ ਟੁੱਟ ਗਈ ਤੇ ਸੁਪਨਾ ਜਾਂਦਾ ਰਿਹਾ, ਨਾਲੇ ਕ੍ਰਿਸ਼ਨ ਜੀ ਓਝਲ ਹੋ ਗਏ ਤਾਂ ਦੁਖਿਤ ਹੋ ਕੇ ਕਹਿਣ ਲੱਗੇ, ਲੋਕੀਂ ਸੌਂ ਕੇ ਗਵਾ ਛੱਡਦੇ ਹਨ ਮੈਂ ਜਾਗ ਕੇ ਗਵਾ ਬੈਠੀ :

ਸੋਈ ਹੁਤੀ ਨਿਸ ਮੇਂ ਪਲੰਘ ਪਰ, ਸਭ ਗਿਆਨ ਧਿਆਨ ਪੀਆ ਸੰਗ ਲਾਇ।
ਪਲਕ ਸੇ ਜਬ ਪਲਕ ਲਗੀ, ਪਲ ਲਾਗਤ ਹੀ ਪਲ ਮੇਂ ਪੀਆ ਆਇ।
ਜਬ ਉਠੀ ਉਨ ਕੇ ਮਿਲਬੇ ਕੋ, ਜਾਗ ਪਰੀ ਪੀਆ ਪਾਸ ਨ ਪਾਇ।
ਮੀਰਨ ਔਰ ਤੋ ਸੋਵਤ ਖੋਵਤ, ਮੈਂ ਨੇ ਸਖੀ ਪੀਆ ਜਾਗ ਗਵਾਇ।

*(ਮੀਰਾਂ ਬਾਈ)*

ਸੁਪਨੇ ਵਿਚ ਜੇਕਰ ਮਨ ਬਹੁਤ ਉਛਾਲਾ ਖਾ ਜਾਵੇ ਤਾਂ ਛੇਤੀ ਸੁਪਨਾ ਟੁੱਟ ਜਾਂਦਾ ਹੈ ਤੇ ਕਾਫ਼ੀ ਸਮੇਂ ਤਕ ਸੁਪਨੇ ਵਿਚ ਆਏ ਮਿੱਤਰ ਦੀ ਤੜਪ ਮਨ ਵਿਚ ਬਣੀ ਰਹਿੰਦੀ ਹੈ :

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵੱਕੜੀ ਪਾਈ।
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ।

*(ਭਾਈ ਵੀਰ ਸਿੰਘ)*

ਸੋ ਧੰਨ ਹਨ ਉਹ ਸਤਿਪੁਰਸ਼ ਜਿਨ੍ਹਾਂ ਨੂੰ ਐਸੇ ਪਿਆਰੇ ਸੁਪਨੇ ਆਂਵਦੇ

ਹਨ। ਸੁਪਨਿਆਂ ਤੋਂ ਆਪਣੇ ਅੰਦਰ ਦੀ ਤਸਵੀਰ ਝਲਕਾਂ ਮਾਰਦੀ ਹੈ। ਮਲੀਨ ਸੁਪਨੇ ਅੰਦਰ ਦੀ ਮਲੀਨਤਾ ਦੀ ਨਿਸ਼ਾਨੀ ਹਨ। ਕੋਈ ਸੁਪਨੇ ਵਿਚ ਵਾਹਿਗੁਰੂ ਆਖ ਦੇਵੇ ਤਾਂ ਇਸ ਘਟਨਾ ਦਾ ਇਹ ਸਬੂਤ ਹੈ ਕਿ ਇਸ ਨੇ ਜਾਗ੍ਰਿਤ ਅਵਸਥਾ ਵਿਚ ਵੀ ਆਖਣ ਦੀ ਪੂਰੀ ਕੋਸ਼ਿਸ਼ ਕੀਤੀ ਸੀ। ਕਬੀਰ ਤਾਂ ਐਸੇ ਪੁਰਸ਼ ਤੋਂ ਸਦਕੇ ਜਾਂਦੇ ਹਨ, ਜਿਸ ਦੇ ਮੂੰਹੋਂ ਸੁਪਨੇ ਵਿਚ ਰਾਮ ਨਿਕਲ ਜਾਵੇ :

**ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥**
**ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥੬੩॥**

*(ਸਲੋਕ ਭਗਤ ਕਬੀਰ ਜੀ, ਪੰਨਾ 1367)*

# ਕਈ ਕੋਟਿ ਹੋਇ ਪੂਜਾਰੀ

ਪੂਜਯ ਦੀ ਪੂਜਾ ਕਰਨ ਵਾਲਾ ਪੁਜਾਰੀ ਹੈ। ਪੂਜਾ ਕਈ ਤਰ੍ਹਾਂ ਦੀ ਹੈ—ਕੁਛ ਫੁੱਲ ਫਲ ਯਾ ਮਿਸ਼ਟਾਨ ਇਤਿਆਦਿਕ ਰੱਖ ਕੇ ਵਿਸ਼ੇਸ਼ ਤਰ੍ਹਾਂ ਦੀ ਬੰਦਨਾ ਕਰਨਾ ਪੂਜਾ ਹੈ। ਭਾਵੁਕ ਪੁਰਸ਼ਾਂ ਨੇ ਪੂਜਾ ਬੰਦਨਾ ਨੂੰ ਜਨਮ ਦਿੱਤਾ। ਇਹ ਪੂਜਾ ਬੰਦਨਾ ਸਾਰੇ ਕਰ ਸਕਣ, ਹਰ ਇਕ ਅੰਦਰ ਪ੍ਰਭੂ-ਮਿਲਣ ਦੀ ਜਗਿਆਸਾ ਪੈਦਾ ਹੋ ਸਕੇ ਤਾਂ ਉਨ੍ਹਾਂ ਪੁਜਾਰੀਆਂ ਦਾ ਜਨਮ ਹੋਇਆ ਜੋ ਸਾਰਾ ਦਿਨ ਸਾਰੀ ਜ਼ਿੰਦਗੀ ਧਰਮ ਮੰਦਰਾਂ ਵਿਚ ਰਹਿ ਕੇ ਧਰਮ ਦੀ ਸਿਖਸ਼ਾ ਦੀਖਸ਼ਾ ਦੇ ਸਕਣ।

ਹਰ ਧਾਰਮਿਕ ਸੰਪਰਦਾ ਅੰਦਰ ਪੁਜਾਰੀਆਂ ਦੇ ਵੱਖ ਵੱਖ ਦਰਜੇ ਹਨ, ਜੋ ਉਨ੍ਹਾਂ ਦੀ ਵਿੱਦਿਆ ਭਾਵਨਾ ਤੇ ਕਰਮ ਅਨੁਸਾਰ ਦਿੱਤੇ ਜਾਂਦੇ ਹਨ। ਕਿਸੇ ਕਿਸੇ ਮਨੁੱਖ ਦੇ ਸੰਸਕਾਰ ਇਤਨੇ ਪ੍ਰਬਲ ਹੁੰਦੇ ਹਨ ਕਿ ਜਨਮ ਤੋਂ ਪੂਜਾ ਕਰਨ ਦੀ ਰੁਚੀ ਲੈ ਕੇ ਆਂਵਦਾ ਹੈ, ਬੜੇ ਭਗਤੀ-ਭਾਵ ਨਾਲ ਪੂਜਾ ਕਰਦਾ ਹੈ। ਐਸੀ ਪੂਜਾ ਹੋਰ ਕਈ ਜੀਵਾਂ ਅੰਦਰ ਪੈਦਾ ਹੋ ਸਕੇ ਤਾਂ ਸਥਾਈ ਪੁਜਾਰੀ ਰੱਖਣੇ ਪਏ। ਪੁਜਾਰੀ ਦੀ ਦੈਨਿਕ ਨਿਜੀ ਕਿਰਪਾ ਦਾ ਸ਼ਰਧਾਲੂਆਂ 'ਤੇ ਖ਼ਾਸ ਅਸਰ ਪੈਂਦਾ ਹੈ, ਇਸ ਵਾਸਤੇ ਪੁਜਾਰੀ ਦੀ ਜ਼ਿੰਦਗੀ ਅਤੀ ਪਵਿੱਤਰ ਹੋਣੀ ਚਾਹੀਦੀ ਹੈ ਤਾਕਿ ਜਗਤ ਉਨ੍ਹਾਂ ਦੇ ਪਦ ਚਿੰਨ 'ਤੇ ਚੱਲ ਸਕੇ। ਮਸਜਿਦ ਅੰਦਰ ਜੋ ਦੂਜਿਆਂ ਨੂੰ ਨਿਮਾਜ਼ ਪੜ੍ਹਾ ਕੇ ਖ਼ੁਦਾ ਨਾਲ ਜੋੜਨ ਦਾ ਉਪਰਾਲਾ ਕਰੇ, ਉਹ ਮੌਲਵੀ ਹੈ। ਪ੍ਰਾਰਥਨਾ ਕਰਾ ਕੇ ਈਸ਼ਵਰ ਨਾਲ ਜੋੜਨਾ ਇਹ ਪਾਦਰੀ ਦੇ ਹਿੱਸੇ ਆਇਆ ਹੈ। ਪੂਜਾ ਅਰਚਾ ਬੰਦਨਾ ਕਰਾ ਕੇ, ਵੇਦ ਪੜ੍ਹਾ ਕੇ ਕਰਤਾ ਪੁਰਖ ਨਾਲ ਜੋੜਨਾ ਇਹ ਬ੍ਰਾਹਮਣ ਦਾ ਕਰਮ ਮੰਨ ਲਿਆ ਗਿਆ। ਯਹੂਦੀਆਂ ਵਿਚ ਬਾਕਾਇਦਾ ਬਿਸ਼ਪ ਹੁੰਦੇ ਹਨ ਤੇ ਤਿੱਬਤ ਵਿਚ ਇਹ ਕਾਰਜ ਲਾਮੇ ਕਰ ਰਹੇ ਹਨ। ਹਰ ਸੰਪਰਦਾ ਨੇ ਇਸ ਤਰ੍ਹਾਂ ਦੇ ਵੱਖ ਵੱਖ ਪੁਜਾਰੀਆਂ ਨੂੰ ਜਨਮ ਦਿੱਤਾ ਹੈ। ਗੁਰਮਤਿ ਅੰਦਰ ਵੀ ਇਹ ਆਪਣਾ ਇਕ ਖ਼ਾਸ ਅਸਥਾਨ ਰੱਖਦੇ ਹਨ। ਮੂਲ ਰੂਪ ਵਿਚ ਸਤਿਗੁਰਾਂ ਨੇ ਮਸੰਦ ਪ੍ਰਥਾ ਨੂੰ ਜਨਮ ਦਿੱਤਾ ਸੀ ਲੇਕਿਨ ਮਸੰਦ ਭ੍ਰਸ਼ਟ ਹੋ ਗਿਆ ਹੈ। ਮਸੰਦ ਫ਼ਾਰਸੀ ਤੇ ਮਸਨਦ ਸ਼ਬਦ ਦਾ ਪੰਜਾਬੀ ਰੂਪ ਹੈ। ਮਸਨਦ ਦਾ ਮਤਲਬ ਹੈ—ਮੰਜੀ, ਤਖ਼ਤ-ਪੋਸ਼। ਸਤਿਗੁਰਾਂ ਦੀ ਤਰਫ਼ੋਂ ਜਿਨ੍ਹਾਂ

ਨੂੰ ਮੰਜੀ ਬਖ਼ਸ਼ਿਸ਼ ਹੋ ਜਾਂਦੀ ਸੀ, ਉਸ ਨੂੰ ਮਸੰਦ ਕਹਿੰਦੇ ਸਨ। ਇਸ ਪੁਜਾਰੀ ਟੋਲੇ ਦੇ ਭ੍ਰਸ਼ਟ ਹੋਣ ਨਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਪ੍ਰਥਾ ਬਦਲਣੀ ਪਈ ਤੇ ਅੱਗੇ ਵਾਸਤੇ ਪੰਜ ਪਿਆਰਿਆਂ ਨੂੰ ਦੀਖ਼ਸ਼ਤ ਕਰਨ ਦੀ ਆਗਿਆ ਦਿੱਤੀ ਗਈ। ਗੁਰਮਤਿ ਦਾ ਪ੍ਰਚਾਰ ਹੋ ਸਕੇ, ਲੋਕੀਂ ਗੁਰਮਤਿ ਨਾਲ ਜੁੜ ਕੇ ਅਕਾਲ ਪੁਰਖ ਤਕ ਰਸਾਈ ਕਰ ਸਕਣ ਤਾਂ ਗ੍ਰੰਥੀ, ਰਾਗੀ, ਢਾਡੀ, ਕਥਾ-ਵਾਚਕ, ਪ੍ਰਚਾਰਕ ਸ਼੍ਰੇਣੀ ਦਾ ਜਨਮ ਹੋਇਆ। ਹਰ ਸੰਪਰਦਾ ਨੇ ਐਸੀ ਟਕਸਾਲ ਖੋਲ੍ਹੀ ਹੋਈ ਹੈ, ਜਿਸ ਵਿਚ ਪੁਜਾਰੀ, ਬ੍ਰਾਹਮਣ, ਪਾਦਰੀ, ਮੌਲਵੀ, ਬਿਸ਼ਪ ਤੇ ਗ੍ਰੰਥੀ ਪ੍ਰਚਾਰਕ ਪੈਦਾ ਹੋ ਸਕਣ। ਈਸਾਈ ਜਗਤ ਵਿਚ ਹਰ ਪਾਦਰੀ ਨੂੰ ਉਸ ਦੀ ਯੋਗਤਾ ਮੁਤਾਬਿਕ ਸਾਰੀਆਂ ਸਹੂਲਤਾਂ ਮਿਲੀਆਂ ਹੋਈਆਂ ਹਨ। ਉਸ ਨੂੰ Father (ਪਿਤਾ) ਆਖਿਆ ਜਾਂਦਾ ਹੈ। ਉਸ ਦਾ ਸਨਮਾਨ ਈਸ਼ਵਰੀ ਸਨਮਾਨ ਸਮਝਿਆ ਜਾਂਦਾ ਹੈ। ਬ੍ਰਾਹਮਣ ਪੁਜਾਰੀ ਨੇ ਵੀ ਹਿੰਦੂ ਜਗਤ ਵਿਚ ਆਪਣਾ ਇਕ ਖ਼ਾਸ ਰੁਤਬਾ ਬਣਾਈ ਰੱਖਿਆ ਹੈ। ਮੌਲਵੀ ਨੂੰ ਬਹੁਤ ਸਾਰੇ ਸਮਾਜਿਕ ਫ਼ੈਸਲੇ ਕਰਨ ਦਾ ਅਧਿਕਾਰ ਵੀ ਇਸਲਾਮ ਨੇ ਦਿੱਤਾ ਹੋਇਆ ਹੈ। ਜਿਸ ਜਿਸ ਥਾਂ 'ਤੇ ਪੁਜਾਰੀ ਦਾ ਚਲਨ ਨੀਵਾਂ ਹੋਇਆ, ਉਥੇ ਉਥੇ ਨਾਸਤਿਕਤਾ ਫੈਲਦੀ ਗਈ। ਰੂਸ ਦੀ ਕ੍ਰਾਂਤੀ ਵਿਚ ਈਸਾਈ ਪਾਦਰੀਆਂ ਤੇ ਮੌਲਵੀਆਂ ਦੇ ਨੀਵੇਂ ਚਲਨ ਨੇ ਖ਼ਾਸ ਕੰਮ ਕੀਤਾ, ਜਿਸ ਦਾ ਸਦਕਾ ਉਥੋਂ ਧਰਮ ਨੂੰ ਵਿਦਾ ਕਰ ਦਿੱਤਾ ਗਿਆ। ਆਪਣੇ ਸਵਾਰਥ ਸਿੱਧੀ ਲਈ ਅਗਲੇ ਨੂੰ ਗੁਮਰਾਹ ਕਰੀ ਜਾਣਾ ਜਦ ਪੁਜਾਰੀ ਦਾ ਮਨੋਰਥ ਬਣ ਗਿਆ ਤਾਂ ਧਰਮ ਵਿਰੋਧੀ ਕ੍ਰਾਂਤੀ ਦਾ ਜਨਮ ਹੋਣਾ ਹੀ ਸੀ। ਇਸਲਾਮ ਦਾ ਮੌਲਵੀ ਕਾਜ਼ੀ ਵੀ ਕਈ ਥਾਂ 'ਤੇ ਬਹੁਤ ਨੀਵਾਂ ਹੋਇਆ ਹੈ:

**ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕ ਗਵਾਈ॥**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 30)*

ਸਰਬ ਗੁਣ ਸੰਪੂਰਨ ਤਾਂ ਕੇਵਲ ਪਰਮਾਤਮਾ ਹੈ। ਮਨੁੱਖਾਂ ਦੀ ਮਨੁੱਖੀ ਕਮਜ਼ੋਰੀ ਦੀ ਘਾਟ ਅਕਸਰ ਹੁੰਦੀ ਹੈ।

ਅਸੀਂ ਗੁਰਮਤਿ ਦੀ ਪੁਜਾਰੀ ਕਲਾਸ ਵੱਲ ਆਈਏ ਤਾਂ ਵੇਖਣ ਨੂੰ ਇਹ ਮਿਲਦਾ ਹੈ ਕਿ ਯੋਗ ਪੁਰਸ਼ਾਂ ਨੂੰ ਸਹੀ ਸਨਮਾਨ ਨਾ ਮਿਲਣ ਕਰਕੇ ਇਸ ਕ੍ਰਿਤ ਨੂੰ ਛੱਡ ਗਏ ਤਾਂ ਸਹਿਜੇ ਸਹਿਜੇ ਅਯੋਗ ਪੁਰਸ਼ਾਂ ਦੀ ਭਰਮਾਰ ਹੋ ਗਈ।

ਗੁਰਮਤਿ ਅੰਦਰ ਪਹਿਲੇ ਪਹਿਲ ਧਾਰਮਿਕ ਮੰਦਰ ਮਹੰਤਾਂ ਪਾਸ ਸਨ। ਜਦ ਕੁਝ ਮਹੰਤ ਆਪਣੀ ਪਵਿੱਤਰਤਾ ਖੋਹ ਬੈਠੇ ਤਾਂ ਸਾਨੂੰ ਗੁਰਦੁਆਰਿਆਂ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣਾ ਪਿਆ। ਨੀਯਤ ਇਹ ਸੀ ਕਿ ਅਸੀਂ ਗੁਰਮਤਿ ਦਾ ਸਹੀ ਪ੍ਰਚਾਰ ਕਰ ਕੇ ਮਨਮਤ ਦੂਰ ਕਰਾਂਗੇ ਪਰ ਮੈਂ ਵੇਖਦਾ ਹਾਂ

ਇਹ ਸੁਪਨਾ ਸਾਕਾਰ ਨਹੀਂ ਹੋਇਆ ਹੈ। ਜਿਨ੍ਹਾਂ ਦੇ ਹੱਥ ਪ੍ਰਬੰਧ ਆਇਆ ਹੈ ਉਹ ਕੋਈ ਬਹੁਤ ਅੱਛਾ ਕਿਰਦਾਰ ਪੇਸ਼ ਨਹੀਂ ਕਰ ਸਕੇ ਤੇ ਕੁਝ ਅਗਰ ਕਿਰਦਾਰ ਦੇ ਧਨੀ ਹਨ ਤਾਂ ਇਹ ਆਟੇ ਵਿਚ ਲੂਣ ਦੇ ਬਰਾਬਰ ਹਨ।

ਸਹਿਜੇ ਸਹਿਜੇ ਉਹ ਟਕਸਾਲਾਂ ਜੋ ਗ੍ਰੰਥੀ, ਰਾਗੀ, ਕਥਾ-ਵਾਚਕ ਨੂੰ ਜਨਮ ਦੇਂਦੀਆਂ ਸਨ—ਬੰਦ ਹੋ ਗਈਆਂ ਹਨ ਯਾ ਲੰਗੜਾ ਕੇ ਚੱਲ ਰਹੀਆਂ ਹਨ, ਔਰ ਗੁਰਮਤਿ ਪ੍ਰਚਾਰ ਦੀ ਬੜੀ ਦੀਨ ਦਸ਼ਾ ਹੈ। ਇਸ ਦੀਨ ਦਸ਼ਾ ਦੇ ਅਨੇਕਾਂ ਕਾਰਨਾਂ ਵਿੱਚੋਂ ਇਕ ਇਹ ਵੀ ਕਾਰਨ ਹੈ ਕਿ ਅਸੀਂ ਰਾਗੀ, ਗ੍ਰੰਥੀ, ਪ੍ਰਚਾਰਕਾਂ ਨੂੰ ਸਦਾ ਦਬਾ ਕੇ ਰੱਖ, ਗ਼ੁਲਾਮਾਂ ਵਾਲਾ ਕੰਮ ਲਿਆ। ਸਦਾ ਸ਼ੂਦਰ ਸਮਝਦੇ ਰਹੇ, ਜਿਸ ਕਰਕੇ ਚੰਗੇ ਪੁਰਸ਼ਾਂ ਦਾ ਆਵਣਾ ਔਖਾ ਹੋ ਗਿਆ। ਜੋ ਗੁਰਮਤਿ ਪ੍ਰਚਾਰ ਦਾ ਸ਼ੌਕ ਰੱਖਦੇ ਹਨ, ਉਹ ਵੀ ਖ਼ੁਦ ਯਾ ਆਪਣੀ ਔਲਾਦ ਨੂੰ ਗ੍ਰੰਥੀ-ਰਾਗੀ-ਪ੍ਰਚਾਰਕ ਬਣਾ ਕੇ ਰਾਜ਼ੀ ਨਹੀਂ ਹਨ। ਘਰ ਨੂੰ ਤਿਆਗ ਕੇ ਦੂਰ ਦੂਰ ਜਾ ਕੇ ਗੁਰਬਾਣੀ ਦਾ ਕੀਰਤਨ ਤੇ ਕਥਾ ਸੁਣਾ, ਸੰਗਤ ਨੂੰ ਗੁਰਮਤਿ ਨਾਲ ਜੋੜਨ ਵਿਚ ਇਨ੍ਹਾਂ ਪੁਰਸ਼ਾਂ ਦਾ ਬਹੁਤ ਵੱਡਾ ਯੋਗਦਾਨ ਹੈ ਪਰ ਇਸ ਸ਼੍ਰੇਣੀ ਨੂੰ ਸਦਾ ਇਹ ਆਖ ਕੇ ਫਿਟਕਾਰ ਦਿੱਤਾ ਜਾਂਦਾ ਰਿਹਾ—ਇਹ ਤਾਂ ਪੈਸਾ ਲੈਂਦੇ ਹਨ, ਪੂਜਾ ਦਾ ਧਾਨ ਖਾਂਦੇ ਹਨ ਪਰ ਹੁਣ ਇਨ੍ਹਾਂ ਅਕਲ ਦੇ ਧਨੀਆਂ ਨੂੰ ਕੌਣ ਦੱਸੇ ਕਿ ਰੋਟੀ ਤਾਂ ਹਰ ਇਕ ਨੇ ਖਾਣੀ ਹੁੰਦੀ ਹੈ ਤੇ ਬੱਚੇ ਵੀ ਪਾਲਣੇ ਹੁੰਦੇ ਹਨ। ਇਸ ਪਹਿਲੂ ਦੀ ਕੋਰੀ ਸੋਚ ਸਮਝ ਨੇ ਚੰਗੇ ਮਿਸ਼ਨਰੀ ਪ੍ਰਚਾਰਕਾਂ ਵਾਸਤੇ ਰਸਤੇ ਵਿਚ ਰੋੜੇ ਅਟਕਾਏ ਹੋਏ ਹਨ। ਕੋਈ ਸੰਘਰਸ਼ ਕਰਦਾ ਹੋਇਆ ਜੇਕਰ ਕੌਮ ਵਿਚ ਆਪਣਾ ਅਸਥਾਨ ਬਣਾ ਸਕਿਆ ਤਾਂ ਉਸ ਨੂੰ ਹਮੇਸ਼ਾ ਥੱਲੇ ਕਰਨ ਦੀ ਕੋਸ਼ਿਸ਼ ਕੀਤੀ ਗਈ। ਨਾ-ਸਮਝ ਤੇ ਗੁਰਬਾਣੀ ਬੋਧ ਤੋਂ ਕੋਰੇ ਵੀ ਟੀਕਾ-ਟਿੱਪਣੀ ਕਰਨ ਤੋਂ ਬਾਜ਼ ਨਾ ਆਏ, ਜਿਸ ਨਾਲ ਬਹੁਤ ਥਾਵਾਂ 'ਤੇ ਗੁਰਮਤਿ ਪ੍ਰਚਾਰ ਨੂੰ ਸੱਟ ਲੱਗੀ। ਜਦ ਕਦੀ ਕੋਈ ਗੁਰਮਤਿ ਪ੍ਰਚਾਰਕ ਮਨਮਤ ਦਾ ਖੰਡਨ ਕਰਨ ਲੱਗਿਆ ਤਾਂ ਮੌਕਾ-ਪ੍ਰਸਤਾਂ ਨੇ ਹਮੇਸ਼ਾ ਕਿਨਾਰਾ-ਕਸ਼ੀ ਕੀਤੀ ਤੇ ਮਦਦ ਨਾ ਕੀਤੀ।

ਇਹ ਬੁਜ਼ਦਿਲੀ ਵੀ ਪਿਛਾਂਹਾਂ ਲੈ ਜਾਣ ਦਾ ਕਾਰਨ ਬਣੀ। ਦੀਰਘ ਦ੍ਰਿਸ਼ਟੀ ਨਾਲ ਜਦ ਮੈਂ ਗੁਰਮਤਿ ਪ੍ਰਚਾਰ ਨੂੰ ਵੇਖਦਾ ਹਾਂ ਤਾਂ ਇਸ ਦਾ ਭਵਿੱਖ ਮੈਨੂੰ ਧੁੰਧਲਾ ਦਿੱਸਦਾ ਹੈ। ਗੁਰਮਤਿ ਪ੍ਰਚਾਰ ਵਿਚ ਵਾਧਾ ਹੋ ਸਕੇ, ਇਹ ਦੂਰ-ਦਰਾਜ਼ ਤਕ ਫੈਲਾਇਆ ਜਾ ਸਕੇ—ਕੁਛ ਮੇਰੇ ਸੁਝਾਅ ਹਨ—ਕਿਉਂਕਿ ਇਹ ਧਰਮ ਦੀਆਂ ਲਹਿਰਾਂ ਸੁਮੇਰ ਪਰਬਤ 'ਤੇ ਵੀ ਉਛਲ ਕੇ ਗਈਆਂ ਸਨ। ਗੁਰਮਤਿ ਦਾ ਇਹ ਨਗਾਰਾ ਬਨਾਰਸ ਤੇ ਹਰਿਦੁਆਰ ਵੀ ਵੱਜਿਆ ਸੀ। ਇਹ ਬੱਦਲ ਮੱਕੇ ਮਦੀਨੇ ਵੀ ਬਰਸਿਆ ਸੀ। ਕੀ ਗੱਲ ਹੈ, ਅੱਜ ਸਾਡਾ ਆਪਣਾ ਘਰ ਵੀ ਸੁੰਨਾ ਤੇ ਬੇਰੌਣਕਾ ਰਹਿ ਗਿਆ ?

ਸੁਝਾਅ ਮੇਰੇ ਇਹ ਹਨ :

(1) ਸ਼ੁੱਧ ਆਚਰਣ ਰੱਖਣ ਵਾਲੇ ਗ੍ਰੰਥੀ, ਰਾਗੀ, ਪ੍ਰਚਾਰਕ ਦਾ ਅਸੀਂ ਇਤਨੀ ਉੱਚੀ ਪੱਧਰ 'ਤੇ ਉਸ ਦਾ ਸਨਮਾਨ ਕਰੀਏ, ਜਿਸ ਨਾਲ ਹਰ ਦਿਲ 'ਤੇ ਉਸ ਦੀ ਗੱਲ ਦਾ ਅਸਰ ਪੈ ਸਕੇ ਤੇ ਉਸ ਦੇ ਵੀਚਾਰ ਕ੍ਰਾਂਤੀ ਦਾ ਕਾਰਨ ਬਣ ਸਕਣ।

(2) ਗੁਰੂ ਦੀ ਗੋਲਕ ਅੱਧੀ ਤੋਂ ਵੀ ਜ਼ਿਆਦਾ ਗੁਰਮਤਿ ਪ੍ਰਚਾਰ 'ਤੇ ਖ਼ਰਚ ਕੀਤੀ ਜਾਵੇ।

(3) ਸਿੱਖ ਜਗਤ ਵਿਚ ਪੁਜਾਰੀ ਸ਼੍ਰੇਣੀ ਨੂੰ ਸਭ ਤੋਂ ਉੱਚੀ ਸ਼ਖ਼ਸੀਅਤ ਮੰਨਿਆ ਜਾਵੇ ਤੇ ਧਾਰਮਿਕ ਮਾਮਲਿਆਂ ਦੇ ਫ਼ੈਸਲੇ ਇਨ੍ਹਾਂ ਦੇ ਹੱਥੋਂ ਕਰਾਏ ਜਾਣ।

(4) ਹਰ ਇਕ ਦੀ ਦਖ਼ਲ-ਅੰਦਾਜ਼ੀ ਬੰਦ ਕੀਤੀ ਜਾਵੇ।

(5) ਪ੍ਰਚਾਰਕਾਂ ਦੀ ਆਰਥਕ ਦਸ਼ਾ ਦਾ ਖ਼ਾਸ ਖ਼ਿਆਲ ਰੱਖਿਆ ਜਾਵੇ ਤਾਕਿ ਉਹ ਆਪਣੀ ਜ਼ਮੀਰ ਨੂੰ ਉੱਚਾ ਰੱਖ ਸਕਣ।

(6) ਗੁਰਮਤਿ ਪ੍ਰਚਾਰਕ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਣ ਕਿ ਉਨ੍ਹਾਂ ਦੇ ਜੀਵਨ ਵਿਚ ਮਿੱਠਤ-ਨੀਵੀਂ ਅਤੀ ਜ਼ਰੂਰੀ ਹੈ।

(7) ਸੰਤੋਖੀ ਤੇ ਪਰਉਪਕਾਰ ਦੀ ਭਾਵਨਾ ਨਾਲ ਆਪਣਾ ਹਿਰਦਾ ਸਦਾ ਭਰੀ ਰੱਖੇ ਤੇ ਗੁਰੂ ਨੂੰ ਆਪਣੇ ਅੰਗ-ਸੰਗ ਸਮਝੇ।

(8) ਵਿਵਹਾਰ ਵਿਚ ਆਚਾਰ ਦਾ ਖ਼ਾਸ ਖ਼ਿਆਲ ਰੱਖੇ। ਸਦਾ ਆਪਣੇ ਆਪ ਨੂੰ ਗੁਰਮਤਿ ਵਿਚਾਰ ਵਿਚ ਲੀਨ ਰੱਖੇ। ਕੁਝ ਪੜ੍ਹਦਾ ਰਹੇ, ਤਾਕਿ ਉਪਰਾਮਤਾ ਤੇ ਨਿਰਾਸਤਾ ਮਨ ਨੂੰ ਨਾ ਘੇਰੇ। ਅਨਮਤ ਦਾ ਵੀ ਅਧਿਐਨ ਕਰੇ ਤਾਕਿ ਵਕਤ ਸਿਰ ਅਨਮਤੀਆਂ ਨੂੰ ਜਵਾਬ ਦਿੱਤਾ ਜਾ ਸਕੇ।

ਉਪਰੋਕਤ ਵੀਚਾਰ ਅਮਲ ਵਿਚ ਆਉਣ 'ਤੇ ਅਸੀਂ ਗੁਰਮਤਿ ਪ੍ਰਚਾਰਕ ਬਣ ਸਕਾਂਗੇ। ਫ਼ੌਜ ਅੰਦਰ ਅੱਛੇ ਕੰਮ ਕਰਨ ਤੇ ਵਫ਼ਾਦਾਰ ਰਹਿਣ 'ਤੇ ਫ਼ੌਜੀ ਨੂੰ ਵੱਡੇ ਵੱਡੇ ਇਨਾਮਾਂ ਨਾਲ ਨਿਵਾਜਿਆ ਜਾਂਦਾ ਹੈ। ਸ਼ਹੀਦ ਹੋਣ 'ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਸਨਮਾਨਿਤ ਕੀਤਾ ਜਾਂਦਾ ਹੈ, ਹਾਲਾਂਕਿ ਉਨ੍ਹਾਂ ਨੂੰ ਯੋਗ ਤਨਖ਼ਾਹ ਮਿਲਦੀ ਰਹਿੰਦੀ ਹੈ। ਇਹ ਸਨਮਾਨ ਸਿੱਖ ਜਗਤ ਨੇ ਆਪਣੇ ਪ੍ਰਚਾਰਕ ਨੂੰ ਨਹੀਂ ਦਿੱਤਾ। ਇਸ ਵਾਸਤੇ ਕਈ ਪ੍ਰਚਾਰਕ ਰੁਲ ਗਏ ਤੇ ਉਨ੍ਹਾਂ ਦੀ ਸੇਵਾ ਤੋਂ ਪੂਰਨ ਲਾਭ ਨਾ ਉਠਾਇਆ ਜਾ ਸਕਿਆ।

# ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ

ਜਗਤ ਵਿਚ ਮਨੁੱਖ ਨੂੰ ਜੀਵਨ ਦਾ ਢੰਗ ਆ ਜਾਵੇ, ਆਪਣੇ ਜਜ਼ਬਾਤ 'ਤੇ ਕਾਬੂ ਪਾ ਸਕੇ, ਅਨੰਤ ਅਵਤਾਰੀ ਪੁਰਸ਼ਾਂ ਨੂੰ ਆਉਣਾ ਪਿਆ। ਕੁਛ ਬੁਨਿਆਦੀ ਕਮਜ਼ੋਰੀਆਂ ਐਸੀਆਂ ਹਨ ਜੋ ਖ਼ੁਦ ਨੂੰ ਤਾਂ ਦੁਖੀ ਰੱਖਦੀਆਂ ਹਨ ਪਰ ਦੂਜੇ ਦੇ ਦੁਖ ਦਾ ਵੀ ਕਾਰਨ ਬਣਦੀਆਂ ਹਨ, ਇਹ ਆਪ ਦੁਖੀ ਨਾ ਹੋਵੇ ਤੇ ਦੂਜਿਆਂ ਨੂੰ ਦੁਖੀ ਨਾ ਕਰ ਸਕੇ, ਅਨੇਕਾਂ ਦਲੀਲਾਂ ਪ੍ਰਮਾਣਾਂ ਨਾਲ ਬਾਰ ਬਾਰ ਸਮਝਾਣਾ ਪਿਆ।

ਮਨੁੱਖ ਦੂਜਿਆਂ ਦੀਆਂ ਵਸਤੂਆਂ 'ਤੇ ਜ਼ਿਆਦਾ ਪ੍ਰਭਾਵਤ ਹੁੰਦਾ ਹੈ। ਆਪਣੇ ਸੋਨੇ ਨਾਲੋਂ ਵੀ ਦੂਜਿਆਂ ਦਾ ਪਿੱਤਲ ਕਸ਼ਿਸ਼ ਦਾ ਕਾਰਨ ਬਣਦਾ ਹੈ, ਘਰ ਦੀ ਬਣੀ ਸਾਫ਼-ਸੁਥਰੀ ਸੁਆਦੀ ਵਸਤੂ ਵੀ ਫਿੱਕੀ ਮਲੂਮ ਪੈਂਦੀ ਹੈ ਪਰ ਦੂਜਿਆਂ ਦੀਆਂ ਬੇ-ਸੁਆਦੀ ਵਸਤੂਆਂ ਵਿਚ ਵੀ ਕੁਝ ਅਜੀਬ ਸੁਆਦ ਮਹਿਸੂਸ ਕਰਦਾ ਹੈ।

ਆਪਣੀ ਵਸਤੂ ਤਾਂ ਆਪਣੇ ਕੋਲ ਹੈ—ਕਸ਼ਿਸ਼ ਘੱਟ ਜਾਂਦੀ ਹੈ ਚਾਹੇ ਕਿਤਨੀ ਚੰਗੀ ਹੋਵੇ। ਇਸ ਵਾਸਤੇ ਅਕਸਰ ਵੇਖਣ ਨੂੰ ਮਿਲਦਾ ਹੈ ਕਿ ਘਰ ਦੀ ਸੁੰਦਰ ਪਤਨੀ ਨੂੰ ਛੱਡ, ਪਰਾਏ ਬੂਹੇ ਭਟਕਦਾ ਹੈ। ਘਰ ਦਾ ਸੁੰਦਰ ਪਦਾਰਥ ਛੋੜ ਵਿਅਰਥ ਦੇ ਪਦਾਰਥਾਂ ਵਿਚ ਜੀਵਨ-ਸ਼ਕਤੀ ਨਸ਼ਟ ਕਰਦਾ ਹੈ।

ਇਹ ਸੁਭਾ ਮਨੁੱਖ ਦਾ ਹਿਰਨ ਨਾਲ ਮਿਲਦਾ-ਜੁਲਦਾ ਹੈ। ਖੁੱਲ੍ਹੇ ਡੁੱਲ੍ਹੇ ਮੈਦਾਨਾਂ ਦੀ ਹਰੀ ਘਾਸ ਛੱਡ, ਹਿਰਨ ਦੂਜਿਆਂ ਦੀ ਪੈਲੀਆਂ ਵਿਚ ਮੂੰਹ ਮਾਰਦਾ ਹੈ। ਦੂਜਿਆਂ ਦੀਆਂ ਪੈਲੀਆਂ ਵਿਚ ਮੂੰਹ ਮਾਰਨ ਲੱਗਿਆਂ ਸਾਵਧਾਨੀ ਤੇ ਇਕਾਗਰਤਾ ਜ਼ਿਆਦਾ ਹੁੰਦੀ ਹੈ।

ਇਸ ਵਾਸਤੇ ਰਸ ਜ਼ਿਆਦਾ ਬਣ ਜਾਂਦਾ ਹੈ, ਇਤਨੀ ਇਕਾਗਰਤਾ ਅਗਰ ਘਰ ਵਿਚ ਹੋਵੇ ਤਾਂ ਘਰ ਵਿਚ ਵੀ ਆਨੰਦ ਬਣ ਸਕਦਾ ਹੈ। ਦੂਜਿਆਂ ਦੀਆਂ ਪੈਲੀਆਂ ਦਾ ਰਸ ਦੂਜਿਆਂ ਦਾ ਨੁਕਸਾਨ ਤਾਂ ਹੈ ਹੀ ਪਰ ਆਪਣੀ ਬਰਬਾਦੀ ਵੀ ਨਾਲ ਹੁੰਦੀ ਹੈ, ਕਿਉਂਕਿ ਦੂਜਾ ਆਪਣੀ ਉਜੜਦੀ ਹੋਈ ਪੈਲੀ ਬਹੁਤ ਦੇਰ ਤਕ ਬਰਦਾਸ਼ਤ ਨਹੀਂ ਕਰ ਸਕਦਾ ਤੇ ਆਪਣੀ ਪੈਲੀ ਬਚਾਉਣ

ਵਾਸਤੇ ਉਹ ਵਸੀਲਾ ਜੁਟਾਵੇਗਾ। ਇਕ ਦਫ਼ਾ ਦੂਜਿਆਂ ਦੀ ਪੈਲੀ ਵਿਚ ਜਾਣ ਦੀ ਆਦਤ ਪੈ ਜਾਵੇ ਤਾਂ ਘਰ ਦੀ ਖੁਰਲੀ ਨਾਲ ਬੰਨ੍ਹ ਕੇ ਰੱਖਣਾ ਔਖਾ ਹੋ ਜਾਂਦਾ ਹੈ।

ਦੂਜਿਆਂ ਦੀਆਂ ਪੈਲੀਆਂ ਉਜਾੜਨ ਦੀ ਹਿਰਨ ਦੀ ਆਦਤ ਬਣ ਗਈ ਤਾਂ ਇਕ ਦਿਨ ਕਿਸਾਨ ਨੇ ਆਪਣੀ ਉਜੜੀ ਖੇਤੀ ਵੇਖ, ਖੇਤ ਦੇ ਆਲੇ-ਦੁਆਲੇ ਜਾਲ ਤਾਣ ਦਿੱਤਾ। ਰਾਤ ਦੇ ਹਨੇਰੇ ਵਿਚ ਜਦ ਹਿਰਨ ਆਇਆ—ਵਾੜ ਨੂੰ ਛਾਲ ਮਾਰ ਜਦ ਦਾਖ਼ਲ ਹੋਣ ਲੱਗਾ ਤਾਂ ਜਾਲ ਵਿਚ ਫਸ ਗਿਆ।

ਕਈ ਦਿਨਾਂ ਦਾ ਤਪਿਆ ਕਿਸਾਨ ਸੋਟਾ ਲੈ ਆਇਆ। ਉਸ ਨੇ ਹਿਰਨ ਨੂੰ ਕੁੱਟਣਾ ਸ਼ੁਰੂ ਕੀਤਾ। ਉਹ ਚੀਖਾਂ ਮਾਰੇ ਪਰ ਹੁਣ ਕੌਣ ਛੁਡਾਵੇ। ਮਾਰ ਮਾਰ ਲੱਤਾਂ ਭੰਨ ਦਿੱਤੀਆਂ। ਪਰਾਈ ਪੈਲੀਆਂ ਵਿਚ ਜਾਣ ਦਾ ਆਖ਼ਰ ਫਲ ਇਹੀ ਹੁੰਦਾ ਹੈ।

ਜਿਨ੍ਹਾਂ ਦੇ ਵਿਕਾਰਾਂ ਨਾਲ ਮਨ ਕਾਲੇ ਹੋ ਚੁੱਕੇ ਹਨ, ਉਹ ਆਪਣੀ ਪ੍ਰਾਲਬਧ ਵਿਚ ਸੰਤੁਸ਼ਟ ਨਹੀਂ ਰਹਿੰਦੇ।

ਧਰਮ, ਨੀਤੀ ਤੇ ਸਮਾਜ ਨੇ ਵਾੜ ਲਾਈ ਹੋਈ ਹੈ ਤਾਕਿ ਹਰ ਇਕ ਦਾ ਧਨ ਪਰਿਵਾਰ ਸੁਰੱਖਿਅਤ ਰਹੇ। ਪਰ ਕਾਲੇ ਹਿਰਨ ਇਨ੍ਹਾਂ ਤਿੰਨਾਂ ਵਾੜਾਂ ਨੂੰ ਛਾਲਾਂ ਮਾਰ ਲੰਘ ਜਾਂਦੇ ਹਨ ਤੇ ਦੂਜਿਆਂ ਦਾ ਧਨ ਤੇ ਤਨ ਖੋਹਣ ਦੀ ਕੋਸ਼ਿਸ਼ ਕਰਦੇ ਹਨ। ਮਕਸਦ ਵਿਚ ਕਾਮਯਾਬੀ ਤੋਂ ਬਾਅਦ ਆਦਤ ਬਣ ਜਾਂਦੀ ਹੈ ਜੋ ਅੰਤ ਵਿਚ ਮਹਾਨ ਦੁਖ ਦਾ ਕਾਰਨ ਬਣਦੀ ਹੈ:

**ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥**
**ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥**
**ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ॥**
**ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ॥**
**ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥**

*(ਆਸਾ ਮ: ੧, ਪੰਨਾ 438)*

ਭੌਰਾ ਇਕ ਫੁੱਲ 'ਤੇ ਤ੍ਰਿਪਤ ਨਹੀਂ ਹੁੰਦਾ, ਜਦ ਕਿ ਇਕ ਫੁੱਲ ਵਿਚ ਇਤਨਾ ਕੁਛ ਹੈ ਕਿ ਇਹ ਕਈ ਦਿਨ ਤ੍ਰਿਪਤ ਰਹਿ ਸਕਦਾ ਹੈ। ਵਾਸ਼ਨਾ ਦਾ ਮਾਰਿਆ ਭੌਰਾ ਇਕ ਤੋਂ ਦੂਜੇ, ਦੂਜੇ ਤੋਂ ਤੀਜੇ 'ਤੇ ਭਟਕਦਾ ਹੈ ਤੇ ਆਖ਼ਿਰ ਕਮਲ ਫੁੱਲ ਵਿਚ ਫਸ, ਮੌਤ ਦਾ ਸ਼ਿਕਾਰ ਹੁੰਦਾ ਹੈ। ਮਨੁੱਖ ਦੀ ਭੌਰੇ ਸਮਾਨ ਬ੍ਰਿਤੀ ਨੇ ਕਈ ਫੁੱਲਾਂ ਨੂੰ ਮੈਲਾ ਕੀਤਾ ਹੈ ਤੇ ਆਖ਼ਰ ਕਿਸੇ ਫੁੱਲ ਵਿਚ ਫਸ, ਦੁੱਖਾਂ ਦਾ ਸ਼ਿਕਾਰ ਹੋ ਜਾਂਦਾ ਹੈ। ਭੌਰੇ ਸਮਾਨ ਬ੍ਰਿਤੀ ਰੱਖਣ ਵਾਲੇ ਘਰ ਡ਼ਾਤ

ਮਾਰਨਾ ਭੁੱਲ ਜਾਂਦੇ ਹਨ ਤੇ ਇਨ੍ਹਾਂ ਦੇ ਸੰਗੀਤ ਦੀਆਂ ਧੁਨਾਂ ਗੁੰਜਾਰਾਂ ਬੇਗਾਨੇ ਫੁੱਲਾਂ ਵਾਸਤੇ ਹੁੰਦੀਆਂ ਹਨ।

ਪਰਾਏ ਖੇਤਾਂ ਵਿਚ ਵਾੜਾਂ ਭੰਨ ਕੇ ਲੰਘਣ ਵਾਲਾ ਜਿਥੇ ਆਮ ਹਿਰਨ ਨਹੀਂ, ਕਾਲਾ ਹਿਰਨ ਹੈ, ਉਥੇ ਬੇਗਾਨੇ ਫੁੱਲਾਂ 'ਤੇ ਭਟਕਣ ਵਾਲਾ ਭੌਰਾ ਕਾਲਾ ਹੈ :

**ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥**
**ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥**
**ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥**
**ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ ॥**
**ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ ॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥**

*(ਆਸਾ ਮ: ੧, ਪੰਨਾ 439)*

ਜ਼ਬਾਨ ਦੇ ਰਸ ਨੇ ਮਨੁੱਖ ਨੂੰ ਭਖ-ਅਭਖ ਖਾਵਣ 'ਤੇ ਮਜਬੂਰ ਕੀਤਾ ਹੈ, ਜਿਹਬਾ ਨੂੰ ਜਿਤਨੇ ਤਕ ਪਰਮ-ਰਸ ਨਾਮ ਨਾ ਮਿਲ ਜਾਵੇ, ਇਸ ਨੂੰ ਕਾਬੂ ਵਿਚ ਰੱਖਣਾ ਔਖਾ ਹੈ। ਲੋੜ ਵੀ ਨਹੀਂ ਤਾਂ ਵੀ ਖਾਈ ਜਾਣਾ, ਜੋ ਧਰਮ ਦੇ ਅਨੁਕੂਲ ਨਾ ਹੋਵੇ ਉਸ ਨੂੰ ਖਾਵਣਾ। ਜੋ ਰੋਗ ਤੇ ਵਿਕਾਰ ਨੂੰ ਜਨਮ ਦੇਵੇ ਉਸ ਨੂੰ ਰਸ ਅਧੀਨ ਖਾਈ ਜਾਣਾ। ਇਸ ਦਾ ਅੰਤ ਏਹੀ ਹੁੰਦਾ ਹੈ ਕਿ ਮਾਸ ਦੇ ਰਸ ਦੀ ਮਾਰੀ ਹੋਈ ਜਿਹਬਾ ਰਸ ਵਿਚ ਲੀਨ ਮੱਛੀ ਨੂੰ ਮਾਸ ਦਿੱਸਦਾ ਹੈ—ਕੁੰਡੀ ਨਹੀਂ ਦਿੱਸਦੀ। ਪਦਾਰਥ ਦਾ ਰਸ ਦਿੱਸਣਾ, ਉਸ ਰਸ ਵਿਚ ਪਿਆ ਰੋਗ ਨਾ ਦਿੱਸਣਾ, ਦੁੱਖਾਂ ਨੂੰ ਜਨਮ ਦੇਂਦਾ ਹੈ।

ਮਨੁੱਖ ਕੋਲ ਮੱਛੀ ਵਾਲੀ ਇਹ ਬ੍ਰਿਤੀ ਮੌਜੂਦ ਹੈ। ਜਿਹਬਾ ਰਸ ਨੇ ਅਨੇਕਾਂ ਰੋਗਾਂ ਨੂੰ ਜਨਮ ਦਿੱਤਾ ਹੈ। ਜਿਹਬਾ ਰਸ ਰੋਗ ਮਨੁੱਖ ਨੂੰ ਭ੍ਰਸ਼ਟ ਕਰਨ ਦਾ ਕਾਰਨ ਬਣੀ ਹੈ। ਜਦ ਰੋਗ ਆਣ ਘੇਰਦੇ ਹਨ ਤਾਂ ਜ਼ਾਰੋਜ਼ਾਰ ਰੋਂਦਾ ਹੈ :

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥**

*(ਸਿਰੀਰਾਗੁ ਮਹਲੁ ੧, ਪੰਨਾ 16)*

ਤਨ ਤੇ ਮਨ ਦਾ ਰੋਗ ਜਦ ਆਣ ਘੇਰਦਾ ਹੈ ਤਾਂ ਇਲਾਜ ਨਾ ਬਣੇ ਤਾਂ ਅਸਲੀਅਤ ਦਿੱਸਦੀ ਹੈ, ਪਰ ਹੁਣ ਕੀ ਬਣ ਸਕਦਾ ਹੈ :

**ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥**
**ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥**
**ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥**

*(ਆਸਾ ਮ: ੧, ਪੰਨਾ 439)*

ਅਧਿਐਨ ਕਰਦੇ ਕਰਦੇ ਕੁਛ ਗਿਆਨ ਮਿਲ ਜਾਵੇ, ਸਾਧਨਾ ਕਰਦੇ ਕਰਦੇ ਕੁਛ ਮਾਣ-ਪ੍ਰਤਿਸ਼ਟਾ ਮਿਲ ਜਾਵੇ, ਅਭਿਆਸ ਕਰਦੇ ਹੋਏ ਕੋਈ ਸਿੱਧੀ ਮਿਲ ਜਾਵੇ ਤਾਂ ਮਨੁੱਖ ਕੋਈ ਆਪਣਾ ਹੀ ਪੰਥ ਤੋਰ, ਗੁਰੂ ਯਾ ਭਗਵਾਨ ਬਣਨ ਦਾ ਦਾਅਵਾ ਕਰਦਾ ਹੈ। ਇਸ ਸੱਚ ਤੋਂ ਉਲਟ ਆਪਣੀ ਜੀਵਨ-ਧਾਰਾ ਨੂੰ ਤੋਰਦਾ ਹੈ:

**ਜਿਨਿ ਜਿਨਿ ਤਨਿਕ ਸਿਧ ਕੋ ਪਾਯੋ॥**
**ਤਿਨ ਤਿਨ ਅਪਨਾ ਰਾਹੁ ਚਲਾਯੋ॥** *(ਬਚਿੱਤ੍ਰ ਨਾਟਕ)*

ਰਸਤਾ ਉਹੋ ਬਣਾਨਾ ਜੋ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਉਜਾਗਰ ਕਰੇ ਤੇ ਉਨ੍ਹਾਂ 'ਤੇ ਹੀ ਖ਼ਤਮ ਹੋਵੇ।

ਇਸ ਤਰ੍ਹਾਂ ਦੇ ਛੋਟੇ ਛੋਟੇ ਟੁਕੜਿਆਂ ਵਿਚ ਚੱਲੇ ਪੰਥ ਸੱਚ ਤਕ ਪਹੁੰਚਣ ਤੋਂ ਵਾਂਝੇ ਰਹਿ ਜਾਂਦੇ ਹਨ।

ਦਰਿਆ ਵਿੱਚੋਂ ਨਿਕਲਿਆ ਵਾਹੜ ਅਕਸਰ ਮਾਰੂਥਲ ਵਿਚ ਖੋਹ ਜਾਂਦਾ ਹੈ। ਤੀਬਰ ਵੇਗ ਨਾ ਹੋਣ ਕਾਰਨ ਰਸਤੇ ਵਿਚ ਹੀ ਸੁੱਕ ਜਾਂਦਾ ਹੈ ਤੇ ਆਪਣੀ ਹੋਂਦ ਮਿਟਾ ਬੈਠਦਾ ਹੈ।

ਸੱਚ ਦੀ ਤੀਬਰ ਜਗਿਆਸਾ ਨਾ ਹੋਵੇ, ਸ਼ਖ਼ਸੀ ਪੂਜਾ ਦਾ ਅਡੰਬਰ ਹੋਵੇ ਤਾਂ ਐਸੇ ਪੰਥ ਕੁਛ ਦਿਨ ਸ਼ੋਰ-ਸ਼ਰਾਬਾ ਕਰ, ਹਮੇਸ਼ਾ ਵਾਸਤੇ ਖੋਹ ਜਾਂਦੇ ਹਨ।

ਗੁਰਬਾਣੀ ਸਤਿਸੰਗ ਤੋਂ ਜਦ ਕੋਈ ਆਪਣੀ ਜੀਵਨ-ਧਾਰਾ ਨੂੰ ਵੱਖ ਤੋਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਦੁੱਖਾਂ ਦੇ ਮਾਰੂਥਲਾਂ ਵਿਚ ਖੋਹ ਜਾਣਾ ਕੁਦਰਤੀ ਹੋ ਜਾਂਦਾ ਹੈ।

ਨਦੀ ਦਾ ਸਾਗਰ ਤਕ ਪੁੱਜਣਾ ਸਾਗਰ ਹੁੰਦਾ ਹੈ ਪਰ ਨਦੀ ਵਿਚ ਵਾਹੜ ਦਾ ਮਾਰੂਥਲ ਵਿਚ ਭਟਕਣਾ ਆਪਣੇ ਆਪ ਨੂੰ ਮਿਟਾਣਾ ਹੈ।

ਸੰਸਾਰ ਵਿਚ ਜਦ ਕੋਈ ਮਹਾਂਪੁਰਸ਼ ਇਕ ਪੂਰਨ ਸੱਚ ਦੀ ਧਾਰਾ ਨੂੰ ਸ਼ਹੁ ਸਾਗਰ ਦੀ ਤਰਫ਼ ਤੋਰਦਾ ਹੈ ਤਾਂ ਬਾਦ ਵਿਚ ਅਣਗਿਣਤ ਵਾਹੜੇ ਆਪਣਾ ਆਪਣਾ ਰਸਤਾ ਬਣਾ ਲੈਂਦੇ ਹਨ ਤੇ ਫਿਰ ਪਰਮਾਤਮਾ ਨਾਲ ਮਿਲਣਾ ਸੰਜੋਗਾਂ ਦੀ ਗੱਲ ਬਣ ਜਾਂਦੀ ਹੈ:

**ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥**
**ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥**
**ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ॥**
**ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ॥**

*(ਆਸਾ ਮ: ੧, ਪੰਨਾ 439)*

ਹੰਕਾਰ ਮੈਂ ਹਾਂ, ਇਹ ਭਾਵ ਆਪਣਾ ਅਲੱਗ ਰਸਤਾ ਬਣਾ ਲੈਂਦਾ ਹੈ:

**ਜਿਨਿ ਜਿਨਿ ਤਨਿਕ ਸਿਧ ਕੋ ਪਾਯੋ ॥**
**ਤਿਨ ਤਿਨ ਅਪਨਾ ਰਾਹੁ ਚਲਾਯੋ ॥**

ਗੁਰੂ ਗੁਰਬਾਣੀ ਦੀ ਸਰਿਤਾ ਤੋਂ ਵੱਖ ਹੋ ਕੇ ਚੱਲਣਾ ਤੇ ਆਪਣਾ ਅੱਡਰਾ ਪੰਥ ਖੜਾ ਕਰਨਾ, ਉਸ ਵਿਚ ਆਪਣੀ ਹੀ ਪੂਜਾ ਪ੍ਰਧਾਨ ਰੱਖਣੀ, ਐਸੇ ਹੰਕਾਰੀ ਪੁਰਸ਼ਾਂ ਦਾ ਸੰਜੋਗਾਂ ਨਾਲ ਹੀ ਮੇਲ ਹੁੰਦਾ ਹੈ।

ਜੀਵਨ-ਯਾਤਰਾ ਬਹੁਤ ਲੰਬੀ ਹੋ ਜਾਂਦੀ ਹੈ, ਐਸੀ ਜੀਵਨ-ਯਾਤਰਾ ਅਕਸਰ ਵਿਕਾਰਾਂ ਦੇ ਮਾਰੂਥਲ ਵਿਚ ਹੀ ਭਟਕ ਕੇ ਖੋਹ ਜਾਂਦੀ ਹੈ।

# ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ

ਮਾਨਸਿਕ ਰੋਗਾਂ ਵਿੱਚੋਂ ਵਹਿਮ ਤੋਹਮਤ ਦਾ ਆਪਣਾ ਇਕ ਖ਼ਾਸ ਥਾਂ ਹੈ, ਕਹਿੰਦੇ ਹਨ ਵਹਿਮ ਦਾ ਇਲਾਜ ਲੁਕਮਾਨ ਹਕੀਮ ਕੋਲ ਵੀ ਨਹੀਂ ਸੀ।

ਜੋ ਘਟਨਾ ਘਟੀ ਨਹੀਂ ਔਰ ਜੋ ਹੋ ਹੀ ਨਾ ਸਕੇ, ਉਸ ਨੂੰ ਮੰਨ ਜਾਣਾ—ਇਹ ਵਹਿਮ ਹੈ। ਲਗਾਤਾਰ ਮੰਨਣ ਨਾਲ ਮਨੌਤ ਮਨ ਵਿਚ ਆਪਣੀ ਥਾਂ ਬਣਾ ਲੈਂਦੀ ਹੈ, ਫਿਰ ਮਨ ਵਿੱਚੋਂ ਕੱਢਣਾ ਔਖਾ ਹੋ ਜਾਂਦਾ ਹੈ। ਮਾਨਸਿਕ ਤਲ 'ਤੇ ਬਹੁਤ ਸਾਰੀਆਂ ਐਸੀਆਂ ਮਨੌਤਾਂ ਜੀ ਰਹੀਆਂ ਹਨ, ਜਿਨ੍ਹਾਂ ਦਾ ਸੱਚਾਈ ਨਾਲ ਦੂਰ ਦਾ ਵੀ ਵਾਸਤਾ ਨਹੀਂ।

ਵਹਿਮ ਤੇ ਮਨੌਤ ਹਰ ਦੇਸ਼, ਹਰ ਕੌਮ ਅੰਦਰ ਹੁੰਦੇ ਹਨ। ਹਰ ਸਿਆਣਾ ਤੇ ਮੂਰਖ, ਪੜ੍ਹਿਆ-ਅਣਪੜ੍ਹਿਆ ਇਸ ਦੀ ਲਪੇਟ ਵਿਚ ਆ ਜਾਂਦਾ ਹੈ। ਤੇਰਾਂ ਨੰਬਰ ਮਨਹੂਸ ਹੈ, ਇਸ ਵਾਸਤੇ ਤੇਰਾਂ ਨੰਬਰ ਦੇ ਮਕਾਨ ਯਾ ਕਮਰੇ ਵਿਚ ਨਹੀਂ ਰਹਿਣਗੇ। ਇਸ ਵਾਸਤੇ ਇਕ ਹੋਰ ਮੂੜ੍ਹਤਾ ਨੇ ਜਨਮ ਲਿਆ ਹੈ ਕਿ ਉਹ ਬਾਰਾਂ ਤੋਂ ਬਾਦ ਚੌਦਾਂ ਦੀ ਗਿਣਤੀ ਮਕਾਨ ਯਾ ਕਮਰੇ 'ਤੇ ਲਾ ਦੇਣਗੇ। ਵਹਿਮ ਇਸ ਹੱਦ ਤਕ ਘਰ ਕਰ ਗਿਆ ਹੈ ਕਿ ਤੇਰਾਂ ਨੰਬਰ ਦਾ ਹਿੰਦਸਾ ਹੀ ਰੱਬ ਬਣ ਗਿਆ। ਯੌਰਪ ਨੂੰ ਅਸੀਂ ਐਸਾ ਮੰਨਦੇ ਹਾਂ ਕਿ ਸਾਇੰਸ ਤੇ ਦੁਨਿਆਵੀ ਤੌਰ 'ਤੇ ਬੜਾ ਉੱਨਤ ਹੈ। ਪਰ ਹਰ ਉੱਨਤੀ ਨਾਲ ਪਸਤੀ ਵੀ ਉਤਨੀ ਹੀ ਹੁੰਦੀ ਹੈ। ਚੀਨੀਆਂ ਦਾ ਵਹਿਮ ਇਹ ਹੈ ਕਿ ਕਿਸੇ ਥਾਂ ਉਨ੍ਹਾਂ ਨੂੰ ਠੁੱਡਾ ਲੱਗ ਜਾਵੇ ਤਾਂ ਉਸ ਥਾਂ ਧੂਪ-ਦੀਪ ਜ਼ਰੂਰ ਕਰਨਗੇ। ਉਨ੍ਹਾਂ ਦੀ ਮਨੌਤ ਹੈ ਕਿ ਉਸ ਥਾਂ 'ਤੇ ਕਿਸੇ ਵੈਰੀ ਦੀ ਰੂਹ ਹੈ, ਜਿਸ ਨੇ ਠੁੱਡਾ ਮਾਰਿਆ ਹੈ। ਮਰਦ ਮਰ ਜਾਵੇ ਤਾਂ ਉਸ ਨਾਲ ਕਾਗ਼ਜ਼ ਦੀ ਬਣਾਈ ਹੋਈ ਇਸਤਰੀ, ਧਨ, ਮਕਾਨ, ਹੋਰ ਸਾਜ਼ੋ-ਸਾਮਾਨ ਵੀ ਕਬਰਿਸਤਾਨ ਤਕ ਲੈ ਜਾਣਗੇ ਤਾਕਿ ਇਹ ਸਾਰਾ ਸਾਮਾਨ ਉਸ ਨੂੰ ਅੱਗੇ ਮਿਲੇ।

ਹਿੰਦੁਸਤਾਨ ਅਨੇਕਾਂ ਨਸਲਾਂ ਤੇ ਅਨੇਕਾਂ ਧਰਮਾਂ ਦਾ ਮੁਲਕ ਹੈ। ਇਸ ਵਾਸਤੇ ਇਥੇ ਅਨੇਕਾਂ ਵਹਿਮ-ਭਰੀਆਂ ਮਨੌਤਾਂ ਨੇ ਜਨਮ ਲਿਆ—ਕੋਈ ਨਿੱਛ ਮਾਰ ਦੇਵੇ ਯਾ ਆਪਣੇ ਆਪ ਨੂੰ ਆ ਜਾਵੇ ਤਾਂ ਫਿਰ ਕਿਸੇ ਖ਼ਾਸ ਕੰਮ 'ਤੇ ਨਹੀਂ ਜਾਣਾ, ਕੋਈ ਪਿੱਛੋਂ ਆਵਾਜ਼ ਮਾਰ ਦੇਵੇ, ਬਿੱਲੀ ਰਸਤਾ ਕੱਟ ਜਾਵੇ,

ਖੋਤਾ ਬੋਲ ਪਵੇ ਯਾ ਅਸਮਾਨ ਵਿੱਚੋਂ ਟੁੱਟਦਾ ਹੋਇਆ ਤਾਰਾ ਦਿੱਸ ਪਵੇ, ਇਹ ਸਾਰੀ ਬਦਸ਼ਗਨੀ ਦੀਆਂ ਨਿਸ਼ਾਨੀਆਂ ਮੰਨ ਲਈਆਂ ਜਾਂਦੀਆਂ ਹਨ।

ਚਾਂਦਨੀ ਰਾਤ ਹੋਵੇ, ਨਾਸਕਾ ਦੀ ਸੁਰ ਸੱਜੀ ਚੱਲ ਰਹੀ ਹੋਵੇ ਤਾਂ ਕਿਸੇ ਖ਼ਾਸ ਪਾਸੇ ਵੱਲ ਸਫ਼ਰ ਕਰਨਾ ਹੈ।

ਇਤਿਆਦਿਕ ਅਨੇਕ ਐਸੀਆਂ ਝੂਠੀਆਂ ਮਨੌਤਾਂ ਚੱਲ ਰਹੀਆਂ ਹਨ। ਇਨ੍ਹਾਂ ਮਨੌਤਾਂ ਨੂੰ ਮੰਨਣ ਵਾਲਾ ਧਰਮੀ ਨਹੀਂ ਹੁੰਦਾ। ਉਸ ਦੇ ਮਨ ਵਿਚ ਨਿਰੰਕਾਰ ਦੇ ਨਾਮ ਦਾ ਰਸ ਨਹੀਂ ਹੁੰਦਾ। ਅੰਤਸ਼ਕਰਨ ਰੱਬੀ ਯਾਦ ਤੋਂ ਖ਼ਾਲੀ ਹੁੰਦਾ ਹੈ। ਇਸ ਵਾਸਤੇ ਸ਼ਗਨ-ਅਪਸ਼ਗਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ :

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥**

*(ਆਸਾ ਮ: ੫, ਪੰਨਾ 401)*

**ਜਬ ਆਪਨ ਆਪੁ ਆਪਿ ਉਰਿ ਧਾਰੈ॥**
**ਤਉ ਸਗਨ ਅਪਸਗਨ ਕਹਾ ਬੀਚਾਰੈ॥**

*(ਗਉੜੀ ਸੁਖਮਨੀ ਮ: ੫, ਪੰਨਾ 291)*

ਦਿਨ-ਵਾਰ-ਮਹੀਨਾ-ਸਾਲ ਇਹ ਪਰਮਾਤਮਾ ਦੀ ਕ੍ਰਿਤ ਹੈ। ਜੇ ਕ੍ਰਿਤ ਮਾੜੀ ਹੈ ਤੇ ਕਰਤਾ ਚੰਗਾ ਨਹੀਂ ਹੋ ਸਕਦਾ। ਭੋਲੇ ਭਾਵ ਅਸੀਂ ਕਰਤੇ 'ਤੇ ਦੋਸ਼ ਲਾਈ੍ ਜਾ ਰਹੇ ਹਾਂ—ਇਹ ਦਿਨ ਠੀਕ ਹੈ, ਇਹ ਵਾਰ, ਮਹੀਨਾ, ਰੁੱਤ ਚੰਗੀ ਨਹੀਂ ਹੈ। ਪਰ ਇਹ ਆਖਣ ਦੀ ਹਿੰਮਤ ਨਹੀਂ ਕਰਦੇ ਕਿ ਅਸੀਂ ਖ਼ੁਦ ਚੰਗੇ ਨਹੀਂ ਹਾਂ। ਮਨੁੱਖ ਖ਼ੁਦ ਚੰਗਾ ਹੋਵੇ ਤਾਂ ਸਭ ਕੁਛ ਠੀਕ ਹੈ।

ਉਹੋ ਦਿਨ-ਵਾਰ-ਰੁੱਤ-ਥਿੱਤ ਮਹਾਨ ਹੈ, ਜਿਸ ਵਕਤ ਮਨ ਸਿਮਰਨ ਵਿਚ ਲੀਨ ਹੋਵੇ ਤੇ ਰਸਨਾ ਨਾਮ ਉਚਾਰਨ ਕਰੇ। ਸਾਡੇ ਭਲੇ ਹੋਣ ਨਾਲ ਦਿਨ ਦਿਹਾਰ ਭਲਾ ਹੋ ਜਾਂਦਾ ਹੈ :

**ਭਲੇ ਦਿਨਸ ਭਲੇ ਸੰਜੋਗ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ॥**
**ਓਹ ਬੇਲਾ ਕਉ ਹਉ ਬਲਿ ਜਾਉ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ॥**
**ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥**

*(ਗਉੜੀ ਮਹਲਾ ੫, ਪੰਨਾ 191)*

**ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ॥**

*(ਜੈਤਸਰੀ ਵਾਰ ਮ: ੫, ਪੰਨਾ 709)*

ਕਹਿੰਦੇ ਹਨ ਕਿ ਸੰਸਾਰ ਦੇ ਨੱਬੇ ਪ੍ਰਤੀਸ਼ਤ ਸੱਚ ਬਾਰ-ਬਾਰ ਦੋਹਰਾਏ ਗਏ ਝੂਠ ਹਨ। ਇਕ ਝੂਠ ਅਗਰ ਬਾਰ-ਬਾਰ ਦੋਹਰਾਇਆ ਜਾਵੇ ਤਾਂ ਬਹੁਤ ਸਾਰੇ ਉਸ ਝੂਠ ਨੂੰ ਰਟੀ ਜਾਵਣ ਤੇ ਇਹ ਖ਼ਿਆਲ ਹੀ ਮਿਟ ਜਾਂਦਾ ਹੈ ਕਿ ਇਹ ਝੂਠ ਹੈ। ਮਨੁੱਖ ਖ਼ੁਦ ਕਿਸੇ ਇਕ ਝੂਠ ਦਾ ਬਾਰ-ਬਾਰ ਜ਼ਿਕਰ ਕਰੇ ਤੇ ਬਹੁਤ

ਦਿਨਾਂ ਤਕ ਕਰਦਾ ਰਹੇ ਤਾਂ ਉਸ ਨੂੰ ਖ਼ੁਦ ਵੀ ਉਹੋ ਸੱਚ ਭਾਸਣ ਲੱਗ ਪੈਂਦਾ ਹੈ। ਵਹਿਮ ਮਨੌਤਾਂ ਬਿਲਕੁਲ ਝੂਠ ਹਨ ਪਰ ਇਤਨੀ ਬਾਰ ਦੋਹਰਾਈਆਂ ਗਈਆਂ ਹਨ ਕਿ ਹੁਣ ਸੱਚ ਪ੍ਰਤੀਤ ਹੁੰਦੀਆਂ ਹਨ।

ਕਿਸੇ ਖ਼ਾਸ ਦਿਨ ਨੂੰ ਭੈੜਾ ਸਮਝ ਕੇ ਕੇਸੀਂ ਇਸ਼ਨਾਨ ਨਾ ਕਰਨਾ, ਸਫ਼ਰ ਨਾ ਕਰਨਾ, ਦਿਨ-ਦਿਹਾਰ ਨੂੰ ਭੈੜਾ ਸਮਝ ਕੇ ਵਿਆਹ ਕੁੜਮਾਈ ਨਾ ਕਰਨੀ, ਇਸ ਤਰ੍ਹਾਂ ਦੀਆਂ ਅਨੰਤ ਵਹਿਮ ਭਰੀਆਂ ਮਨੌਤਾਂ ਚੱਲ ਰਹੀਆਂ ਹਨ।

ਜਿਸ ਵੇਲੇ ਪਰਮਾਤਮਾ ਚੇਤੇ ਆਵੇ, ਉਸ ਦੀ ਯਾਦ ਨਾਲ ਹਿਰਦਾ ਸਰਸ਼ਾਰ ਹੋ ਜਾਵੇ, ਬਸ ਉਹ ਦਿਨ ਘੜੀ ਮਹਾਨ ਹੈ।

**ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥**
**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ॥**

*(ਗਉੜੀ ਵਾਰ ਮ: ੫, ਪੰਨਾ 318)*

**ਪਿਰਿ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ॥**
**ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ॥**

*(ਗੂਜਰੀ ਵਾਰ ਮ: ੫, ਪੰਨਾ 522)*

ਵਹਿਮ ਤੇ ਤੋਹਮਤ ਨੂੰ ਜ਼ਿਆਦਾ ਜਨਮ ਤਥਾਕਥਿਤ ਧਰਮੀ ਲੋਕਾਂ ਨੇ ਦਿੱਤਾ ਹੈ। ਵਹਿਮੀ ਮਨੁੱਖ ਸਹਿਮਿਆ ਡਰਿਆ ਹੁੰਦਾ ਹੈ। ਆਪਣੇ 'ਤੇ ਦੋਸ਼ ਮੜ੍ਹਨ ਦੀ ਥਾਂ ਉਹ ਦਿਨ-ਦਿਹਾਰ; ਕੁੱਤੇ ਬਿੱਲੀਆਂ 'ਤੇ ਦੋਸ਼ ਮੜ੍ਹ ਛੱਡਦਾ ਹੈ। ਇਸ ਤਰ੍ਹਾਂ ਆਪ ਬਚਣ ਦੀ ਕੋਸ਼ਿਸ਼ ਕਰਦਾ ਹੈ। ਇਸ ਨਾਲ ਆਪਣੇ ਆਪ ਨੂੰ ਸੰਵਾਰਨ ਦਾ ਅਵਸਰ ਵੀ ਖੋਹ ਬੈਠਦਾ ਹੈ। ਭਾਈ ਗੁਰਦਾਸ ਜੀ ਨੇ ਐਸੇ ਵਹਿਮ ਨਾਲ ਭਰੇ ਹੋਏ ਮਨੁੱਖ ਦਾ ਦ੍ਰਿਸ਼ ਇਸ ਤਰ੍ਹਾਂ ਪੇਸ਼ ਕੀਤਾ ਹੈ:

**ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ,**
**ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ॥**
**ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ,**
**ਕਰਤ ਗਵਨ ਸੋ ਮਹੂਰਤ ਸੋਧਾਵਹੀ॥**
**ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨ ਕੈ,**
**ਸੰਕਾ ਉਪਰਾਜਿ ਬਹੁਰਿ ਘਰਿ ਆਵਹੀ॥**
**ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ,**
**ਦੁਬਿਧਾ ਅਛਿਤ ਨ ਪਰੰਮ ਪਦ ਪਾਵਹੀ॥੪੪੭॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਜਿਸ ਨੂੰ ਇਕ ਦੀ ਟੇਕ ਹੈ ਤੇ ਇਸ ਗੱਲ ਦੀ ਵੀ ਸੂਝ ਹੈ ਕਿ ਕ੍ਰਿਤ ਮਾਨ ਜਗਤ ਕਰਤੇ ਦੇ ਵੱਸ ਹੈ, ਐਸੀ ਸੂਝ-ਬੂਝ ਰੱਖਣ ਵਾਲੇ 'ਤੇ ਕਿਸੇ ਸ਼ਗਨ ਅਪਸ਼ਗਨ ਦਾ ਅਸਰ ਨਹੀਂ ਪੈਂਦਾ:

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ॥**
**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੂ,**
**ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ॥**
**ਜਾਨਤ ਨ ਸਗਨ ਲਗਨ ਆਨ ਦੇਵ ਸੇਵ,**
**ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ॥**
**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ,**
**ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ॥੪੪੮॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

ਵਿਘਨਾਂ ਦਾ ਦਿਨ-ਦਿਹਾਰ ਨਾਲ ਕੋਈ ਸੰਬੰਧ ਨਹੀਂ, ਇਹ ਤਾਂ ਨਾਮ-ਬਾਣੀ ਦੇ ਵਿਸਰਨ ਨਾਲ ਪੈਦਾ ਹੋਣ ਲੱਗ ਪੈਂਦੇ ਹਨ:

**ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥**

*(ਸਲੋਕ ਮ: ੫, ਪੰਨਾ 522)*

ਅਗਰ ਨਾਮ ਵਿਚ ਦ੍ਰਿੜ੍ਹਤਾ ਹੋਵੇ, ਸਤਿਗੁਰੂ 'ਤੇ ਪੂਰਨ ਭਰੋਸਾ ਹੋਵੇ ਤਾਂ ਫਿਰ ਸਾਰੇ ਵਿਘਨ ਨਾਸ ਹੋ ਜਾਂਦੇ ਹਨ:

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ॥**

*(ਸੋਰਠਿ ਮ: ੫, ਪੰਨਾ 622)*

# ਏਕ ਵਸਤੁ ਬੂਝਹਿ ਤਾ ਹੋਵਹਿ ਪਾਕ

ਮਨੁੱਖੀ ਤਨ ਜਿਥੇ ਸਿਰਜਨਹਾਰ ਦੀ ਇਕ ਵਡਮੁੱਲੀ ਘਾੜਤ ਹੈ, ਉਥੇ ਇਸ ਤਨ ਦਾ ਮਾਣ ਇਸ ਚੇਤਨਾ 'ਤੇ ਪਿਆ ਫ਼ਜ਼ੂਲ ਬੋਝ ਹੈ। ਤਨ ਕੋਲ ਹੈ, ਸੰਸਾਰ ਦਿੱਸ ਰਿਹਾ ਹੈ ਤੇ ਕਰਤਾਰ ਨਾ ਦਿੱਸਦਾ ਹੈ ਤੇ ਨਾ ਹੀ ਕੋਲ ਪ੍ਰਤੀਤ ਹੁੰਦਾ ਹੈ। ਇਸ ਲਈ ਤਨ ਦੀ ਪਕੜ ਬਹੁਤ ਜ਼ਿਆਦਾ ਹੈ। ਤਨ ਜਵਾਨ ਤੇ ਸੁੰਦਰ ਹੋਵੇ ਤਾਂ ਇਸ ਤਨ ਤੋਂ ਬਾਹਰ ਵੀ ਕੁਛ ਹੈ, ਐਸਾ ਵੇਖਣਾ ਕਠਿਨ ਹੋ ਜਾਂਦਾ ਹੈ। ਧਨ ਤੇ ਪ੍ਰਭੁਤਾ ਦੇ ਨਸ਼ੇ ਨਾਲੋਂ ਜੋਬਨ ਜਵਾਨੀ ਦਾ ਨਸ਼ਾ ਬਹੁਤ ਜ਼ਿਆਦਾ ਹੁੰਦਾ ਹੈ:

**ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥**

*(ਧਨਾਸਰੀ ਮ: ੯, ਪੰਨਾ 685)*

ਸਾਡੀ ਚੇਤਨਾ ਇਸ ਤਨ ਦੇ ਪਾਲਣ, ਸੰਵਾਰਨ ਤੇ ਭੋਗਾਂ ਦੇ ਰਸ ਵਿਚ ਗ਼ਰਕ ਨਾ ਹੋ ਜਾਵੇ, ਗੁਰੂ ਗੁਰਬਾਣੀ ਨੇ ਤਨ ਦੀ ਸਹੀ ਹੋਂਦ ਸਾਡੇ ਸਾਹਮਣੇ ਰੱਖ ਕੇ ਤਨ ਤੋਂ ਉੱਚਾ ਉਠਣ ਦੀ ਸਿਖਸ਼ਾ ਦਿੱਤੀ ਹੈ।

ਜਿਸ ਤਰ੍ਹਾਂ ਵੱਖ ਵੱਖ ਰੰਗਾਂ ਦੇ ਕੱਪੜੇ ਅਸੀਂ ਪਹਿਨਦੇ ਹਾਂ, ਇਸੇ ਤਰ੍ਹਾਂ ਵੱਖ ਵੱਖ ਰੰਗਾਂ ਦੀ ਖੱਲੜੀ ਸਿਰਜਣਹਾਰ ਨੇ ਸਾਨੂੰ ਦਿੱਤੀ ਹੈ। ਕਿਸੇ ਨੂੰ ਗੋਰੀ ਚਿੱਟੀ, ਕਿਸੇ ਨੂੰ ਪੀਲੀ ਯਾ ਲਾਲ ਤੇ ਕਿਸੇ ਨੂੰ ਸਾਂਵਲੀ ਯਾ ਕਾਲੀ ਪਰ ਇਸ ਖੱਲੜੀ ਦੇ ਥੱਲੇ ਝਾਤ ਮਾਰੀਏ ਤਾਂ ਫਿਰ ਸਾਰਾ ਸਾਜ਼ੋ-ਸਾਮਾਨ ਇਕੋ ਹੀ ਹੈ।

ਖੱਲੜੀ ਦੇ ਥੱਲੇ ਮਿੱਝ ਹੈ, ਮਾਸ ਹੈ, ਖ਼ੂਨ ਹੈ ਤੇ ਗੰਦਗੀ ਹੈ ਔਰ ਹੱਡੀਆਂ ਹਨ:

**ਬਿਸਟਾ ਅਸਤ ਰਕਤੁ ਪਰੇਟੇ ਚਾਮ॥**
**ਇਸੁ ਊਪਰਿ ਲੇ ਰਾਖਿਓ ਗੁਮਾਨ॥** *(ਆਸਾ ਮ: ੫, ਪੰਨਾ 374)*

ਤਨ ਦੀ ਸੁੰਦਰਤਾ ਨੂੰ ਵੇਖ, ਬਹੁਤ ਟੇਢਾ ਆਕੜ ਕੇ ਚੱਲਣ ਵਾਲੇ ਨੂੰ ਗੁਰਬਾਣੀ ਆਪਣੀ ਵਾਸਤਵਿਕਤਾ ਵੇਖਣ ਦਾ ਉਪਦੇਸ਼ ਦੇਂਦੀ ਹੈ:

**ਚਲਤ ਕਤ ਟੇਢੇ ਟੇਢੇ ਟੇਢੇ॥**
**ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥**

*(ਕੇਦਾਰ ਕਬੀਰ ਜੀ, ਪੰਨਾ 1124)*

ਖੱਲੜੀ ਰੂਪੀ ਕੱਪੜੇ ਦੇ ਥੱਲੇ ਬਿਸ਼ਟਾ, ਖ਼ੂਨ, ਮਿੱਝ, ਮਾਸ ਤੇ ਹੱਡੀਆਂ ਤੋਂ ਇਲਾਵਾ ਕੁਝ ਵੀ ਨਹੀਂ।

ਇਸ ਤਨ ਨਾਲ ਜੇਕਰ ਪਵਿੱਤਰ ਵਸਤੂਆਂ ਵੀ ਛੂਹ ਜਾਣ ਤਾਂ ਨਾਪਾਕ ਹੋ ਜਾਂਦੀਆਂ ਹਨ:

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ਯ ਦੇਹੰ ਮਲੀਣੰ ॥**
**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥**

*(ਮਹਲਾ ੫, ਗਾਥਾ, ਪੰਨਾ 1360)*

ਸੰਸਾਰ ਦੀ ਇਕ-ਤਿਹਾਈ ਦੌਲਤ ਸਰੀਰ ਨੂੰ ਸਜਾਵਣ ਦੇ ਸਾਮਾਨ 'ਤੇ ਖ਼ਰਚ ਹੋ ਜਾਂਦੀ ਹੈ। ਇਸ ਹਾਰ-ਸ਼ਿੰਗਾਰ ਨਾਲ ਵੀ ਸਰੀਰ ਦੀ ਅਪਵਿੱਤ੍ਰਤਾ ਬਣੀ ਰਹਿੰਦੀ ਹੈ।

ਅੰਨ, ਪਾਣੀ, ਲੂਣ, ਘਿਉ ਜੈਸੇ ਪਦਾਰਥ ਵੀ ਸਰੀਰ ਅੰਦਰ ਜਾ ਕੇ ਬਿਸ਼ਟਾ ਬਣ ਜਾਂਦੇ ਹਨ। ਐਸੇ ਦੇਵਤੇ ਸਰੀਰ ਨਾਲ ਸਪਰਸ਼ ਕਰਦੇ ਭ੍ਰਸ਼ਟ ਹੋ ਜਾਂਦੇ ਹਨ:

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ,**
**ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥**
**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥**

*(ਆਸਾ ਵਾਰ ਮ: ੧, ਪੰਨਾ 473)*

ਨੱਕ ਵਿੱਚੋਂ ਨਿਕਲੀ ਹੋਈ ਮੈਲ ਜਦ ਸਮੁੱਚੇ ਮੂੰਹ ਮੱਥੇ 'ਤੇ ਲੱਗ ਗਈ ਤਾਂ ਚੰਦ ਸਮਾਨ ਮੁੱਖੜਾ ਵੀ ਵੇਖਣ ਨੂੰ ਮਨ ਨਹੀਂ ਕਰਦਾ। ਜਿਸ ਸਰੀਰ ਅੰਦਰੋਂ ਇਹ ਮੈਲ ਨਿਕਲੀ, ਉਹ ਕਿਤਨਾ ਗ਼ਿਲਾਜ਼ਤ ਦੀ ਢੇਰੀ ਹੈ, ਇਹ ਕਦੇ ਸੋਚਣ ਦੀ ਕੋਸ਼ਿਸ਼ ਵੀ ਨਹੀਂ ਕੀਤੀ:

ਹੇ ਮਲ ਮੂਤ ਕਸੂਟ ਸਭੇ ਪੁਨ ਔਰ ਸਲੇਖਨ ਭਾਜਨ ਭਾਰੀ।
ਨਾਕ ਕੀ ਮੈਲ ਜਬੇ ਨਿਕਸੇ ਅਰਿ ਨਾਂਹਿ ਸੰਭਾਰ ਸੁ ਪੋਚ ਉਤਾਰੀ।
ਤੋ ਮੁਖ ਚੰਦ ਕਹੇ ਜਿਹ ਕੋ ਤਬ ਨਾਹਿ ਨਿਹਾਰ ਸਕੇ ਵੋਹ ਕਾਰੀ।
ਪਿਖ ਰੰਚਿਤ ਮੈਲ ਗਿਲਾਨ ਕਰੇ ਸ਼ਫ਼ ਜਾਨਤ ਨਾਹਿ ਅਹੈ ਕਛ ਸਾਰੀ।

ਗੰਦਗੀ ਦੀ ਇਹ ਢੇਰੀ ਕਿਸ ਤਰ੍ਹਾਂ ਪਾਵਨ ਪਵਿੱਤਰ ਹੋਏ, ਔਰ ਇਹ ਖਾਧਾ-ਪੀਤਾ ਸਫਲ ਹੋਏ ਤਾਂ ਸਤਿਗੁਰੂ ਜੀ ਦਾ ਹੁਕਮ ਇਹ ਹੈ:

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥**
**ਬਿਨੁ ਬੂਝੇ ਤੂੰ ਸਦਾ ਨਾਪਾਕ ॥** *(ਆਸਾ ਮ: ੫, ਪੰਨਾ 374)*

ਇਕ ਦਾ ਹਿਰਦੇ ਵਿਚ ਵਾਸਾ, ਇਕ ਨੂੰ ਦੇਖਣਾ ਤੇ ਇਕ ਦਾ ਜਾਪ ਕਾਇਆ ਨੂੰ ਪਵਿੱਤਰ ਕਰ ਦੇਂਦਾ ਹੈ। ਉਸ ਦੀ ਜ਼ਬਾਨ ਵਿੱਚੋਂ ਨਿਕਲੇ ਬੋਲ

ਰਤਨ ਹੁੰਦੇ ਹਨ। ਕਾਇਆ ਕੇਸਰ ਵਰਗੀ ਪਵਿੱਤਰ ਤੇ ਤਨ ਵਿੱਚੋਂ ਨਿਕਲਦੇ ਸਵਾਸਾਂ ਵਿੱਚੋਂ ਚੰਦਨ ਦੀ ਮਹਿਕ ਆਂਵਦੀ ਹੈ। ਬਾਹਰੋਂ ਅਤਰ ਲਾਉਣ ਦੀ ਲੋੜ ਨਹੀਂ ਰਹਿੰਦੀ। ਜਦ ਰੋਮ-ਰੋਮ ਵਿਚ ਪਰਮਾਤਮਾ ਆਣ ਵੱਸਦਾ ਹੈ ਤਾਂ ਫਿਰ ਤਨ ਵਿੱਚੋਂ ਬਦਬੂ ਆਵਣ ਦਾ ਸਵਾਲ ਹੀ ਨਹੀਂ ਹੈ:

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥**
**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥**

*(ਸਿਰੀਰਾਗੁ ਮ: ੧, ਪੰਨਾ 17)*

ਐਸੀ ਕਾਇਆ ਜਿਥੇ ਬੈਠੇਗੀ, ਥਾਂ ਪਵਿੱਤਰ ਹੋਵੇਗਾ। ਜਿਸ ਵਸਤੂ ਨੂੰ ਹੱਥਾਂ ਨਾਲ ਛੋਹੇਗੀ, ਉਹ ਵੀ ਪਵਿੱਤਰ ਹੋਵੇਗੀ। ਕਦਮਾਂ ਦੀ ਖ਼ਾਕ ਅਕਸੀਰ ਹੋ ਜਾਂਦੀ ਹੈ। ਐਸੀ ਕਾਇਆ ਵਿੱਚੋਂ ਉਹ ਪਵਿੱਤਰ ਲਹਿਰਾਂ ਨਿਕਲਦੀਆਂ ਹਨ, ਜਿਸ ਨਾਲ ਸਾਰਾ ਪਿੰਡਾ ਪਵਿੱਤਰ ਹੋ ਜਾਂਦਾ ਹੈ:

**ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥**
**ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥**

*(ਸਲੋਕ ਭਗਤ ਕਬੀਰ, ਪੰਨਾ 1370)*

ਅਗਰ ਅੰਤਰ ਆਤਮਾ ਪਵਿੱਤਰ ਹੋ ਜਾਵੇ ਤਾਂ ਤਨ ਵੀ ਮਹਾਨ ਤੇ ਪਵਿੱਤਰ ਹੋ ਜਾਂਦਾ ਹੈ। ਉਸ ਤਨ ਦੀ ਮਹਿਮਾ ਬਿਆਨ ਤੋਂ ਪਰੇ ਹੈ, ਬਿਸ਼ਟਾ ਦੀ ਢੇਰੀ ਰਤਨਾਂ ਦੀ ਖਾਣ ਬਣ ਜਾਂਦੀ ਹੈ।

# ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ

ਸੰਬੰਧ ਦੀਆਂ ਤਿੰਨ ਸ਼ਾਖ਼ਾਂ ਹਨ—ਦਾਦਕੇ, ਨਾਨਕੇ ਤੇ ਸਹੁਰੇ। ਇਹ ਸੰਬੰਧ ਖ਼ੂਨੀ ਹੈ, ਇਸ ਵਾਸਤੇ ਇਨ੍ਹਾਂ ਨੂੰ ਖ਼ੂਨੀ ਰਿਸ਼ਤਾ ਆਖੀਦਾ ਹੈ। ਕੁਝ ਸੰਬੰਧ ਦਿਲ ਦੇ ਹਨ। ਜਿਸ ਨਾਲ ਦਿਲ ਮਿਲ ਗਿਆ, ਸੰਬੰਧ ਜੁੜ ਗਿਆ। ਜਿਥੇ ਗੂੜ੍ਹ ਸੰਬੰਧ ਹੋਵਣ, ਉਥੇ ਮਨੁੱਖ ਆਪਣੇ ਆਪ ਨੂੰ ਖੋਲ੍ਹ ਕੇ ਰੱਖਦਾ ਹੈ, ਉਸ ਨੂੰ ਓਪਰਾਪਨ ਨਹੀਂ ਭਾਸਦਾ।

ਜਿਥੇ ਨਾ ਦਿਲੀ ਰਿਸ਼ਤਾ ਹੋਵੇ ਤੇ ਨਾ ਹੀ ਖ਼ੂਨੀ ਰਿਸ਼ਤਾ ਹੋਵੇ, ਉਥੇ ਮਨੁੱਖ ਆਪਣੇ ਆਪ ਨੂੰ ਬੰਦ ਕਰ ਕੇ ਰੱਖਦਾ ਹੈ, ਦਿਲ ਖੋਲ੍ਹ ਨਹੀਂ ਸਕਦਾ, ਭਾਵ ਪ੍ਰਗਟ ਨਹੀਂ ਕਰ ਸਕਦਾ। ਇਸ ਵਾਸਤੇ ਪੀੜਾ ਮਹਿਸੂਸ ਹੁੰਦੀ ਹੈ ਤੇ ਮਨੁੱਖ ਕਹਿ ਉਠਦਾ ਹੈ ਕਿ ਇਥੇ ਮੇਰਾ ਕੋਈ ਨਹੀਂ ਹੈ। ਵਡ-ਪਰਵਾਰੀ ਹੈ, ਅਸੀਂ ਖ਼ੁਸ਼-ਕਿਸਮਤ ਸਮਝਦੇ ਹਾਂ। ਪਿਤਾ ਹੈ, ਮਾਂ ਹੈ, ਭੈਣਾਂ ਹਨ, ਭਰਾ ਹਨ, ਯਾਰ-ਦੋਸਤ ਹਨ। ਨਾਨੀ, ਨਾਨਾ, ਮਾਮੀਆਂ, ਮਾਸੀਆਂ ਤੇ ਸਹੁਰੇ ਘਰ ਦਾ ਲੰਬਾ-ਚੌੜਾ ਸੰਬੰਧ ਹੈ।

ਸਰਬ ਸ਼ਕਤੀਮਾਨ ਪਰਮਾਤਮਾ ਅਕਾਲ ਪੁਰਖ ਨਾਲ ਅਸੀਂ ਕਿਹੋ ਜਿਹਾ ਸੰਬੰਧ ਜੋੜੀਏ ? ਉਹ ਸਾਡਾ ਕੀ ਲੱਗਦਾ ਹੈ ? ਉਸ ਵਿਚ ਅਸੀਂ ਕਿਹੜਾ ਰਿਸ਼ਤਾ ਨਿਰੂਪਣ ਕਰੀਏ ? ਦੁਨੀਆ ਦੀ ਬਹੁਗਿਣਤੀ ਵਾਲਾ ਮਜ਼ਹਬ ਈਸਾਈਅਤ ਉਸ ਅਕਾਲ ਪੁਰਖ ਪਰਮਾਤਮਾ ਨੂੰ ਪਿਤਾ (Father) ਆਖਦਾ ਹੈ। ਉਨ੍ਹਾਂ ਨੇ ਉਸ ਪਰਮ ਸ਼ਕਤੀ ਨਾਲ ਪਿਤਾ ਵਾਲਾ ਸੰਬੰਧ ਅਸਥਾਪਨ ਕੀਤਾ ਹੈ। ਉਹ ਪਿਤਾ (Father) ਆਖੀ ਜਾਂਦੇ ਹਨ ਤੇ ਉਨ੍ਹਾਂ ਦੀ ਸ਼ਰਧਾ ਇਸ ਰਿਸ਼ਤੇ ਦੇ ਆਲੇ-ਦੁਆਲੇ ਘੁੰਮਦੀ ਹੈ।

ਸਨਾਤਨ ਮਤ ਦਾ ਇਕ ਧੜਾ ਉਸ ਪਰਮ ਸ਼ਕਤੀ ਨੂੰ ਮਾਂ ਆਖ ਕੇ ਪੂਜਦਾ ਹੈ। ਉਹ ਮਾਤਾ ਮਾਤਾ ਆਖੀ ਜਾਂਦਾ ਹੈ। ਮਾਤਾ ਦੇ ਜਗਰਾਤੇ, ਮਾਤਾ ਦੀ ਪੂਜਾ ਤੇ ਮਾਤਾ ਦੀ ਹੀ ਪ੍ਰਸੰਸਾ ਕਰਦਾ ਹੈ। ਉਸ ਨੇ ਉਸ ਪਰਮ ਸ਼ਕਤੀ ਨੂੰ ਨੈਣਾਂ ਦੇਵੀ, ਕਾਲੀ ਦੇਵੀ, ਵੈਸ਼ਨੋ ਦੇਵੀ, ਦੁਰਗਾ ਦੇਵੀ ਤੇ ਸਰਸਵਤੀ ਦੇਵੀ ਦੇ ਰੂਪ ਵਿਚ ਪੂਜਿਆ ਹੈ।

ਸੂਫ਼ੀਆਂ ਨੇ ਉਸ ਪਰਮ ਸ਼ਕਤੀ ਨਾਲ ਮਹਿਬੂਬ ਤੇ ਮਹਿਬੂਬਾ ਦਾ ਸੰਬੰਧ

ਜੋੜਿਆ ਹੈ। ਇਸ ਵਾਸਤੇ ਕਈ ਤੰਗ-ਦਿਲ ਮੁਸਲਮਾਨ ਸੂਫ਼ੀ ਕਲਾਮ ਨੂੰ ਪਸੰਦ ਨਹੀਂ ਕਰਦੇ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸੂਫ਼ੀਆਂ ਨੇ ਕੋਝਾ ਸੰਬੰਧ ਜੋੜਿਆ ਹੈ।

ਉਮਰ-ਖ਼ਿਆਮ, ਫ਼ਿਰਦੋਸੀ, ਸਾਅਦੀ, ਹਾਫ਼ਿਜ਼, ਸਰਮਦ ਤੇ ਸ਼ਮਸ ਤਬਰੇਜ਼ ਪਰਮਾਤਮਾ ਨਾਲ ਮਹਿਬੂਬ ਤੇ ਮਹਿਬੂਬਾ ਦੇ ਸੰਬੰਧ ਨਾਲ ਇਬਾਦਤ ਕਰਦੇ ਰਹੇ।

ਕੁਛ ਭਗਤਾਂ ਨੇ ਪਰਮਾਤਮਾ ਨੂੰ ਮਾਲਕ ਮੰਨ, ਆਪ ਦਾਸ ਹੋ, ਭਗਤੀ ਕਰਦੇ ਰਹੇ। ਸੂਰਦਾਸ, ਤੁਲਸੀ ਦਾਸ, ਕੇਸ਼ਵ, ਇਸੇ ਹੀ ਖ਼ਿਆਲਾਂ ਦੇ ਭਗਤ ਹਨ। ਕੁਝ ਰਾਜਾ ਤੇ ਪਰਜਾ ਦੇ ਸੰਬੰਧ ਜੋੜਦੇ ਹਨ। ਕੁਝ ਇਕ ਨੇ ਸ਼ਾਖ ਭਰਾ ਆਖਿਆ ਹੈ। ਫ਼ਰਕ ਸਿਰਫ਼ ਇਤਨਾ ਰੱਖਿਆ ਹੈ ਕਿ ਉਹ ਵੱਡਾ ਭਰਾ ਹੈ। ਸੰਬੰਧ ਦੀ ਭਿੰਨਤਾ ਕਰ ਕੇ ਈਸ਼ਵਰ ਦੇ ਭਿੰਨ-ਭਿੰਨ ਰੂਪ ਪ੍ਰਗਟ ਹੋਏ ਔਰ ਆਮ ਮਨੁੱਖ ਨੂੰ ਇਨ੍ਹਾਂ ਭਗਤਾਂ ਦੇ ਵਿਚਾਰਾਂ ਵਿਚ ਵਿਰੋਧਾਭਾਸ ਪ੍ਰਤੀਤ ਹੋਇਆ।

ਗੁਰਮਤਿ ਗੁਰਬਾਣੀ ਨੇ ਉਸ ਪਰਮ ਸ਼ਕਤੀ ਨਾਲ ਸਾਰੇ ਹੀ ਸੰਬੰਧ ਸਥਾਪਤ ਕੀਤੇ ਹਨ:

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥**
**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥**

*(ਮਾਝ ਮ: ੫, ਪੰਨਾ 103)*

ਅਗਰ ਇਕ ਬੱਚੇ ਦੀ ਮਾਂ ਹੋਵੇ ਤੇ ਪਿਤਾ ਨਾ ਹੋਵੇ ਤਾਂ ਐਸਾ ਬੱਚਾ ਪੂਰਨ ਤੌਰ 'ਤੇ ਵਿਕਾਸ ਕਰਨੋਂ ਅਸਮਰੱਥ ਰਹਿ ਜਾਂਦਾ ਹੈ। ਜੇਕਰ ਪਿਤਾ ਹੋਵੇ ਤੇ ਮਾਂ ਨਾ ਹੋਵੇ ਤਾਂ ਮਮਤਾ ਤੋਂ ਵਾਂਝਾ ਰਿਹਾ ਅੰਦਰੂਨੀ ਕੋਮਲਤਾ ਖੋਹ ਬੈਠਦਾ ਹੈ ਤੇ ਫਿਰ ਕਿਸੇ ਨੂੰ ਪਿਆਰ ਕਰਨ ਵਿਚ ਹੀਣ ਰਹਿ ਜਾਂਦਾ ਹੈ, ਕਿਉਂਕਿ ਰਜਵਾਂ ਮਮਤਾ ਭਰਿਆ ਪਿਆਰ ਇਸ ਨੂੰ ਮਿਲਿਆ ਨਹੀਂ। ਭਰਾ ਨੂੰ ਬਾਹਵਾਂ ਆਖਿਆ ਗਿਆ ਹੈ। ਮਾਂ ਬਾਪ ਹੋਵਣ ਪਰ ਭਰਾ ਨਾ ਹੋਵੇ ਤਾਂ ਮਨੁੱਖ ਆਪਣੀਆਂ ਬਾਹਵਾਂ ਨੂੰ ਕਮਜ਼ੋਰ ਸਮਝਦਾ ਹੈ ਤੇ ਅੰਦਰ ਹੀਣ-ਭਾਵ ਮਹਿਸੂਸ ਕਰਦਾ ਹੈ।

ਦਿਲ ਹਾਲ ਦੱਸ ਸਕੀਏ ਤੇ ਬਰਾਬਰੀ ਮਹਿਸੂਸ ਹੋਵੇ, ਕੋਈ ਐਸਾ ਮਿੱਤਰ ਵੀ ਚਾਹੀਦਾ ਹੈ। ਮਿੱਤਰ ਦਾ ਨਾ ਹੋਣਾ ਵੀ ਜੀਵਨ ਵਿਚ ਇਕ ਬਹੁਤ ਵੱਡੀ ਘਾਟ ਬਣੀ ਰਹਿੰਦੀ ਹੈ।

ਸਤਿਗੁਰਾਂ ਨੇ ਉਸ ਪਰਮਾਤਮਾ ਨਾਲ ਦੋਸਤੀ ਦਾ ਸੰਬੰਧ ਵੀ ਜੋੜਿਆ ਹੈ।

**ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥**
**ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥**

*(ਜੈਤਸਰੀ ਮ: ੫, ਪੰਨਾ 703)*

**ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥**

*(ਜੈਤਸਰੀ ਮ: ੫, ਪੰਨਾ 703)*

**ਜਾ ਕਾ ਮੀਤੁ ਸਾਜਨੁ ਹੈ ਸਮੀਆ॥**
**ਤਿਸੁ ਜਨ ਕਉ ਕਹੁ ਕਾ ਕੀ ਕਮੀਆ॥** *(ਗਉੜੀ ਮ: ੫, ਪੰਨਾ 186)*

ਦਿਲਾਂ ਦੀ ਸਾਂਝ ਪਾਉਣ ਵਾਲੇ ਮਿੱਤਰ ਤਾਂ ਸਵਰਗਵਤ ਹੁੰਦੇ ਹਨ। ਦਿਲ ਦੀ ਗੱਲ ਦਿਲ ਵਿਚ ਹੀ ਰਹੇ ਤੇ ਕਿਸੇ ਨੂੰ ਦੱਸ ਨਾ ਸਕੀਏ ਤਾਂ ਦਿਲ 'ਤੇ ਬੋਝ ਬਣਿਆ ਰਹਿੰਦਾ ਹੈ। ਦਿਲ ਦੀ ਗੱਲ ਉਸ ਨੂੰ ਹੀ ਦੱਸੀ ਜਾ ਸਕਦੀ ਹੈ, ਜਿਸ ਨਾਲ ਦਿਲ ਦੀ ਸਾਂਝ ਹੋਵੇ।

ਮਹਿਬੂਬ ਤੇ ਮਹਿਬੂਬਾ ਦਾ ਸੰਬੰਧ ਵੀ ਬਾਣੀ ਵਿਚ ਵੇਖਣ ਨੂੰ ਮਿਲਦਾ ਹੈ:

**ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ॥**

*(ਸੂਹੀ ਮ: ੧, ਪੰਨਾ 762)*

**ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥**

*(ਆਸਾ ਮ: ੧, ਪੰਨਾ 359)*

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥**
**ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥**
**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥**
**ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥**

*(ਵਡਹੰਸੁ ਮ: ੧, ਪੰਨਾ 557)*

**ਕੀਓ ਸਿੰਗਾਰੁ ਮਿਲਨ ਕੇ ਤਾਈ॥**
**ਹਰਿ ਨ ਮਿਲੇ ਜਗਜੀਵਨ ਗੁਸਾਈ॥**
**ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ॥**
**ਰਾਮ ਬਡੇ ਮੈ ਤਨਕ ਲਹੁਰੀਆ॥** *(ਆਸਾ ਕਬੀਰ ਜੀ, ਪੰਨਾ 483)*

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥**

*(ਸਲੋਕ ਸੇਖ ਫਰੀਦ, ਪੰਨਾ 1379)*

ਪਰਮਾਤਮਾ ਰਾਜਾ ਹੈ। ਅਸੀਂ ਉਸ ਦੀ ਪਰਜਾ ਹਾਂ। ਇਹ ਸੰਬੰਧ ਵੀ ਮਿਲਦੇ ਹਨ:

**ਕੋਊ ਹਰਿ ਸਮਾਨਿ ਨਹੀ ਰਾਜਾ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥**

*(ਬਿਲਾਵਲੁ ਕਬੀਰ ਜੀ, ਪੰਨਾ 856)*

**ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥** *(ਸਾਰੰਗ ਕਬੀਰ ਜੀ, ਪੰਨਾ 1252)*

ਉਹ ਮਾਲਕ ਹੈ, ਅਸੀਂ ਉਸ ਦੇ ਗ਼ੁਲਾਮ ਹਾਂ:

**ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ॥**

*(ਗਉੜੀ ਕਬੀਰ ਜੀ, ਪੰਨਾ 338)*

ਸਾਡੀ ਜੀਵਨ-ਡੋਰੀ ਉਸ ਦੇ ਹੱਥ ਹੈ, ਜੀਵਾਂ ਦੀ ਜੀਵਨ-ਜੁਗਤੀ ਵੀ ਉਸ ਦੇ ਹੱਥ ਹੈ:

**ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ॥**

*(ਬਿਲਾਵਲ ਮ: ੫, ਪੰਨਾ 818)*

**ਪ੍ਰਭ ਡੋਰੀ ਹਾਥਿ ਤੁਮਾਰੇ॥** *(ਸੋਰਠਿ ਮ: ੫, ਪੰਨਾ 626)*

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥**
**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥**

*(ਸਲੋਕ ਭਗਤ ਕਬੀਰ ਜੀ, ਪੰਨਾ 1368)*

ਪਰਿਵਾਰ ਤੇ ਸੰਸਾਰ ਦੇ ਸਾਰੇ ਸੰਬੰਧ ਗੁਰਬਾਣੀ ਨੇ ਕਰਤੇ ਪੁਰਖ ਵਿਚ ਨਿਰੂਪਣ ਕੀਤੇ ਹਨ। ਸਾਰੇ ਸੰਬੰਧਾਂ ਵਿਚ ਉਹ ਆਪ ਹੀ ਮੂਰਤੀਮਾਨ ਹੈ। ਮਾਂ ਦੀ ਮਮਤਾ ਤੇ ਪਿਤਾ ਦੇ ਪਿਆਰ ਵਿਚ ਉਹ ਆਪ ਹੀ ਮਮਤਾ ਤੇ ਪਿਆਰ ਲਡਾ ਰਿਹਾ ਹੈ। ਇਸ ਵਾਸਤੇ ਗੁਰਮਤਿ ਗੁਰਬਾਣੀ ਨੇ ਪਹਿਲੇ ਮਾਤਾ-ਪਿਤਾ ਵਿਚ ਪਰਮਾਤਮਾ ਵੇਖਣ ਦੀ ਪ੍ਰੇਰਨਾ ਕੀਤੀ ਹੈ ਕਿਉਂਕਿ ਜਿਸ ਪਰਿਵਾਰ ਵਿਚ ਕਰਤਾਰ ਨਹੀਂ ਭਾਸਦਾ, ਉਸ ਸੰਸਾਰ ਵਿਚ ਕੁਦਰਤ ਵਿਚ ਕਾਦਰ ਦਿੱਸਣਾ ਔਖਾ ਹੈ।

ਮਾਂ ਦਾ ਦਿਲ ਤੋੜ ਕੇ, ਪਿਤਾ ਦੀ ਬੇਇਜ਼ਤੀ ਕਰ ਕੇ ਕੋਈ ਧਾਰਮਿਕ ਤੇ ਭਗਤ ਬਣਨ ਦੀ ਕੋਸ਼ਿਸ਼ ਕਰੇ ਤਾਂ ਉਹ ਝੂਠ ਤੇ ਪਾਖੰਡ ਹੋਵੇਗਾ:

**ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ॥**
**ਮਾਂ ਪਿਉ ਪਰਹਰਿ ਕਰੈ ਤਪੁ, ਵਣਖੰਡਿ ਭੁਲਾ ਫਿਰੈ ਬਿਬਾਣੀ॥**
**ਮਾਂ ਪਿਉ ਪਰਹਰਿ ਕਰੈ ਪੂਜ, ਦੇਵੀ ਦੇਵ ਨ ਸੇਵ ਕਮਾਣੀ॥**
**ਮਾਂ ਪਿਉ ਪਰਹਰਿ ਨਾਵ੍ਣਾ, ਅਠਸਠਿ ਤੀਰਥ ਘੁੰਮਣ ਵਾਣੀ॥**
**ਮਾਂ ਪਿਉ ਪਰਹਰਿ ਕਰੈ ਦਾਨ, ਬੇਈਮਾਨ ਅਗਿਆਨ ਪਰਾਣੀ॥**
**ਮਾਂ ਪਿਉ ਪਰਹਰਿ ਵਰਤ ਕਰਿ, ਮਰਿ ਮਰਿ ਜੰਮੈ ਭਰਮ ਭੁਲਾਣੀ॥**
**ਗੁਰੁ ਪਰਮੇਸਰੁ ਸਾਰੁ ਨ ਜਾਣੀ॥**

*(ਭਾਈ ਗੁਰਦਾਸ ਜੀ, ਵਾਰ 37, ਪਉੜੀ 13)*

ਵੱਡੇ ਭਰਾ ਵਿਚ ਯਾ ਛੋਟੇ ਵਿਚ ਪਰਮਾਤਮਾ ਦੀ ਹੀ ਮਿਲੀ ਯਾਦ ਸਮਝਣਾ, ਸੱਜਣਾਂ-ਮਿੱਤਰਾਂ ਵਿਚ ਉਸ ਦੀ ਨੇੜ ਪ੍ਰਤੀਤ ਕਰਨੀ ਹੀ ਹੈ ਤੇ ਆਤਮਿਕ ਆਨੰਦ ਮਾਨਣ ਦਾ ਇਕ ਸੌਖਾ ਤੇ ਸੱਚਾ ਢੰਗ ਹੈ।

ਸੰਤ ਜਨਾਂ ਨੇ ਇਹ ਵੀ ਉਪਦੇਸ਼ ਦਿੱਤਾ ਹੈ ਕਿ ਪਤਨੀ ਪਤੀ ਵਿਚ ਪਰਮਾਤਮਾ ਦੀ ਝਲਕ ਵੇਖ, ਪਤੀ ਨੂੰ ਪਰਮੇਸ਼ਵਰ ਆਖੇ ਤੇ ਪਤੀ ਆਪਣੀ ਪਤਨੀ ਨੂੰ ਦੇਵੀ ਆਖੇ। ਅਗਰ ਇਕ ਨੂੰ ਪਰਮਾਤਮਾ ਦਿੱਸੇ ਤੇ ਦੂਜੇ ਨੂੰ ਦੇਵੀ ਦਿਖਾਈ ਦੇਵੇ ਤਾਂ ਘਰ ਮੰਦਰ ਬਣ ਜਾਂਦਾ ਹੈ। ਇਕ ਨੂੰ ਭੂਤ ਤੇ ਦੂਜੇ ਨੂੰ ਡਾਇਣ ਦਿੱਸੇ ਤਾਂ ਕਿਸੇ ਹੋਰ ਨਰਕ ਵਿਚ ਜਾਣ ਦੀ ਲੋੜ ਨਹੀਂ ਹੈ, ਘਰ ਹੀ ਨਰਕ ਬਣ ਗਿਆ ਹੈ। ਸਾਰੇ ਸੰਬੰਧ ਵਿਚ ਪਰਮਾਤਮਾ ਦਾ ਸੰਬੰਧ ਤੇ ਉਸ ਦੀ ਬਖ਼ਸ਼ਿਸ਼ ਸਮਝਣੀ ਇਹੀ ਗੁਰੂ ਗੁਰਬਾਣੀ ਦਾ ਸੰਦੇਸ਼ ਹੈ:

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥** *(ਗੂਜਰੀ ਮ: 4, ਪੰਨਾ 494)*

ਉਸ ਦੀ ਦਿੱਤੀ ਇਹ ਦਾਤ ਉਸ ਦੇ ਰੂਪ ਦਾ ਪ੍ਰਗਟਾਵਾ ਹੈ। ਜਦ ਪਰਿਵਾਰ ਵਿਚ ਤੇ ਸੰਸਾਰ ਅੰਦਰ ਨਿਰੰਕਾਰ ਦਿਖਾਈ ਦੇਵੇ ਤਾਂ ਘਰ ਹੀ ਸੱਚਖੰਡ ਬਣ ਜਾਂਦਾ ਹੈ ਤੇ ਮਨੁੱਖ ਜੀਵਨ-ਮੁਕਤ ਹੋ ਕੇ ਪਰਮ ਮੁਕਤ ਧਾਮ ਤਕ ਪੁੱਜ ਜਾਂਦਾ ਹੈ।

# ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ

ਜੀਵ ਦੇ ਮਨ ਦੀਆਂ ਤਿੰਨ ਹਾਲਤਾਂ ਹਨ—ਰਜੋ, ਤਮੋ, ਸਤੋ। ਇਸ ਤਰ੍ਹਾਂ ਸਰੀਰ ਦੀਆਂ ਤਿੰਨ ਅਵਸਥਾ ਹਨ—ਬਚਪਨ, ਜਵਾਨੀ ਔਰ ਬੁਢੇਪਾ। ਗੁਰੂ ਗੁਰਬਾਣੀ ਨੇ ਤਿੰਨੇ ਹੀ ਅਵਸਥਾ ਨੂੰ ਸਫਲ ਬਣਾਉਣ ਦਾ ਉਪਦੇਸ਼ ਦਿੱਤਾ ਹੈ। ਹਰ ਅਵਸਥਾ ਦਾ ਆਪਣਾ ਔਗੁਣ ਹੈ ਤੇ ਆਪਣੀ ਮਹਾਨਤਾ ਹੈ। ਔਗੁਣ ਤਿਆਗ ਮਹਾਨਤਾ ਲੱਭ ਲੈਣੀ ਏਹੀ ਜੀਵਨ ਦੀ ਬਾਜ਼ੀ ਜਿੱਤਣੀ ਹੈ। ਬਾਲਪਨ ਅਚੇਤ ਹੈ:

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ॥**

*(ਸਿਰੀਰਾਗੁ ਮ: ੧, ਪੰਨਾ 75)*

ਬੁੱਧ ਵਿਕਸਤ ਨਹੀਂ ਹੋਈ। ਇਸ ਜੀਵਨ ਦਾ ਬਹੁਮੁੱਲਾ ਪ੍ਰਵਾਹ ਵਿਅਰਥ ਹੀ ਲੰਘ ਜਾਂਦਾ ਹੈ। ਖੇਡ ਤੇ ਖਿਡੌਣਿਆਂ ਤੋਂ ਸੁਰਤ ਉੱਚੀ ਨਹੀਂ ਜਾਂਦੀ। ਬਾਲਪਨ ਕਿਸ ਤਰ੍ਹਾਂ ਸਫਲ ਹੋਵੇ ਤੇ ਜੀਵਨ ਦਾ ਇਕ-ਤਿਹਾਈ ਭਾਗ ਵਿਅਰਥ ਨਾ ਚਲਾ ਜਾਵੇ, ਇਸ ਨੂੰ ਸਫਲ ਕਰਨ ਲਈ ਗੁਰੂ ਗੁਰਬਾਣੀ ਵਿਚ ਕੁਛ ਪ੍ਰੇਰਨਾ ਮਿਲਦੀਆਂ ਹਨ।

ਬੱਚੇ ਨੂੰ ਅਗਰ ਗਰਭ ਕਾਲ ਤੋਂ ਮਾਂ ਚੰਗੇ ਸੰਸਕਾਰ ਦੇ ਕੇ ਸ਼ੁਰੂ ਕਰੇ ਤੇ ਜਨਮ ਤੋਂ ਬਾਅਦ ਉਸ ਦੀ ਪਰਵਰਿਸ਼ ਵਿਚ ਖ਼ਾਸ ਖ਼ਿਆਲ ਰੱਖਿਆਂ, ਬੱਚੇ ਨੂੰ ਡਾਕਟਰ ਬਣਾਉਣਾ ਹੈ, ਇੰਜੀਨੀਅਰ ਬਣਾਉਣਾ ਹੈ, ਕੁਛ ਮਿਹਨਤ ਕਰਨੀ ਪੈਂਦੀ ਹੈ, ਬੱਚੇ ਨੂੰ ਭਗਤ ਬਣਾਉਣਾ ਹੈ, ਬਹੁਤ ਹੀ ਮਿਹਨਤ ਕਰਨੀ ਪਵੇਗੀ।

ਮਾਂ ਦੀ ਦਿੱਤੀ ਹੋਈ ਪ੍ਰੇਰਨਾ ਨਾਲ ਧ੍ਰੂ, ਗੋਪੀ ਚੰਦ ਤੇ ਬਾਬਾ ਫ਼ਰੀਦ ਪਰਮਾਤਮਾ ਵੱਲ ਆਪਣਾ ਜੀਵਨ ਮੋੜਨ ਵਿਚ ਸਫਲ ਹੋ ਸਕੇ। ਜਦ ਕੋਈ ਛੋਟਾ ਬੱਚਾ ਵੀ ਪ੍ਰਭੂ-ਚਿੰਤਨ ਵਿਚ ਲੀਨ ਹੋ ਜਾਂਦਾ ਹੈ ਯਾ ਧਰਮ ਦੀ ਖ਼ਾਤਿਰ ਸ਼ਹਾਦਤ ਪ੍ਰਾਪਤ ਕਰ ਲੈਂਦਾ ਹੈ ਤਾਂ ਉਹ ਹੁਣ ਅਚੇਤ ਨਹੀਂ ਰਿਹਾ, ਸੁਚੇਤ ਹੋ ਗਿਆ ਹੈ ਯਾ ਜਦ ਕੋਈ ਬੱਚਾ ਸੁਚੇਤ ਹੋ ਜਾਵੇ ਤਾਂ ਫਿਰ ਬਚਪਨ ਸਫਲ ਹੋ ਗਿਆ। ਜੀਵਨ ਦੀ ਸਿਖਰਤਾ ਬਾਲਪਨ ਵਿਚ ਲੱਭ ਪਈ:

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥**

*(ਮਾਰੂ ਮ: ੫, ਪੰਨਾ 999)*

ਪੰਜ ਸਾਲ ਦਾ ਪ੍ਰਹਿਲਾਦ ਪਾਂਧੇ ਨੂੰ ਕਹਿੰਦਾ ਹੈ ਕਿ ਮੈਨੂੰ ਰਾਮ ਨਾਮ ਦਾ ਗਿਆਨ ਦੇਹ, ਵਿਅਰਥ ਦੀ ਵਿੱਦਿਆ ਮੈਂ ਨਹੀਂ ਪੜ੍ਹਨੀ :

**ਮੋ ਕਉ ਕਹਾ ਪੜ੍ਹਾਵਸਿ ਆਲ ਜਾਲ ॥**
**ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ ॥** *(ਬਸੰਤੁ ਕਬੀਰ ਜੀ, ਪੰਨਾ ੧੧੯੪)*

ਸ਼ੱਕਰ ਦੇ ਲਾਲਚ ਵਿਚ ਫ਼ਰੀਦ ਜੀ ਨੇ ਬਾਲਪਨ ਵਿਚ ਨਿਮਾਜ਼ ਪੜ੍ਹਨੀ ਆਰੰਭ ਕੀਤੀ, ਪਰ ਜਦ ਨਿਮਾਜ਼ ਵਿਚ ਲੀਨ ਹੋ ਕੇ ਨਾਮ ਦਾ ਰਸ ਆ ਗਿਆ ਤਾਂ ਜਗਤ ਦੇ ਸਾਰੇ ਰਸ ਫਿੱਕੇ ਪੈ ਗਏ :

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

*(ਸਲੋਕ ਸੇਖ ਫਰੀਦ, ਪੰਨਾ 1379)*

ਬੱਚਿਆਂ ਨਾਲ ਅਗਰ ਥੋੜੀ ਵੀ ਮਿਹਨਤ ਕੀਤੀ ਜਾਵੇ ਤਾਂ ਬੱਚੇ ਦੀ ਸਮਾਧੀ ਛੇਤੀ ਲੱਗ ਸਕਦੀ ਹੈ, ਕਿਉਂਕਿ ਬੱਚੇ ਕੋਲ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੇ ਕਈ ਗੁਣ ਸਹਿਜੇ ਹੀ ਹੁੰਦੇ ਹਨ। ਉਹ ਭੋਲਾ ਹੈ, ਅੰਦਰੋਂ-ਬਾਹਰੋਂ ਇਕ ਹੈ। ਨਿਰਵੈਰ ਹੈ ਤੇ ਤ੍ਰਿਸ਼ਨਾ-ਰਹਿਤ ਹੈ। ਅਗਰ ਬੱਚੇ ਨੂੰ ਸੁਚੇਤ ਕਰ ਦਿੱਤਾ ਜਾਵੇ ਤਾਂ ਇਨ੍ਹਾਂ ਗੁਣਾਂ ਦੇ ਆਸਰੇ ਉਹ ਗੁਣ ਸਾਗਰ ਨੂੰ ਪ੍ਰਾਪਤ ਕਰਨ ਵਿਚ ਸਫਲ ਹੋ ਜਾਂਦਾ ਹੈ, ਇਸ ਤਰ੍ਹਾਂ ਬਾਲਪਨ ਸੁਚੇਤ ਹੋ ਕੇ ਸਫਲ ਹੋ ਜਾਂਦਾ ਹੈ।

ਜਵਾਨੀ ਇਕ ਜੋਸ਼ ਦਾ ਨਾਮ ਹੈ, ਇਕ ਹੜ੍ਹ ਹੈ, ਇਕ ਤੂਫ਼ਾਨ ਹੈ, ਸ਼ਕਤੀ ਬਹੁਤ ਹੈ, ਪਰ ਇਸ ਦਾ ਇਸਤੇਮਾਲ ਕਿਸ ਤਰ੍ਹਾਂ ਕਰੀਏ, ਇਸ ਦੀ ਘਾਟ ਹੈ, ਇਸ ਵਾਸਤੇ ਜਵਾਨੀ ਵਿਕਾਰਾਂ ਵਿਚ ਰੁੜ੍ਹ ਜਾਂਦੀ ਹੈ। ਉਪੱਦਰ, ਭੰਨ-ਤੋੜ ਤੇ ਲੜਾਈ ਝਗੜੇ ਦੀ ਭੇਟ ਹੋ ਜਾਂਦੀ ਹੈ।

ਹੜ੍ਹ ਦੇ ਪਾਣੀ ਨੂੰ ਜਿਵੇਂ ਬੰਨ੍ਹ ਲਾ ਕੇ ਉਸ ਨੂੰ ਵਰਤੋਂ ਵਿਚ ਲਿਆ ਕੇ ਲਾਭ ਉਠਾਇਆ ਜਾਂਦਾ ਹੈ ਤੇ ਹੜ੍ਹ ਦੀ ਮਾਰ ਤੋਂ ਵੀ ਰੱਖਿਆ ਹੋ ਜਾਂਦੀ ਹੈ, ਇਸੇ ਤਰ੍ਹਾਂ ਜਵਾਨੀ ਦਾ ਤੀਬਰ ਸ਼ਕਤੀ ਦਾ ਵੇਗ ਅਸਰ ਇਸ ਗੁਰ-ਸ਼ਬਦ ਦੇ ਆਸਰੇ 'ਤੇ ਰੋਕ ਪਾ, ਸੁਚੱਜੇ ਪਾਸੇ ਲਾਇਆ ਜਾਵੇ ਤਾਂ ਸਦਾਚਾਰ ਦਾ ਜਨਮ ਹੋ, ਆਪ ਸੁਖੀ ਤੇ ਪਰਉਪਕਾਰ ਰਾਹੀਂ ਜਗਤ ਨੂੰ ਸੁਖ ਦੇਣ ਵਿਚ ਲੀਨ ਹੋ ਜਾਂਦਾ ਹੈ। ਸੰਸਾਰ ਦੇ ਬਹੁਤ ਸਾਰੇ ਉਸਾਰੂ ਕੰਮ ਜਵਾਨ ਹੀ ਕਰ ਸਕਦੇ ਹਨ ਤੇ ਜਵਾਨ ਕਰਦੇ ਰਹੇ ਹਨ, ਪਰ ਇਸ ਸ਼ਕਤੀ ਦੇ ਪ੍ਰਵਾਹ 'ਤੇ ਰੋਕ ਨਾ ਲਾਈ ਗਈ ਤਾਂ ਦੁਰਾਚਾਰ ਤੇ ਕਤਲ ਤੇ ਡਾਕੇ ਵੀ ਜਵਾਨਾਂ ਹੱਥੋਂ ਹੁੰਦੇ ਹਨ। ਅਗਰ ਜੀਵਨ ਉੱਚਾ ਨਾ ਹੋਇਆ ਤਾਂ ਥੱਲੇ ਜਾਏਗਾ, ਪ੍ਰਕਾਸ਼ਤ ਨਾ ਕਰ ਸਕਿਆ ਤਾਂ ਅੰਧਕਾਰ ਵਿਚ ਭਟਕੇਗਾ। ਅਗਾਂਹ ਨਾ ਜਾ ਸਕਿਆ ਤਾਂ ਪਿਛਾਹਾਂ ਚਲਾ ਜਾਵੇਗਾ। ਜੀਵਨ ਗਤੀਮਾਨ ਹੈ, ਇਸ ਵਾਸਤੇ ਇਹ ਰੁਕੇਗਾ ਨਹੀਂ, ਅੱਗੇ ਨਾ

ਗਿਆ ਤਾਂ ਪਿੱਛੇ ਜ਼ਰੂਰ ਜਾਵੇਗਾ। ਪਾਣੀ ਦਾ ਪ੍ਰਵਾਹ ਜਿਵੇਂ ਨਿਵਾਣ ਨੂੰ ਜਾਂਦਾ ਹੈ, ਉਪਰ ਚਾੜ੍ਹਨ ਲਈ ਦਬਾਓ ਚਾਹੀਦਾ ਹੈ, ਇਸ ਤਰ੍ਹਾਂ ਜ਼ਿੰਦਗੀ ਨਿਵਾਣ ਵਿਚ ਤਾਂ ਆਪਣੇ ਆਪ ਚਲੀ ਜਾਂਦੀ ਹੈ। ਜੀਵਨ ਉੱਚਾ ਹੋ ਸਕੇ ਤਾਂ ਉੱਚਿਆਂ ਦੀ ਸੰਗਤ ਦਾ ਆਸਰਾ ਚਾਹੀਦਾ ਹੈ। ਜਵਾਨੀ ਵਿਚ ਜਿਸ ਨੇ ਨਾਮ ਦਾ ਰਸ ਪਾ ਲਿਆ ਤੇ ਸਦਾਚਾਰ ਦੀ ਸਿਖਰਤਾ ਨੂੰ ਛੂਹ ਲਿਆ, ਉਸ ਨੇ ਜਵਾਨੀ ਸਫਲ ਕਰ ਲਈ:

**ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥**
**ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ॥**

*(ਸਲੋਕ ਸੇਖ ਫਰੀਦ, ਪੰਨਾ 1382)*

ਜਵਾਨੀ ਵਿਚ ਧਨ ਤੇ ਜੋਬਨ ਤੋਂ ਸੁਰਤ ਉੱਚੀ ਨਹੀਂ ਉਠਦੀ:

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥**

*(ਸਿਰੀਰਾਗੁ ਮ: ੧, ਪੰਨਾ 75)*

ਸਰੀਰ ਦੀ ਬੁੱਢੀ ਅਵਸਥਾ ਨੂੰ ਇਕ ਰੋਗ ਆਖਿਆ ਹੈ। ਸਰੀਰ ਕੋਲ ਹੈ, ਪਰ ਇਸ ਦੀ ਵਰਤੋਂ ਕਰਨੀ ਔਖੀ ਹੈ, ਹੱਥ ਕੰਬਦੇ ਹਨ, ਸਿਰ ਵੀ ਕੰਬ ਰਿਹਾ ਹੈ। ਪੈਰਾਂ ਵਿਚ ਚੱਲਣ-ਸ਼ਕਤੀ ਨਹੀਂ ਰਹੀ, ਜ਼ਬਾਨ ਲੜਖੜਾ ਜਾਂਦੀ ਹੈ। ਐਸੀ ਹਾਲਤ ਰੋਗ ਹੀ ਹੈ:

**ਜਬ ਲਗੁ ਜਰਾ ਰੋਗੁ ਨਹੀ ਆਇਆ॥**

*(ਭੈਰਉ ਕਬੀਰ ਜੀ, ਪੰਨਾ 1159)*

ਜਰਾ ਇਕ ਰੋਗ ਹੈ ਔਰ ਸਰੀਰ ਦੀ ਅਤੀ ਦੁਖ ਭਰੀ ਹਾਲਤ ਹੈ, ਧੀਆਂ ਪੁੱਤਾਂ ਦੇ ਨਵੇਂ ਸੰਬੰਧ ਜੁੜਨ ਕਰਕੇ ਉਹ ਵੀ ਇਕ ਪਾਸੇ ਹੋ ਜਾਂਦੇ ਹਨ, ਤਨ ਸਾਰੀ ਕ੍ਰਿਆ ਕਰਨ ਵਿਚ ਅਸਮਰੱਥ ਹੈ। ਇਸ ਵਾਸਤੇ ਇਸ ਅਵਸਥਾ ਨੂੰ ਪ੍ਰਬਲ ਰੋਗ ਆਖਿਆ ਹੈ:

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥**

*(ਸੋਰਠਿ ਭਗਤ ਭੀਖਨ ਜੀ, ਪੰਨਾ 659)*

ਪੰਡਿਤ ਗੁਲਾਬ ਸਿੰਘ ਜੀ ਨੇ ਬੁਢੇਪੇ ਦੀ ਦੁਖਾਂਤ-ਭਰੀ ਹਾਲਤ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ:

ਤਨ ਕੇ ਬਲ ਨੇ ਅਬ ਪੀਠ ਦਈ, ਅਰੁ ਹਾਲ ਚਲੇ ਦ੍ਰਿਗ ਬਾਲ ਸੰਗਾਤੀ।
ਤਜਿ ਕੇ ਇਹ ਲੋਕ ਬਿਖੈ ਹਮ ਕਉ, ਚਲ ਆਪ ਗਏ ਮੁਰ ਲੋਕ ਸਜਾਤੀ।
ਜਗ ਮੀਤ ਸਖਾ ਮੁਖ ਫੇਰ ਗਏ, ਅਬ ਸੇਵਕ ਹਾਂ ਨਾ ਪੁਛੇ ਮਮ ਬਾਤੀ।
ਮਮ ਆਹਿ ਪਲਾਂਗਮ ਹੇ ਤ੍ਰਿਸ਼ਨੇ, ਇਕ ਤੂ ਮਮ ਸੰਗ ਰਹੀ ਦਿਨ ਰਾਤੀ।

ਤਨ ਦੀ ਸ਼ਕਤੀ ਚਲੀ ਗਈ, ਪਰ ਤ੍ਰਿਸ਼ਨਾ ਬਲਵਾਨ ਹੈ। ਸਰੀਰ ਦਾ ਜ਼ੋਰ ਘਟਦਾ ਗਿਆ, ਵਾਸ਼ਨਾ ਦਾ ਜ਼ੋਰ ਵਧਦਾ ਗਿਆ। ਐਸੀ ਹਾਲਤ ਵਿਚ ਅਕਸਰ ਬ੍ਰਿਧ ਪੁਰਸ਼ ਦਾ ਸੁਭਾ ਚਿੜਚਿੜਾ ਹੋ ਜਾਂਦਾ ਹੈ।

ਬਚਪਨ ਤੇ ਜਵਾਨੀ ਦੇ ਤਜਰਬੇ ਕੋਲ ਹਨ। ਜਾਣਕਾਰੀ ਬਹੁਤ ਹੈ, ਇਸ ਵਾਸਤੇ ਬੁਢੇਪੇ ਦਾ ਪ੍ਰਬਲ ਰੋਗ ਹੰਕਾਰ ਹੈ। ਬੁੱਢਾ ਅਤੀ ਹੰਕਾਰੀ ਹੋ ਜਾਂਦਾ ਹੈ। ਸਰੀਰ ਝੁਕ ਗਿਆ, ਮਨ ਨਹੀਂ ਝੁਕਦਾ।

ਇਸ ਦੀ ਜਾਣਕਾਰੀ ਤੋਂ ਕੋਈ ਲਾਭ ਨਾ ਉਠਾਵੇ ਤਾਂ ਪੀੜਾ ਬਹੁਤ ਹੁੰਦੀ ਹੈ। ਇਸ ਵਾਸਤੇ ਬਿਰਧ ਪੁਰਸ਼ ਅਕਸਰ ਖਿਝਿਆ-ਖਿਝਿਆ ਰਹਿੰਦਾ ਹੈ। ਚਿਹਰੇ 'ਤੇ ਅਤੀ ਮਾਯੂਸੀ ਦੇ ਆਸਾਰ ਦਿਖਾਈ ਦੇਂਦੇ ਹਨ। ਜੀਵਨ ਹੱਥੋਂ ਜਾ ਰਿਹਾ ਹੈ। ਜੀਵਨ ਸਫਲ ਨਹੀਂ ਹੋਇਆ, ਇਸ ਦੀ ਵੀ ਬਹੁਤ ਪੀੜਾ ਹੁੰਦੀ ਹੈ।

ਅਗਰ ਬ੍ਰਿਧ ਅਵਸਥਾ ਵਿਚ ਹੋਸ਼ ਦੇ ਨਾਲ-ਨਾਲ ਜੋਸ਼ ਵੀ ਹੋਵੇ, ਉਤਸ਼ਾਹ ਹੋਵੇ, ਉਮੰਗ ਹੋਵੇ, ਜੀਵਨ ਦੀ ਤਰੰਗ ਹੋਵੇ, ਰੱਬੀ ਰਸ ਨਾਲ ਤੇ ਦੈਵੀ ਗੁਣਾਂ ਨਾਲ ਹਿਰਦਾ ਭਰਿਆ ਹੋਵੇ, ਐਸੇ ਪੁਰਸ਼ ਕੋਲ ਬੁਢੇਪੇ ਵਿਚ ਵੀ ਇਕ ਤਾਜ਼ਗੀ ਹੁੰਦੀ ਹੈ :

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥**

*(ਸਲੋਕ ਮ: ੩, ਪੰਨਾ 1418)*

ਅਗਰ ਬੁਢੇਪੇ ਵਿਚ ਨਾਮ ਜਪਿਆ ਜਾਵੇ ਤਾਂ ਅਤੀ ਨਿਰਮਾਣਤਾ ਤੇ ਨਿਰਮਲਤਾ ਦਾ ਜਨਮ ਹੁੰਦਾ ਹੈ :

**ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥**

*(ਸਲੋਕ ਸੇਖ ਫਰੀਦ, ਪੰਨਾ 1378)*

ਬੱਚਾ ਅਚੇਤ ਹੈ। ਜਵਾਨੀ ਪ੍ਰਬਲ ਵਾਸਨਾ ਦੇ ਵੇਗ ਵਿਚ ਹੈ। ਬੁਢੇਪਾ ਹੰਕਾਰੀ ਹੈ, ਨਾਮ ਜਪਣ ਨਾਲ ਬੱਚਾ ਸੁਚੇਤ ਹੋ ਜਾਂਦਾ ਹੈ। ਜਵਾਨ ਦੀ ਵਾਸਨਾ ਦਾ ਵੇਗ ਸੀਮਾ ਵਿਚ ਹੋ ਜਾਂਦਾ ਹੈ ਤੇ ਬੁੱਢਾ ਅਤੀ ਨਿਰਮਾਣ ਹੋ ਜਾਂਦਾ ਹੈ। ਇਸ ਤਰ੍ਹਾਂ ਤਿੰਨੇ ਅਵਸਥਾ ਸਫਲ ਹੋ ਸਕਦੀਆਂ ਹਨ—ਨਹੀਂ ਤਾਂ ਤਿੰਨੇ ਵਿਅਰਥ ਚਲੀਆਂ ਜਾਂਦੀਆਂ ਹਨ :

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥**

*(ਸਲੋਕ ਮ: ੯, ਪੰਨਾ 1428)*

# ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ

ਇਹ ਸਿਆਣਪ ਦੀ ਸਿਖਰਤਾ ਹੈ ਕਿ ਪਰਮਾਤਮਾ ਦੀ ਯਾਦ ਵਿਚ ਹਿਰਦਾ ਅੱਠੇ ਪਹਿਰ ਲੀਨ ਰਹੇ। ਉਹ ਸਭ ਤੋਂ ਵੱਡਾ ਧਨੀ, ਕੁਲੀਨ ਤੇ ਪਤਵੰਤ ਹੈ, ਜਿਸ ਦੇ ਹਿਰਦੇ ਵਿਚ ਨਾਮ ਦਾ ਵਾਸਾ ਹੈ:

**ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥**
**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥**

*(ਗਉੜੀ ਸੁਖਮਨੀ ਮ: ੫, ਪੰਨਾ 294)*

ਇਸ ਤੋਂ ਉਲਟ ਜਿਥੇ ਰੱਬੀ ਯਾਦ ਨਹੀਂ ਤੇ ਈਸ਼ਵਰੀ ਹੋਂਦ ਤੋਂ ਇਨਕਾਰੀ ਹੈ, ਉਹ ਮੂਰਖ ਹੈ, ਬਲਕਿ ਮੂਰਖਾਂ ਦਾ ਮੁਖੀ ਹੈ:

**ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥**

*(ਮਾਰੂ ਮ: ੧, ਪੰਨਾ 1015)*

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥**

*(ਮਾਝ ਵਾਰ ਮ:੧, ਪੰਨਾ 140)*

ਜਦ ਕੋਈ ਮਨੁੱਖ ਪ੍ਰਭੂ-ਚਿੰਤਨ ਕਰ, ਸਿਖਰ ਸਿਆਣਪ ਨੂੰ ਲੱਭ ਲੈਂਦਾ ਹੈ ਤਾਂ ਆਮ ਸੰਸਾਰੀ ਨਾਲ ਉਸ ਦਾ ਤਾਲ-ਮੇਲ ਨਹੀਂ ਬੈਠਦਾ, ਪਰ ਕੋਈ ਆਮ ਸੰਸਾਰੀ ਪੱਧਰ ਤੋਂ ਥੱਲੇ ਚਲਾ ਜਾਵੇ ਤਾਂ ਵੀ ਤਾਲ-ਮੇਲ ਬਿਠਾਉਣਾ ਔਖਾ ਹੈ। ਜਿਸ ਨੇ ਸਿਆਣਪ ਦੀ ਸਿਖਰਤਾ ਨੂੰ ਛੋਹਿਆ, ਉਹ ਸਤਿ ਹੈ ਤੇ ਸੰਸਾਰੀ ਪੱਧਰ ਤੋਂ ਵੀ ਥੱਲੇ ਚਲਾ ਗਿਆ ਹੈ, ਉਹ ਪਾਗਲ ਹੈ। ਪਾਗਲ ਨਾਲ ਤੇ ਸੰਤ ਨਾਲ ਤਾਲ-ਮੇਲ ਬਿਠਾਉਣਾ ਔਖਾ ਹੈ।

ਪਾਗਲ ਤੋਂ ਡਰ ਲੱਗਦਾ ਹੈ, ਸੰਤ ਤੋਂ ਵੀ ਡਰ ਲੱਗਦਾ ਹੈ। ਪਾਗਲ ਤੋਂ ਜੀਵਨ ਦੇ ਨਸ਼ਟ ਹੋਣ ਦਾ ਖ਼ਤਰਾ ਹੈ, ਸੰਤ ਤੋਂ ਜੀਵਨ ਦੇ ਬਦਲ ਜਾਣ ਦਾ ਡਰ ਹੈ। ਦੋਹਾਂ ਹਾਲਤਾਂ ਵਿਚ ਇਹ ਜੀਵਨ ਤਾਂ ਖ਼ਤਮ ਹੋ ਜਾਂਦਾ ਹੈ, ਜੋ ਅਸੀਂ ਜੀ ਰਹੇ ਹਾਂ।

ਸੋ ਕਈ ਦਫ਼ਾ ਐਸੀ ਭੁੱਲ ਹੋ ਜਾਂਦੀ ਹੈ ਕਿ ਸੰਤ ਪਾਗਲ ਤੇ ਪਾਗਲ ਸੰਤ ਪ੍ਰਤੀਤ ਹੋਣ ਲੱਗ ਪੈਂਦਾ ਹੈ। ਦੋਵੇਂ ਕਿਸੇ ਇਕ ਖ਼ਿਆਲ ਨੂੰ ਧੁਰਾ ਬਣਾ ਕੇ ਆਪਣੀ ਚੇਤਨਾ ਨੂੰ ਉਸ 'ਤੇ ਕੇਂਦਰਿਤ ਕਰ ਦੇਂਦੇ ਹਨ। ਦੋਹਾਂ ਦੀ ਪਛਾਣ

ਕਰਨੀ, ਕੌਣ ਪਾਗਲ ਹੈ, ਕੌਣ ਸੰਤ ਹੈ, ਮੁਸ਼ਕਿਲ ਹੋ ਜਾਂਦੀ ਹੈ। ਇਸ ਵਾਸਤੇ ਕਈ ਮਹਾਂਪੁਰਸ਼ ਪਾਗਲ ਸਮਝ ਕੇ ਤ੍ਰਿਸਕਾਰੇ ਗਏ। ਪਾਗਲ ਦੇ ਬੋਲ ਇਤਨੇ ਨੀਵੇਂ ਹਨ, ਉਹ ਪੈਰਾਂ ਤੋਂ ਥੱਲੇ ਹੀ ਲੰਘ ਜਾਂਦੇ ਹਨ। ਪਰ ਮਹਾਂਪੁਰਸ਼ਾਂ ਦੇ ਬਚਨ ਇਤਨੇ ਉੱਚੇ ਹਨ, ਉਹ ਸਿਰ ਤੋਂ ਵੀ ਉਪਰ ਲੰਘ ਜਾਂਦੇ ਹਨ—ਇਸ ਵਾਸਤੇ ਦੋਹਾਂ ਦੇ ਬਚਨਾਂ ਨਾਲ ਤਾਲ-ਮੇਲ ਨਹੀਂ ਬੈਠਦਾ ਤੇ ਦੋਵੇਂ ਸੰਸਾਰੀਆਂ ਦੀ ਦ੍ਰਿਸ਼ਟੀ ਵਿਚ ਪਾਗਲ ਹੋ ਜਾਂਦੇ ਹਨ—ਹੁਣ ਤਾਂ ਕੁਛ ਮਨੋਵਿਗਿਆਨੀ ਇਹ ਆਖਣ ਲੱਗ ਪਏ ਹਨ ਕਿ ਸੰਸਾਰ ਦੇ ਪਾਗਲਖ਼ਾਨਿਆਂ ਵਿਚ ਕਈ ਬਹੁਤ ਸਿਆਣੇ ਬੰਦ ਪਏ ਹਨ ਤੇ ਉਨ੍ਹਾਂ ਨਾਲ ਇਹ ਬਹੁਤ ਵੱਡਾ ਜ਼ੁਲਮ ਹੋ ਰਿਹਾ ਹੈ। ਇਹ ਤਾਂ ਠੀਕ ਹੈ ਕਿ ਦੋਵੇਂ ਕਿਸੇ ਇਕ ਖ਼ਿਆਲ 'ਤੇ ਹੀ ਆਪਣੀ ਸੁਰਤ ਨੂੰ ਰੋਕ ਲੈਂਦੇ ਹਨ, ਪਰ ਇਕ ਦਾ ਖ਼ਿਆਲ ਗਗਨ ਮੰਡਲਾਂ ਤੋਂ ਵੀ ਪਾਰ ਲੰਘ ਜਾਂਦਾ ਹੈ ਤੇ ਇਕ ਦਾ ਬੋਲ ਪਾਤਾਲ ਤੋਂ ਵੀ ਥੱਲੇ ਚਲਾ ਜਾਂਦਾ ਹੈ।

ਜਦ ਕੋਈ ਗਗਨ ਮੰਡਲਾਂ ਤੋਂ ਵੀ ਪਰੇ ਦੀ ਗੱਲ ਕਰੇ ਤਾਂ ਆਮ ਪੱਧਰੀ ਜ਼ਿੰਦਗੀ ਜੀਵਨ ਵਾਲਾ ਕਹਿ ਦੇਂਦਾ ਹੈ, ਇਹ ਪਾਗਲ ਹੈ। ਸੰਸਾਰ ਵਿਚ ਇਨ੍ਹਾਂ ਦੀ ਤਾਕਤ ਤਾਦਾਦ ਜ਼ਿਆਦਾ ਹੈ। ਇਸ ਵਾਸਤੇ ਧਰਮ, ਸਮਾਜ ਤੇ ਨੀਤੀ ਦੇ ਮੁਖੀ ਆਮ ਸਾਧਾਰਨ ਲੋਕ ਹਨ, ਇਨ੍ਹਾਂ ਸਾਧਾਰਨ ਲੋਕਾਂ ਕਰਕੇ ਪਾਗਲ ਨਾਲ ਤਾਂ ਇਨਸਾਫ਼ ਹੋਇਆ ਪਰ ਮਹਾਂਪੁਰਸ਼ਾਂ ਨਾਲ ਬਹੁਤ ਵੱਡਾ ਘਾਤ ਕੀਤਾ ਗਿਆ।

ਪਾਗਲ ਨੂੰ ਪਾਗਲਖ਼ਾਨੇ ਭੇਜ ਇਲਾਜ ਕਰਦੇ ਹਾਂ, ਪਰ ਸੰਤ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ। ਕਿਸੇ ਨੂੰ ਸੂਲੀ 'ਤੇ, ਕਿਸੇ ਦੀ ਗਰਦਨ ਕੱਟ ਦਿੱਤੀ, ਕਿਸੇ ਦੇ ਬੰਦ-ਬੰਦ ਕੱਟੇ ਗਏ ਤੇ ਕਿਸੇ ਨੂੰ ਚਰਖੜੀ 'ਤੇ ਚਾੜ੍ਹਿਆ ਗਿਆ। ਸੰਤ ਉਬਲਦੀ ਦੇਗ ਵਿਚ ਉਬਾਲੇ ਗਏ ਯਾ ਆਰਿਆਂ ਨਾਲ ਚੀਰੇ ਗਏ। ਐਸਾ ਸਲੂਕ ਤਾਂ ਚੋਰ-ਜਾਰ ਨਾਲ ਵੀ ਨਹੀਂ ਕੀਤਾ ਜਾਂਦਾ, ਜੋ ਸੰਤ ਨਾਲ ਕੀਤਾ ਗਿਆ।

ਪਾਗਲ ਸੰਸਾਰ ਦੇ ਢਾਂਚੇ ਨੂੰ ਤੋੜਦਾ ਹੈ, ਉਸ ਨੂੰ ਬੰਨ੍ਹ ਕੇ ਰੱਖਣਾ ਉੱਚਿਤ ਹੈ, ਉਸ ਦਾ ਇਲਾਜ ਕਰਾਣਾ ਚਾਹੀਦਾ ਹੈ। ਪਰ ਜੋ ਸੰਸਾਰ ਦੇ ਢਾਂਚੇ ਨੂੰ ਬਦਲਦਾ ਹੈ, ਉਸ ਨੂੰ ਵੀ ਜ਼ੰਜੀਰਾਂ ਨਾਲ ਬੰਨ੍ਹ ਕੇ ਤਸੀਹੇ ਦੇ ਕੇ ਮਾਰਨਾ ਅਤੀ ਮੂੜ੍ਹ-ਪੁਣੇ ਦਾ ਪ੍ਰਗਟਾਵਾ ਹੈ। ਸੰਸਾਰ ਵਿਚ ਝੂਠ ਤਖ਼ਤ 'ਤੇ ਹੈ—ਸੱਚ ਤਖ਼ਤੇ 'ਤੇ। ਸੱਚ ਨੂੰ ਘਰ ਵਿਚ ਕੋਈ ਥਾਂ ਨਹੀਂ, ਬਨਵਾਸ ਦੇ ਦਿੱਤਾ ਜਾਂਦਾ ਹੈ। ਸੱਚ ਦੀ ਮੂਰਤੀ ਸ੍ਰੀ ਕ੍ਰਿਸ਼ਨ ਦਾ ਜਨਮ ਜੇਲ੍ਹ ਦੀ ਤੰਗ-ਤਰੀਕ ਕੋਠੜੀ ਵਿਚ ਹੋਇਆ ਸੀ। ਸੱਚ ਦੀ ਮੂਰਤੀ ਗੁਰੂ ਤੇਗ਼ ਬਹਾਦਰ ਜੀ ਦਾ ਅੰਤ ਜ਼ਾਲਮ ਦੀ ਕੈਦ ਵਿਚ ਹੋਇਆ। ਸੱਚ ਦੀ ਮੂਰਤੀ ਕਬੀਰ ਜੀ ਨੂੰ ਜ਼ੰਜੀਰਾਂ ਨਾਲ ਬੰਨ੍ਹ ਕੇ ਗੰਗਾ

ਵਿਚ ਸੁੱਟਿਆ ਗਿਆ ਤੇ ਪੋਟਲੀ ਬੰਨ੍ਹ ਕੇ ਹਾਥੀ ਅੱਗੇ ਸੁੱਟਿਆ ਗਿਆ :

**ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥**
**ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥** *(ਗੋਂਡ ਕਬੀਰ ਜੀ, ਪੰਨਾ 870)*

**ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥**
**ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥** *(ਗੋਂਡ ਕਬੀਰ ਜੀ, ਪੰਨਾ 870)*

ਕਬੀਰ ਜੈਸੀ ਕੋਮਲ ਆਤਮਾ ਨੂੰ ਜਦ ਬੰਨ੍ਹ ਕੇ ਹਾਥੀ ਅੱਗੇ ਸੁੱਟਿਆ ਗਿਆ ਹੋਵੇਗਾ ਤਾਂ ਜਗਤ ਦੀ ਮੱਤ 'ਤੇ ਸਿਰਜਨਹਾਰ ਵੀ ਰੋਇਆ ਹੋਵੇਗਾ। ਆਖ਼ਿਰ ਐਸਾ ਕੀ ਅਪਰਾਧ ਕੀਤਾ ਹੈ ਇਨ੍ਹਾਂ ਸੰਤ-ਜਨਾਂ ਨੇ, ਜੋ ਇਤਨੀ ਕਰੜੀ ਸਜ਼ਾ ਦਿੱਤੀ ਜਾ ਰਹੀ ਹੈ ? ਸਤਿ ਦਾ ਜੀਵਨ, ਬੋਲ-ਚਾਲ, ਸੋਚਣੀ ਸੰਸਾਰੀਆਂ ਨਾਲ ਜੋੜ ਨਹੀਂ ਖਾਂਦੀ :

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥**
*(ਮਾਝ ਵਾਰ ਮ: ੧, ਪੰਨਾ 145)*

ਅੰਜਾਮ ਇਹ ਹੁੰਦਾ ਹੈ ਕਿ ਸੰਸਾਰ ਭਗਤ ਦੀ ਵਿਰੋਧਤਾ 'ਤੇ ਖੜਾ ਹੋ ਜਾਂਦਾ ਹੈ। ਕੁਛ ਸੰਤ ਤਾਂ ਸੰਸਾਰ ਤੋਂ ਕਿਨਾਰਾਕਸ਼ੀ ਕਰ ਲੈਂਦੇ ਹਨ ਤੇ ਇਸ ਤਰ੍ਹਾਂ ਸੰਸਾਰੀਆਂ ਦੇ ਕ੍ਰੋਧ ਤੋਂ ਬਚ ਜਾਂਦੇ ਹਨ। ਕੁਛ ਖ਼ਾਮੋਸ਼ (ਮੋਨੀ) ਹੋ ਜਾਂਦੇ ਹਨ ਤੇ ਆਪਣੀ ਰਖਸ਼ਾ ਕਰ ਲੈਂਦੇ ਹਨ :

*ਇਕ ਵਾਜਬ ਸ਼ਰਤ ਅਦਬ ਦੀ ਹੈ।*
*ਹਰਿ ਹਰਿ ਵਿਚ ਸੂਰਤ ਰੱਬ ਦੀ ਹੈ।*
*ਜੇ ਜ਼ਾਹਿਰ ਕਰਾਂ ਇਸਰਾਰ ਤਾਈਂ।*
*ਸਾਰੇ ਭੁੱਲ ਜਾਵਣ ਤਕਰਾਰ ਤਾਈਂ।*
*ਫਿਰ ਮਾਰਨ ਬੁੱਲ੍ਹੇ ਯਾਰ ਤਾਈਂ।*
*ਇਥੇ ਗੁਪਤੀ ਬਾਤ ਸੁਖੇਂਦੀ ਹੈ।*

ਸਾਈਂ ਬੁੱਲ੍ਹੇਸ਼ਾਹ ਨੇ ਇਸੇ ਵਿਚ ਹੀ ਬਚਾਉ ਸਮਝਿਆ ਕਿ ਗੁਪਤ ਰਹੋ, ਚੁੱਪ ਰਹੋ, ਜੇ ਸੰਸਾਰ ਦੀ ਮਾਰ ਤੋਂ ਬਚਣਾ ਹੈ।

ਪਰ ਜਿਨ੍ਹਾਂ ਨੇ ਪੂਰਨ ਇਰਾਦਾ ਕਰ ਲਿਆ ਕਿ ਸੰਸਾਰ ਨੂੰ ਬਦਲਣਾ ਹੈ, ਉਹ ਬਾਬਰ ਦੀ ਜੇਲ੍ਹ ਅੰਦਰ ਰਹੇ ਤੇ ਕਦੀ ਪੰਜਵੀਂ ਜੋਤ ਤੱਤੀ ਤਵੀ 'ਤੇ ਬੈਠੀ, ਕਦੀ ਨੌਵੀਂ ਜੋਤ ਚਾਂਦਨੀ ਚੌਕ ਅੰਦਰ ਸ਼ਹੀਦ ਹੋਈ। ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਲਾਡਲੇ ਸੰਸਾਰ ਨੇ ਸ਼ਹੀਦ ਕਰ ਦਿੱਤੇ।

ਜਦ ਵੀ ਕਦੀ ਪੂਰਨ ਸੱਚ ਦੀ ਸ਼ਮ੍ਹਾ ਜਲਦੀ ਹੈ, ਸੰਸਾਰ ਤੂਫ਼ਾਨ ਦੀ ਤਰ੍ਹਾਂ ਬੁਝਾਣ ਨੂੰ ਡਟ ਜਾਂਦਾ ਹੈ ਔਰ ਭਗਤ 'ਤੇ ਭੂਤਨਾ ਬੇਤਾਲਾ ਹੋਣ ਦੇ ਦੂਸ਼ਨ ਲਾਉਣ ਲੱਗ ਪੈਂਦਾ ਹੈ। ਇਸ ਤਰ੍ਹਾਂ ਸੰਸਾਰ ਆਪ ਭੂਤਰਿਆ ਜਾਂਦਾ

ਹੈ। ਭਗਤ ਦਾ ਹਿਰਦਾ ਅਫੁਰ ਹੁੰਦਾ ਹੈ। ਅੰਦਰੋਂ ਟਿਕਿਆ ਹੋਇਆ ਹੁੰਦਾ ਹੈ। ਸਿਰਫ਼ ਇਕ ਦੇ ਚਿੰਤਨ ਤੋਂ ਬਿਨਾਂ ਹੋਰ ਕੁਛ ਵੀ ਨਹੀਂ ਹੁੰਦਾ। ਇਸ ਵਾਸਤੇ ਬਾਹਰੋਂ ਉਹ ਸੰਸਾਰ ਨੂੰ ਪਾਗਲ ਦਿਖਾਈ ਦੇਣ ਲੱਗ ਪੈਂਦਾ ਹੈ:

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥** *(ਭੈਰਉ ਕਬੀਰ ਜੀ, ਪੰਨਾ 1158)*

**ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ॥**
**ਮੈ ਬਿਗਰਿਓ ਬਿਗਰੈ ਮਤਿ ਅਉਰਾ॥** *(ਬਿਲਾਵਲ ਕਬੀਰ, ਪੰਨਾ 855)*

ਪਾਗਲ ਕਦੇ ਹੱਸਣ ਲੱਗ ਪੈਂਦਾ ਹੈ। ਆਪਣੇ ਆਪ ਰੋਵਣ ਲੱਗ ਪੈਂਦਾ ਹੈ। ਭਗਤ ਜਦ ਗਹਿਰੀ ਮਸਤੀ ਵਿਚ ਲੀਨ ਹੁੰਦਾ ਹੈ, ਜਗਤ ਦੀ ਮੂੜ੍ਹਤਾ ਵੇਖ ਰੋ ਪੈਂਦਾ ਹੈ। ਆਪਣੀ ਕੋਈ ਕਮੀ ਵੇਖ ਹੱਸ ਪੈਂਦਾ ਹੈ। ਉਸ ਰੋਵਣ-ਹੱਸਣ ਵਿਚ ਹੁੰਦੀ ਤਾਂ ਨਾਮ ਦੀ ਮਸਤੀ ਹੈ:

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**
**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥**

*(ਆਸਾ ਵਾਰ ਮ: ੧, ਪੰਨਾ 473)*

ਪਰ ਸੰਸਾਰ ਨੂੰ ਪਾਗਲਪਨ ਦਿੱਸਦਾ ਹੈ—ਪਰਿਵਾਰ, ਸ਼ਰੀਕ, ਸਾਰੇ ਔਖੇ ਹੋ ਜਾਂਦੇ ਹਨ ਤੇ ਸ਼ਰੀਕ, ਪਰਿਵਾਰ ਸਦਾ ਭਗਤਾਂ ਨੂੰ ਸਮਝਣ ਵਿਚ ਅਸਮਰੱਥ ਰਹੇ ਹਨ, ਕਿਉਂਕਿ ਭਗਤ ਲਕੀਰ ਦਾ ਫ਼ਕੀਰ ਨਹੀਂ ਹੁੰਦਾ।

# ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ
# ਮੈ ਨੀਰੁ ਵਹੇ ਵਹਿ ਚਲੈ ਜੀਉ

ਜਿਸ ਨੂੰ ਰੋਜ਼ ਯਾਦ ਕਰੀਏ, ਇਹ ਯਾਦ (ਸਿਮਰਨ) ਪਿਆਰ ਦਾ ਰੂਪ ਧਾਰ ਕੇ ਬ੍ਰਿਹੇ ਦੀ ਪੀੜਾ ਨੂੰ ਜਨਮ ਦੇਂਦੀ ਹੈ।

ਬ੍ਰਿਹੀ ਹਿਰਦਾ ਮਿਲਾਪ ਦੀ ਉਡੀਕ ਵਿਚ ਤੜਪਦਾ ਹੈ। ਮਿਲਣ ਦੀ ਲੋਚਾ ਹਰਦਮ ਅੰਦਰ ਬਣੀ ਰਹਿੰਦੀ ਹੈ।

ਬ੍ਰਿਹੇ ਦੀ ਪੀੜਾ ਫਿਰ ਹੌਕਿਆਂ ਨੂੰ ਜਨਮ ਦੇਂਦੀ ਹੈ।

ਅੱਖਾਂ ਰਾਹ ਤੱਕਦੀਆਂ ਹਨ ਤੇ ਰਾਹ ਤੱਕਦੀਆਂ-ਤੱਕਦੀਆਂ ਅੱਖਾਂ ਸਜਲ ਹੋ ਜਾਂਦੀਆਂ ਹਨ :

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥**
**ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥**

*(ਰਾਗੁ ਗਉੜੀ ਕਬੀਰ, ਪੰਨਾ 337)*

**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥**

*(ਰਾਗੁ ਸੋਰਠਿ ਮ: ੫, ਪੰਨਾ 624)*

ਮਿਲਣ ਦੀ ਤਾਂਘ ਜਦ ਅੱਖਾਂ ਰਾਹੀਂ ਪਾਣੀ ਬਣ ਕੇ ਬਰਸ ਪੈਂਦੀ ਹੈ ਤੇ ਬ੍ਰਿਹੀ ਗੀਤਾਂ ਦਾ ਜਨਮ ਹੁੰਦਾ ਹੈ। ਇਹ ਬ੍ਰਿਹੀ ਗੀਤ ਅਧਿਆਤਮ ਦੁਨੀਆ ਦਾ ਸਭ ਤੋਂ ਵੱਡਾ ਸਰਮਾਇਆ ਹੈ।

ਵੀਚਾਰ ਨਾਲ ਸੰਸਾਰ ਦੀ ਸਮਝ ਪੈਂਦੀ ਹੈ। ਪਿਆਰ ਕਰਕੇ ਸੰਸਾਰ ਨਾਲ ਸੰਬੰਧ ਜੁੜਦਾ ਹੈ। ਭਾਵ, ਪਿਆਰ ਮਨੁੱਖ ਜੰਮਦਿਆਂ ਹੀ ਨਾਲ ਲੈ ਕੇ ਆਇਆ ਹੈ। ਵੀਚਾਰ ਬਾਅਦ ਦੀ ਖੋਜ ਹੈ। ਪਰਿਵਾਰ ਦਾ ਸੰਬੰਧ ਭਾਵ ਕਰਕੇ ਹੈ ਔਰ ਬੱਚੇ ਦਾ ਸੰਬੰਧ ਮਾਂ ਬਾਪ ਨਾਲ ਭਾਵ ਕਰਕੇ ਜੁੜਿਆ ਹੋਇਆ ਹੈ।

ਸਹਿਜੇ ਸਹਿਜੇ ਜਦ ਬੁੱਧ ਵੀਚਾਰਾਂ ਨਾਲ ਭਰ ਜਾਂਦੀ ਹੈ; ਵੀਚਾਰਾਂ ਦੀ ਭੀੜ ਤਰਕ ਖੜਾ ਕਰ ਦੇਂਦੀ ਹੈ ਤਾਂ ਭਾਵ ਜਜ਼ਬੇ ਠੰਡੇ ਪੈਣੇ ਸ਼ੁਰੂ ਹੋ ਜਾਂਦੇ ਹਨ ਤੇ ਜੁੜੇ ਸੰਬੰਧ ਵਿਛੁੰਨ ਹੋਣ ਲੱਗ ਪੈਂਦੇ ਹਨ। ਤਾਰਕਿਕ ਮਨੁੱਖ ਪਰਿਵਾਰ ਨਾਲ ਮਾਂ, ਬਾਪ, ਭਾਈ, ਭੈਣਾਂ ਤੇ ਸੰਸਾਰ ਨਾਲ ਸੰਬੰਧ ਨਹੀਂ ਜੋੜ ਸਕੇਗਾ। ਤਰਕ ਔਗੁਣ ਨੂੰ ਵੇਖਦੀ ਹੈ ਤੇ ਔਗੁਣ ਨੂੰ ਵੇਖ ਕੇ ਹੀ ਤਰਕ ਨੂੰ ਤਾਜ਼ਗੀ

ਤੇ ਬਲ ਮਿਲਦਾ ਹੈ, ਭਾਵ ਗੁਣਾਂ ਨੂੰ ਵੇਖਦਾ ਹੈ ਤੇ ਗੁਣਾਂ ਨੂੰ ਵੇਖਦੇ-ਵੇਖਦੇ ਗੁਣੀ ਨਾਲ ਜੁੜਿਆ ਰਹਿੰਦਾ ਹੈ। ਮਾਂ ਨੂੰ ਆਪਣੇ ਬੱਚੇ ਵਿਚ ਗੁਣ ਦਿਖਾਈ ਦੇਂਦੇ ਹਨ। ਪੜੋਸੀ ਯਾ ਦੁਸ਼ਮਣ ਨੂੰ ਔਗੁਣ ਹੀ ਔਗੁਣ ਦਿਖਾਈ ਦੇਂਦੇ ਹਨ ਕਿਉਂਕਿ ਪੜੋਸੀ ਯਾ ਦੁਸ਼ਮਣ ਵੀਚਾਰ ਤੇ ਤਰਕ ਨਾਲ ਵੇਖਦਾ ਹੈ।

ਅੱਜ ਦੇ ਯੁਗ ਵਿਚ ਜਦ ਮਨੁੱਖ ਬਹੁਤਾ ਵਿਚਾਰਕ ਹੋ ਕੇ ਤਾਰਕਿਕ ਬਣ ਗਿਆ ਹੈ ਤਾਂ ਪਰਿਵਾਰ ਤੇ ਸੰਸਾਰ ਨਾਲ ਸੰਬੰਧ ਟੁੱਟਦੇ ਜਾ ਰਹੇ ਹਨ। ਪਰਿਵਾਰ ਬਿਖਰਦੇ ਜਾ ਰਹੇ ਹਨ। ਇਹ ਤਰਕ ਇਤਨੀ ਵਧ ਚੁੱਕੀ ਹੈ ਕਿ ਕਰਤਾਰ ਨਾਲ ਵੀ ਸੰਬੰਧ ਟੁੱਟ ਗਏ ਹਨ। ਇਹ ਪਰਿਵਾਰ, ਸੰਸਾਰ ਤੇ ਕਰਤਾਰ ਨਾਲੋਂ ਟੁੱਟਿਆ ਮਨੁੱਖ ਹੁਣ ਇਕੱਲ ਮਹਿਸੂਸ ਕਰਦਾ ਹੈ ਤੇ ਇਕੱਲ ਉਸ ਨੂੰ ਡਾਇਣ ਹੋ ਕੇ ਖਾਂਦੀ ਹੈ।

ਮਿਲਾਪ ਭਾਵ 'ਤੇ ਖੜਾ ਸੀ। ਅਜੋਕਾ ਮਨੁੱਖ ਭਾਵ-ਹੀਨ ਹੋ ਗਿਆ ਹੈ। ਭਾਵ-ਹੀਨ ਮਨੁੱਖ ਦੇ ਨੇਤਰ ਕਦੀ ਸਜਲ ਨਹੀਂ ਹੋ ਸਕਦੇ।

ਭਾਵ ਦੀ ਪ੍ਰਬਲਤਾ ਕਰਕੇ ਦਿਨ ਰਾਤ ਜਦ ਕਿਸੇ ਦੀ ਯਾਦ ਵਿਚ ਰਹਿੰਦਾ ਹੈ ਤਾਂ ਬ੍ਰਿਹੇ ਦਾ ਜਨਮ ਹੁੰਦਾ ਹੈ। ਦਿਨ ਰਾਤ ਪ੍ਰਭੂ ਅਕਾਲ ਪੁਰਖ ਦਾ ਸਿਮਰਨ ਬ੍ਰਿਹੇ ਅਗਨ ਪੈਦਾ ਕਰ ਦੇਂਦਾ ਹੈ। ਬ੍ਰਿਹੇ ਦੀ ਅਗਨ ਨੂੰ ਜਿਉਂ ਜਿਉਂ ਯਾਦ-ਸਿਮਰਨ ਦਾ ਬਾਲਣ ਮਿਲਦਾ ਹੈ, ਇਹ ਬਲਦੀ ਰਹਿੰਦੀ ਹੈ। ਬ੍ਰਿਹੇ ਅਗਨ ਸਾਰੇ ਪਾਪਾਂ ਤੇ ਔਗੁਣਾਂ ਨੂੰ ਸਾੜ ਕੇ ਹਿਰਦੇ ਨੂੰ ਸ਼ੁੱਧ ਕਰ ਦੇਂਦੀ ਹੈ। ਇਹ ਬ੍ਰਿਹੇ ਅਗਨ ਹੀ ਸਹਿਜੇ ਸਹਿਜੇ ਬ੍ਰਹਮ-ਅਗਨ ਬਣ ਜਾਂਦੀ ਹੈ ਤੇ ਹਿਰਦਾ ਪਰਮ ਪ੍ਰਕਾਸ਼ ਹੋ ਕੇ ਅਨੰਦਿਤ ਹੋ ਹੋ ਜਾਂਦਾ ਹੈ।

ਤਪ ਹੀ ਤੇਜ ਬਣ ਜਾਂਦਾ ਹੈ। ਅੰਮ੍ਰਿਤ ਵੇਲੇ ਉਠਣਾ, ਬਾਣੀ ਪੜ੍ਹਨੀ, ਮੂਲ ਮੰਤਰ, ਗੁਰ-ਮੰਤਰ ਦਾ ਜਾਪ ਇਹ ਤਪ ਹੈ। ਇਹ ਤਪ ਹੀ ਤੇਜ ਬ੍ਰਹਮ ਅਗਨੀ ਬਣਦੀ ਹੈ ਤੇ ਬ੍ਰਹਮ ਅਗਨ ਹੀ ਜਨਮ-ਮਰਨ ਦੀ ਨਵਿਰਤੀ ਕਰ ਦਿੰਦੀ ਹੈ।

ਜਿਥੇ ਬ੍ਰਿਹੀ ਅਗਨ ਨਾ ਹੋਵੇ, ਉਥੇ ਤ੍ਰਿਸ਼ਨਾ ਦੀ ਅਗਨ ਹੁੰਦੀ ਹੈ ਤਾਂ ਤ੍ਰਿਸ਼ਨਾ ਅਗਨ ਸਾਰੇ ਦੈਵੀ-ਗੁਣਾਂ ਨੂੰ ਸਾੜ ਦੇਂਦੀ ਹੈ, ਜਿਸ ਤਰ੍ਹਾਂ ਸ਼ਮਸ਼ਾਨ-ਘਾਟ ਵਿਚ ਮੁਰਦੇ ਸਾੜੇ ਜਾਂਦੇ ਹਨ। ਤ੍ਰਿਸ਼ਨਾ ਅਗਨ ਜੀਉਂਦੇ ਜਾਗਦੇ ਮਨੁੱਖ ਦੇ ਹਿਰਦੇ ਨੂੰ ਸਾੜ ਦੇਂਦੀ ਹੈ।

ਸੋ ਜਿਥੇ ਬ੍ਰਿਹੇ ਅਗਨ ਨਹੀਂ, ਉਥੇ ਤ੍ਰਿਸ਼ਨਾ ਅਗਨ ਪ੍ਰਚੰਡ ਰਹਿੰਦੀ ਹੈ, ਬ੍ਰਿਹੇ-ਹੀਨ ਦਾ ਹਿਰਦਾ ਮਸਾਣ ਦੇ ਸਮਾਨ ਹੈ:

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥**

*(ਸਲੋਕ ਫਰੀਦ, ਪੰਨਾ 1379)*

ਬ੍ਰਿਹੀ ਮਨੁੱਖ ਦੇ ਨੇਤਰ ਸਦਾ ਸਜਲ ਰਹਿਣਗੇ। ਇਹ ਸਜਲ ਨੇਤਰ ਹਿਰਦੇ ਦਾ ਸਾਰਾ ਗ਼ੁਬਾਰ ਧੋ ਦੇਂਦੇ ਹਨ। ਹਿਰਦਾ ਸ਼ੁੱਧ ਕੰਚਨ ਹੋ ਜਾਂਦਾ ਹੈ। ਪ੍ਰਭੂ-ਪਿਆਰ ਵਿਚ ਨਿਕਲੇ ਹੋਏ ਹੰਝੂਆਂ ਦਾ ਕੋਈ ਮੁੱਲ ਨਹੀਂ। ਇਹ ਨੈਣਾਂ ਦਾ ਨੀਰ ਅੰਮ੍ਰਿਤ ਹੈ ਔਰ ਦ੍ਰਿਸ਼ਟੀ ਅੰਮ੍ਰਿਤ-ਮਈ ਹੋ ਜਾਂਦੀ ਹੈ। ਪੂਜਨ ਯੋਗ ਹੈ ਉਹ ਮਨੁੱਖ, ਜਿਸ ਕੋਲ ਇਹ ਅੰਮ੍ਰਿਤ-ਮਈ ਨੀਰ ਹੈ।

# ਤੇਰੇ ਬੰਕੇ ਲੋਇਣ ਦੰਤ ਰੀਸਾਲਾ
# ਸੋਹਣੇ ਨਕ ਜਿਨ ਲੰਮੜੇ ਵਾਲਾ

ਅਕਾਲ ਪੁਰਖ ਦੇ ਦੋ ਰੂਪ ਹਨ—ਨਿਰਗੁਣ ਤੇ ਸਰਗੁਣ। ਜੋ ਪ੍ਰਗਟ ਹੈ ਉਹ ਸਰਗੁਣ ਹੈ ਔਰ ਜੋ ਗੁਪਤ ਹੈ, ਉਹ ਨਿਰਗੁਣ ਹੈ। ਸਰੀਰ ਦਾ ਗੁਪਤ ਹਿੱਸਾ ਆਤਮਾ ਹੈ। ਆਤਮਾ ਦਾ ਪ੍ਰਗਟ ਰੂਪ ਸਰੀਰ ਹੈ। ਸੰਸਾਰ ਦਾ ਗੁਪਤ ਹਿੱਸਾ ਪਰਮਾਤਮਾ ਹੈ ਔਰ ਪਰਮਾਤਮਾ ਦਾ ਪ੍ਰਗਟ ਰੂਪ ਸੰਸਾਰ ਹੈ। ਪਰਮਾਤਮਾ ਅੰਦਰੋਂ ਬਾਹਰੋਂ ਸੁੰਦਰ ਹੈ। ਜਿਥੇ ਉਸ ਦਾ ਨਿਰਗੁਣ-ਸਰੂਪ ਇਕ ਪ੍ਰਕਾਸ਼ ਹੈ, ਅਨੰਦ ਔਰ ਦੈਵੀ ਸੁੰਦਰਤਾ ਹੈ, ਉਥੇ ਉਸ ਦਾ ਸਰਗੁਣ ਸਰੂਪ ਵੀ ਅਤਿਅੰਤ ਸੁੰਦਰ ਹੈ। ਪ੍ਰਕ੍ਰਿਤੀ ਵਿਚ ਮਨੁੱਖ ਦਾ ਆਪਣਾ ਇਕ ਖ਼ਾਸ ਅਸਥਾਨ ਹੈ ਤੇ ਮਨੁੱਖੀ ਸਰੀਰ ਦੀ ਸੁੰਦਰਤਾ ਸਰਗੁਣ ਪਰਮਾਤਮਾ ਦੀ ਹੀ ਸੁੰਦਰਤਾ ਹੈ। ਸੁੰਦਰਤਾ ਦੇ ਕੁਛ ਖ਼ਾਸ ਚਿੰਨ੍ਹ ਹਨ, ਜਿਨ੍ਹਾਂ ਕਰਕੇ ਸੁੰਦਰਤਾ ਦਾ ਬੋਧ ਹੁੰਦਾ ਹੈ। ਅੱਖਾਂ ਵਿਚ ਪਵਿੱਤਰਤਾ ਹੋਵੇ, ਮਾਸੂਮੀਅਤ ਹੋਵੇ, ਭੋਲਾਪਨ ਝਲਕਦਾ ਹੋਵੇ, ਉਹ ਅੱਖ ਬਹੁਤ ਪਿਆਰੀ ਹੁੰਦੀ ਹੈ। ਇਹ ਸਾਰੇ ਗੁਣ ਹਿਰਨ ਦੀ ਅੱਖ ਵਿਚ ਹੁੰਦੇ ਹਨ। ਇਸ ਵਾਸਤੇ ਸੁੰਦਰ ਅੱਖਾਂ ਨੂੰ ਮ੍ਰਿਗ ਨੈਣ ਆਖਿਆ ਜਾਂਦਾ ਹੈ। ਦੰਦਾਂ ਦੀ ਸੁੰਦਰਤਾ ਮੋਤੀ ਤੇ ਅਨਾਰ ਦੇ ਦਾਣਿਆਂ ਨਾਲ ਤੁਲਨਾ ਦਿੱਤੀ ਗਈ ਹੈ। ਗਰਦਨ ਸੁਰਾਹੀ ਵਰਗੀ, ਚਾਲ ਹੰਸ ਵਰਗੀ ਤੇ ਬੋਲਣਾ ਕੋਇਲ ਵਰਗਾ, ਸੁੰਦਰਤਾ ਦੇ ਪ੍ਰਗਟ ਸਰੂਪ ਹਨ। ਪਰ ਇਨ੍ਹਾਂ ਸਾਰੇ ਚਿੰਨ੍ਹਾਂ ਵਿੱਚੋਂ ਕੇਸਾਂ ਦੀ ਆਪਣੀ ਇਕ ਖ਼ਾਸ ਮਹੱਤਤਾ ਹੈ। ਲੰਮੇ ਵਾਲ ਰੂਹਾਨੀ ਸੁੰਦਰਤਾ ਦਾ ਸਭ ਤੋਂ ਵੱਡਾ ਚਿੰਨ੍ਹ ਹੈ। ਇਸ ਵਾਸਤੇ ਤਮਾਮ ਰੂਹਾਨੀ ਪੁਰਸ਼ਾਂ ਨੇ ਆਪਣੇ ਕੇਸਾਂ ਨੂੰ ਸੰਵਾਰ ਕੇ ਰੱਖਿਆ ਹੈ।

ਪ੍ਰਕ੍ਰਿਤੀ ਨੇ ਮਾਦਾ ਨਾਲੋਂ ਨਰ ਨੂੰ ਜ਼ਿਆਦਾ ਖ਼ੂਬਸੂਰਤ ਬਣਾਇਆ ਹੈ। ਨਰ ਸ਼ੇਰ ਜਿਤਨਾ ਸੁੰਦਰ ਹੈ, ਉਸ ਦੀ ਗਰਦਨ ਦੇ ਲੰਬੇ ਵਾਲ ਸੁੰਦਰਤਾ ਨੂੰ ਚਾਰ ਚੰਨ ਲਾਂਦੇ ਹਨ, ਪਰ ਸ਼ੇਰਨੀ ਮਾਦਾ ਇਤਨੀ ਖ਼ੂਬਸੂਰਤ ਨਹੀਂ ਹੈ। ਮੋਰ ਜਿਤਨਾ ਸੁੰਦਰ ਹੈ, ਉਸ ਦੇ ਲੰਮੇ ਪੰਖ ਕੁਦਰਤ ਦੀ ਕਲਾ ਦਾ ਇਕ ਕ੍ਰਿਸ਼ਮਾ ਹਨ, ਪਰ ਮੋਰਨੀ ਸਾਦਾ ਤੇ ਉਤਨੀ ਸੁੰਦਰ ਨਹੀਂ ਹੈ। ਨਰ ਤੋਤਾ ਤੇ ਚਿੜਾ ਜਿਤਨਾ ਸੁੰਦਰ ਹੈ, ਉਤਨੀ ਮਦੀਨ ਤੋਤੀ ਤੇ ਚਿੜੀ ਸੁੰਦਰ ਨਹੀਂ ਹੈ।

ਮੁਰਗੇ ਦੇ ਸਿਰ ਉਪਰ ਕਲਗੀ ਸੁੰਦਰਤਾ ਦੀ ਪ੍ਰਤੀਕ ਹੈ, ਪਰ ਮੁਰਗੀ ਬਿਲਕੁਲ ਸਾਦੀ ਹੈ। ਪ੍ਰਕ੍ਰਿਤੀ ਨੇ ਨਰ ਨੂੰ ਜ਼ਿਅਦਾ ਸ਼ਿੰਗਾਰਿਆ ਹੈ। ਪੁਰਸ਼ ਦਾ ਲੰਬਾ ਦਾੜ੍ਹਾ ਰੂਹਾਨੀ ਤੇ ਸਰੀਰਕ ਸੁੰਦਰਤਾ ਦਾ ਇਕ ਅਜੂਬਾ ਹੈ, ਪਰ ਹੈਰਾਨੀ ਹੈ ਕਿ ਪੁਰਸ਼ ਇਸ ਸੁੰਦਰ ਦਾੜ੍ਹੇ ਨੂੰ ਨਾਈ ਦੇ ਉਸਤਰੇ ਦੀ ਭੇਟ ਚਾੜ੍ਹ ਦੇਂਦਾ ਹੈ।

ਵੇਖਣ ਵਿਚ ਆਇਆ ਹੈ ਕਿ ਜਿਸ ਨੂੰ ਦਾੜ੍ਹੀ ਨਾ ਨਿਕਲੇ, ਉਸ ਨੂੰ ਅਸੀਂ ਖੋਦਾ ਆਖਦੇ ਹਾਂ ਤੇ ਉਹ ਵੈਦ ਡਾਕਟਰਾਂ ਦੇ ਚੱਕਰ ਵਿਚ ਪੈ ਜਾਂਦਾ ਹੈ ਕਿ ਕਿਸੇ ਤਰੀਕੇ ਨਾਲ ਦਾੜ੍ਹੀ ਆਵੇ, ਪਰ ਦਾੜ੍ਹੀ ਆ ਜਾਵੇ ਤਾਂ ਫਿਰ ਨਾਈ ਦੇ ਚੱਕਰ ਵਿਚ ਪੈ ਕੇ ਉਸਤਰੇ ਦੀ ਭੇਟ ਚਾੜ੍ਹ ਦੇਂਦਾ ਹੈ। ਅੰਦਰ ਚੇਤਨਾ ਵਿਚ ਪੁਰਸ਼ ਦਾੜ੍ਹੀ ਨੂੰ ਚਾਹੁੰਦਾ ਹੈ ਤੇ ਉਸ ਨੂੰ ਅਹਿਸਾਸ ਹੈ ਕਿ ਇਹ ਪੁਰਸ਼ ਦਾ ਸ਼ਿੰਗਾਰ ਹੈ, ਪਰ ਬਣੇ ਹੋਏ ਸਮਾਜ ਦੇ ਗ਼ਲਤ ਢਾਂਚੇ ਕਰਕੇ ਇਹ ਦਾੜ੍ਹੇ ਨੂੰ ਤ੍ਰਾਸ਼ ਛੱਡਦਾ ਹੈ।

ਲੰਬੇ ਵਾਲ ਰੂਹਾਨੀ ਸੁੰਦਰਤਾ ਦਾ ਪ੍ਰਗਟ ਸਰੂਪ ਹਨ। ਇਹ ਕਰਤੇ ਦੀ ਬਹੁਤ ਵਡਮੁੱਲੀ ਦਾਤ ਹਨ।

ਇਸਤਰੀ ਨੇ ਅਗਰ ਹਾਰ-ਸ਼ਿੰਗਾਰ 'ਤੇ ਬਹੁਤ ਜ਼ੋਰ ਦਿੱਤਾ ਹੈ ਤਾਂ ਇਸ ਕਰਕੇ ਕਿ ਇਸ ਕੋਲ ਦਾੜ੍ਹਾ, ਇਹ ਰੂਹਾਨੀ ਸੁੰਦਰਤਾ ਨਹੀਂ ਸੀ; ਅਭਾਵ ਨੇ ਹਾਰ-ਸ਼ਿੰਗਾਰ ਨੂੰ ਜਨਮ ਦਿੱਤਾ ਹੈ।

ਪੁਰਸ਼ ਇਸਤਰੀ ਵਿਚ ਸੁੰਦਰਤਾ ਵੇਖਦਾ ਹੈ। ਇਸਤਰੀ ਪੁਰਸ਼ ਵਿਚ ਸੁੰਦਰਤਾ ਦੀ ਝਲਕ ਵੇਖਦੀ ਹੈ। ਇਸ ਵਾਸਤੇ ਇਸਤਰੀ ਪੁਰਸ਼ ਬਣਨ ਦੀ ਕੋਸ਼ਿਸ਼ ਵਿਚ ਹੈ ਤੇ ਪੁਰਸ਼ ਨਾਰੀ ਵਰਗਾ ਚਿਹਰਾ ਬਣਾਉਣ ਦੇ ਆਹਰੇ ਲੱਗਿਆ ਹੋਇਆ ਹੈ। ਇਸ ਦੀ ਕੁੱਖ ਵਿਚ ਕਰਤੇ ਨੇ ਜਨਮ ਦੇਣ ਦਾ ਜੋ ਅਧਿਕਾਰ ਰੱਖ ਦਿੱਤਾ ਹੈ, ਇਹੀ ਉਸ ਦੀ ਵੱਡੀ ਸੁੰਦਰਤਾ ਹੈ। ਪੁਰਸ਼ ਦਾ ਦਾੜ੍ਹਾ ਉਸ ਦਾ ਰੂਹਾਨੀ ਜਲਾਲ ਹੈ। ਜਦ ਵੀ ਅਧਿਆਤਮਕ ਰਸ ਜੀਵਨ ਵਿਚ ਪੈਦਾ ਹੁੰਦਾ ਹੈ ਤਾਂ ਮੁਖੜੇ ਦਾ ਲੰਮਾ ਦਾੜ੍ਹਾ ਰੂਹਾਨੀ ਸੁੰਦਰਤਾ ਦਾ ਦ੍ਰਿਸ਼ ਪੇਸ਼ ਕਰਦਾ ਹੈ ਤੇ ਕਰਤੇ ਦੀ ਇਸ ਵਡਮੁੱਲੀ ਦਾਤ ਦਾ ਧੰਨਵਾਦ ਪੈਦਾ ਹੁੰਦਾ ਹੈ।

# ਬੋਲਨਹਾਰੁ ਪਰਮ ਗੁਰੁ ਏਹੀ

ਰਸਨਾ ਮਨੁੱਖ ਕੋਲ ਕਰਤੇ ਦਾ ਬਹੁਤ ਵੱਡਾ ਵਰਦਾਨ ਹੈ। ਜਿਥੇ ਭੋਜਨ ਦਾ ਰਸ ਰਸਨਾ ਕਰਕੇ ਮਿਲਦਾ ਹੈ, ਉਥੇ ਅਸੀਂ ਰਸਨਾ ਨਾਲ ਬੋਲ, ਸੰਸਾਰ ਨਾਲ ਤੇ ਕਰਤਾਰ ਨਾਲ ਸੰਬੰਧ ਜੋੜਦੇ ਹਾਂ। ਕੋਈ ਕੰਨਾਂ ਨਾਲ ਸੁਣ ਰਿਹਾ ਹੈ ਯਾ ਨਹੀਂ, ਨਾਸਕਾ ਨਾਲ ਸੁੰਘ ਰਿਹਾ ਹੈ ਯਾ ਨਹੀਂ, ਔਰ ਅੱਖਾਂ ਨਾਲ ਵੇਖ ਰਿਹਾ ਹੈ ਯਾ ਨਹੀਂ, ਇਸ ਦਾ ਪਤਾ ਨਹੀਂ ਚੱਲਦਾ। ਪਰ ਕੋਈ ਰਸਨਾ ਨਾਲ ਬੋਲ ਰਿਹਾ ਹੈ, ਫੌਰਨ ਪਤਾ ਚੱਲਦਾ ਹੈ। ਰਸਨਾ ਦਾ ਕਰਮ ਪ੍ਰਗਟ ਹੈ ਤੇ ਸਭ ਤੋਂ ਜ਼ਿਆਦਾ ਮਨੁੱਖ ਸ਼ਬਦਾਂ ਤੋਂ ਪ੍ਰਭਾਵਤ ਹੁੰਦਾ ਹੈ। ਇਕ ਨੇਤਾ ਆਪਣੇ ਬੋਲਾਂ ਨੂੰ ਲੋਕਾਂ ਦੇ ਹਿਰਦਿਆਂ ਤਕ ਪਹੁੰਚਾ ਦੇਵੇ, ਕਾਮਯਾਬ ਸਮਝਿਆ ਜਾਂਦਾ ਹੈ। ਰਸਨਾ ਸਾਰੇ ਇੰਦ੍ਰਿਆਂ ਨਾਲੋਂ ਮਹਾਨ ਹੈ।

ਨੇਤਰਹੀਨ ਮਨੁੱਖ ਵਾਸਤੇ ਵਿਕਾਸ ਦੇ ਦੁਆਰ ਬੰਦ ਨਹੀਂ ਹਨ। ਉਹ ਚਾਹਵੇ ਤਾਂ ਚੰਗਾ ਸੰਗੀਤਕਾਰ, ਕਵੀ ਤੇ ਦਾਰਸ਼ਨਿਕ ਬਣ ਸਕਦਾ ਹੈ। ਨੇਤਰਹੀਨ ਮਨੁੱਖ ਬ੍ਰਹਮ ਗਿਆਨੀ ਵੀ ਬਣੇ ਹਨ। ਭਗਤ ਸੂਰਦਾਸ ਨੇਤਰ-ਹੀਨ ਸਨ।

ਸਰੀਰ ਵਿਚ ਪਵਨ ਤੱਤ ਪ੍ਰਧਾਨ ਹੈ। ਇੰਦ੍ਰਿਆਂ ਵਿਚ ਰਸਨਾ ਹੈ। ਅਸੀਂ ਜੋ ਕੁਛ ਬੋਲਦੇ ਹਾਂ, ਪਵਨ ਕਰਕੇ ਬੋਲਦੇ ਹਾਂ :

**ਦੇਹੀ ਮਾਟੀ ਬੋਲੈ ਪਉਣੁ ॥** *(ਗਉੜੀ ਮ: ੧, ਪੰਨਾ 152)*

ਇਸ ਮਿੱਟੀ ਦੀ ਦੇਹੀ ਵਿਚ ਪਵਨ ਬੋਲਦੀ ਹੈ। ਬੋਲਣਾ ਪਵਨ ਤੱਤ ਦੀ ਦੇਣ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਪਵਨ ਨੂੰ ਗੁਰੂ ਵੀ ਆਖ ਦਿੱਤਾ ਹੈ :

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥** *(ਜਪੁਜੀ)*

**ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ ॥**
*(ਭਾਈ ਗੁਰਦਾਸ ਜੀ, ਵਾਰ 6, ਪਉੜੀ 5)*

ਵੇਖਣ ਨਾਲ, ਸੁੰਘਣ ਨਾਲ ਸੰਬੰਧ ਨਹੀਂ ਜੁੜਦੇ। ਬੋਲਣ ਨਾਲ ਸੰਬੰਧ ਜੁੜਦੇ ਹਨ।

ਕਿਹਾ ਜਾਂਦਾ ਹੈ ਕਿ ਅੱਖਾਂ ਨਿਆਮਤ ਹਨ। ਅੱਖਾਂ ਗਈਆਂ, ਸੰਸਾਰ ਗਿਆ। ਪਰ ਐਸਾ ਕਹਿਣਾ ਚਾਹੀਦਾ ਹੈ—ਰਸਨਾ ਬੜੀ ਨਿਆਮਤ ਹੈ, ਰਸਨਾ ਗਈ, ਸੰਸਾਰ ਗਿਆ।

ਨੇਤਰਹੀਨ ਮਨੁੱਖ ਜੀਵਨ ਦੇ ਵਸੀਲੇ ਲੱਭ ਲੈਂਦਾ ਹੈ। ਨੇਤਰਹੀਨ ਮਨੁੱਖ ਸਮਾਜਕ ਜੀਵਨ ਵੀ ਜ਼ਿੰਮੇਵਾਰੀ ਨਾਲ ਨਿਭਾ ਲੈਂਦਾ ਹੈ, ਪਰ ਗੂੰਗੇ ਵਾਸਤੇ ਵਿਕਾਸ ਦੇ ਸਾਰੇ ਦਵਾਰ ਬੰਦ ਹਨ। ਐਸਾ ਸੰਸਾਰ ਦੇ ਇਤਿਹਾਸ ਵਿਚ ਘੱਟ ਹੀ ਹੋਇਆ ਹੈ ਕਿ ਕੋਈ ਗੂੰਗਾ ਮਨੁੱਖ, ਕਵੀ, ਸੰਗੀਤਕਾਰ, ਦਾਰਸ਼ਨਿਕ ਯਾ ਫ਼ਿਲਾਸਫ਼ਰ ਬਣ ਗਿਆ ਹੈ। ਧਾਰਮਿਕ ਦੁਨੀਆ ਵਿਚ ਵੀ ਗੂੰਗੇ ਦੀ ਅਣਹੋਂਦ ਹੈ। ਕੋਈ ਗੂੰਗਾ ਭਗਤ ਬਣ ਗਿਆ ਹੋਵੇ, ਦਿਖਾਈ ਨਹੀਂ ਦੇਂਦਾ।

ਸੰਬੰਧ ਜੁੜਦੇ ਹਨ ਬੋਲਣ ਨਾਲ ਤੇ ਬੋਲਣਾ ਗੂੰਗੇ ਕੋਲ ਨਹੀਂ ਹੈ। ਗੂੰਗੇ ਦੇ ਮਿੱਤਰ ਵੀ ਨਹੀਂ ਹੁੰਦੇ, ਕਿਉਂਕਿ ਜਗਤ ਦੇ ਸਾਰੇ ਸੰਬੰਧ ਬੋਲਣ 'ਤੇ ਖੜੇ ਹਨ। ਗੂੰਗੇ ਕੋਲ ਸਿਰਫ਼ ਇਸ਼ਾਰੇ ਹਨ ਤੇ ਇਹ ਇਸ਼ਾਰੇ ਵੀ ਉਸ ਦੀ ਮਾਂ ਹੀ ਸਮਝ ਸਕਦੀ ਹੈ। ਬੋਲ-ਚਾਲ ਦਾ ਟੁੱਟਣਾ ਸੰਬੰਧ ਦੇ ਟੁੱਟਣ ਦੀ ਨਿਸ਼ਾਨੀ ਹੈ। ਜਿਥੇ ਬੋਲ-ਚਾਲ ਬੰਦ ਹੋ ਗਈ ਹੋਵੇ, ਸਿਆਣਾ ਮਨੁੱਖ ਅੰਦਾਜ਼ਾ ਲਾ ਲੈਂਦਾ ਹੈ ਕਿ ਸੰਬੰਧ ਟੁੱਟੇ ਹੋਏ ਹਨ। ਦੋ ਭਾਈ ਨਾ ਬੋਲਣ, ਪਤੀ-ਪਤਨੀ ਤੇ ਮਿੱਤਰ ਆਪਸ ਵਿਚ ਬੋਲਣਾ ਬੰਦ ਕਰ ਦੇਣ ਤਾਂ ਵਕਤੀ ਤੌਰ ਤੇ ਸੰਬੰਧ ਟੁੱਟ ਜਾਂਦੇ ਹਨ।

ਭਾਸ਼ਾ ਬੋਲੀ ਸਿਰਫ਼ ਮਨੁੱਖ ਕੋਲ ਹੈ। ਪਸ਼ੂ-ਜਗਤ ਕੋਲ ਆਵਾਜ਼ ਤਾਂ ਹੈ ਪਰ ਅੱਖਰ ਨਾ ਹੋਣ ਕਰਕੇ ਬੋਲੀ (ਭਾਸ਼ਾ) ਨਹੀਂ ਹੈ। ਇਸ ਵਾਸਤੇ ਉਨ੍ਹਾਂ ਦੀ ਦੁਨੀਆ ਵਿਚ ਗਿਆਨ-ਵਿਗਿਆਨ ਵਿਕਸਤ ਨਹੀਂ ਹੋ ਸਕਿਆ।

ਸੋ ਇਹ ਗੱਲ ਸਪੱਸ਼ਟ ਰੂਪ ਵਿਚ ਦਿਖਾਈ ਦੇ ਰਹੀ ਹੈ ਕਿ ਸੰਬੰਧ ਸਾਰੇ ਬੋਲਣ 'ਤੇ ਖੜੇ ਹਨ।

ਅਸੀਂ ਪਹਿਲੇ ਮਨੁੱਖ ਨੂੰ ਵੇਖਦੇ ਹਾਂ, ਫਿਰ ਬੋਲਦੇ ਹਾਂ ਪਰ ਪਰਮਾਤਮਾ ਨਾਲ ਤਾਂ ਪਹਿਲੇ ਬੋਲਣਾ ਪਵੇਗਾ, ਵੇਖਣਾ (ਦਰਸ਼ਨ) ਬਾਅਦ ਵਿਚ ਨਸੀਬ ਹੋਵੇਗਾ।

ਪਰ ਕੀ ਬੋਲੀਏ ? ਕਿਤਨਾ ਬੋਲੀਏ ਤੇ ਕਦੋਂ ਬੋਲੀਏ ? ਜਿਸ ਨੂੰ ਸੁਣ ਕੇ ਉਹ ਸਾਡੇ ਨਾਲ ਪਿਆਰ ਪਾਵੇ ਤੇ ਅਸੀਂ ਉਸ ਨਾਲ ਜੁੜ ਸਕੀਏ :

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥** *(ਜਪੁਜੀ)*

ਬੋਲਣਾ ਅੰਮ੍ਰਿਤ ਵੇਲੇ ਹੈ ਤੇ ਕੀ ਬੋਲਣਾ ਹੈ, ਕਿਤਨਾਂ ਬੋਲਣਾ ਹੈ, ਇਸ ਦਾ ਉੱਤਰ ਗੁਰੂ ਨਾਨਕ ਦੇਵ ਜੀ ਇਨ੍ਹਾਂ ਸ਼ਬਦਾਂ ਵਿਚ ਦੇਂਦੇ ਹਨ :

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥** *(ਜਪੁਜੀ)*

ਇਕ ਅਕਾਲ ਪੁਰਖ ਦਾ ਨਾਮ ਉਚਾਰਨ ਕਰੀ ਜਾਣਾ ਹੈ ਔਰ ਸ਼ਬਦ ਵਿਚ ਸੁਰਤ ਜੋੜਨੀ ਹੈ। ਧੁਨ ਵਿਚ ਧਿਆਨ ਜੋੜਨਾ ਹੈ। ਸ਼ਬਦ ਦੀ ਧੁਨ ਸੂਈ ਹੈ ਤੇ ਇਸ ਵਿਚ ਧਿਆਨ ਜੋੜਨਾ ਧਾਗਾ ਹੈ। ਸੂਈ ਅੱਗੇ ਚੱਲਦੀ ਹੈ, ਧਾਗਾ ਪਿੱਛੇ ਚੱਲਦਾ ਹੈ। ਸ਼ਬਦ ਦੀ ਧੁਨ ਪਹਿਲੇ ਕਰਨੀ ਹੈ, ਫਿਰ ਉਸ ਵਿਚ ਧਿਆਨ ਜੋੜਨਾ ਹੈ, ਇਸ ਤਰ੍ਹਾਂ ਚਿਤ ਉਸ ਪਰਮ ਪਿਤਾ ਅਕਾਲ ਪੁਰਖ ਨਾਲ ਜੁੜ ਜਾਂਦਾ ਹੈ:

**ਸੁਇਨੇ ਕੀ ਸੂਈ ਰੁਪੇ ਕਾ ਧਾਗਾ॥**
**ਨਾਮੇ ਕਾ ਚਿਤੁ ਹਰਿ ਸਿਉ ਲਾਗਾ॥** *(ਆਸਾ ਨਾਮਦੇਉ ਜੀ, ਪੰਨਾ 485)*

ਇਸ ਗੱਲ ਦੀ ਸਾਵਧਾਨੀ ਰੱਖਣੀ ਹੈ ਕਿ ਰਸਨਾ ਝੂਠ ਨਾ ਬੋਲੇ। ਰਸਨਾ ਦਾ ਬੋਲਿਆ ਝੂਠ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦਾ ਹੈ ਤੇ ਇਸ ਤਰ੍ਹਾਂ ਧੁਨ ਧਿਆਨ ਦੀ ਸਾਧਨਾ ਨਿਸਫਲ ਚਲੀ ਜਾਂਦੀ ਹੈ।

ਵੇਖਣ ਵਿਚ ਆਇਆ ਹੈ ਕਿ ਜਿਸ ਝੂਠ ਨਾਲ ਕੋਈ ਸਵਾਰਥ ਸਿੱਧੀ ਵੀ ਨਹੀਂ ਹੁੰਦੀ, ਉਹ ਝੂਠ ਵੀ ਬੋਲੀ ਜਾ ਰਿਹਾ ਹੈ ਔਰ ਇਸ ਤਰ੍ਹਾਂ ਝੂਠ ਬੋਲਣ ਦੀ ਇਕ ਵਾਦੀ ਪੈ ਜਾਂਦੀ ਹੈ। ਮਾਂ-ਬਾਪ ਬੱਚੇ ਨਾਲ ਤੇ ਬੱਚੇ ਮਾਂ-ਬਾਪ ਨਾਲ ਝੂਠ ਬੋਲੀ ਜਾ ਰਹੇ ਹਨ। ਮਾਲਕ ਨੌਕਰ ਨਾਲ ਔਰ ਨੌਕਰ ਮਾਲਕ ਨਾਲ, ਦੁਕਾਨਦਾਰ ਗਾਹਕ ਨਾਲ, ਹਾਕਮ ਪਰਜਾ ਨਾਲ ਤੇ ਪਰਜਾ ਹਾਕਮ ਨਾਲ ਝੂਠ ਬੋਲੀ ਜਾ ਰਹੀ ਹੈ। ਸਾਰਾ ਜੀਵਨ-ਕਾਫ਼ਲਾ ਝੂਠ ਦੇ ਆਸਰੇ 'ਤੇ ਚੱਲ ਰਿਹਾ ਹੈ। ਸੁਚੇਤ ਰਹਿਣਾ ਹੈ ਕਿ ਰਸਨਾ ਤੋਂ ਝੂਠ ਨਾ ਨਿਕਲੇ:

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥** *(ਆਸਾ ਸੇਖ ਫਰੀਦ, ਪੰਨਾ 488)*

ਰਸਨਾ 'ਤੇ ਪਿਆ ਹੋਇਆ ਸੱਚ ਆਖ਼ਿਰ ਹਿਰਦੇ ਵਿਚ ਪਰਵੇਸ਼ ਕਰ ਜਾਂਦਾ ਹੈ। ਜਿਸ ਭੋਜਨ ਦੀ ਬੁਰਕੀ ਪਹਿਲੇ ਮੂੰਹ ਵਿਚ ਪਾਈਦੀ ਹੈ ਤੇ ਸੁਆਦ ਰਸਨਾ ਨੂੰ ਪਹਿਲੇ ਮਿਲਦਾ ਹੈ, ਫਿਰ ਇਹ ਬੁਰਕੀ ਮੇਹਦੇ ਵਿਚ ਜਾ ਕੇ ਰਸ ਬਣਦੀ ਹੈ ਤੇ ਫਿਰ ਖ਼ੂਨ ਬਣ ਕੇ ਜੀਵਨ ਦਾ ਆਧਾਰ ਬਣਦੀ ਹੈ। ਇਸ ਤਰ੍ਹਾਂ ਪਹਿਲੇ ਸੱਚ ਰਸਨਾ 'ਤੇ, ਫਿਰ ਇਹ ਸੱਚ ਹਿਰਦੇ ਵਿਚ ਵੱਸ ਰੋਮ-ਰੋਮ ਵਿਚ ਸਮਾ ਜਾਂਦਾ ਹੈ।

ਸ਼ਬਦ ਦਾ ਜਾਪ ਤੇ ਸੱਚ ਬੋਲਣਾ ਮਨੁੱਖ ਨੂੰ ਪਰਮ-ਸਤਿ ਅਕਾਲ ਪੁਰਖ ਨਾਲ ਜੋੜ ਦੇਂਦਾ ਹੈ।

ਸ਼ਬਦ ਦਾ ਜਾਪ ਔਸ਼ਧੀ ਹੈ, ਪਰ ਸੱਚ ਬੋਲਣਾ ਪਥ ਪਰਹੇਜ਼ ਹੈ। ਇਸ ਤਰ੍ਹਾਂ ਤਮਾਮ ਮਾਨਸਿਕ ਰੋਗਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ ਤੇ ਪਰਮ ਆਨੰਦ ਪ੍ਰਾਪਤ ਹੁੰਦਾ ਹੈ।

# ਅਨੇਕ ਹੈਂ
# ਫਿਰਿ ਏਕ ਹੈਂ

ਸੂਰਜ ਇਕ ਹੈ, ਕਿਰਨਾਂ ਅਨੇਕ ਹਨ। ਸਾਗਰ ਇਕ ਹੈ, ਲਹਿਰਾਂ ਅਨੇਕ ਹਨ। ਪਰਮਾਤਮਾ ਇਕ ਹੈ, ਉਸ ਦੇ ਸਰੂਪ ਅਨੇਕ ਹਨ।

ਜਿਸ ਰੂਪ-ਅਭਿਆਸੀ ਗਿਆਨੀ ਨੂੰ ਝਲਕ ਮਿਲੀ, ਉਸ ਨੇ ਉਸ ਹੀ ਰੂਪ ਨਾਲ ਗਾਇਨ ਕੀਤਾ। ਉਸ ਸਰੂਪ ਨੂੰ ਸਿਜਦਾ ਕੀਤਾ।

ਸਮੂਹ ਜਗਤ ਵਿਚ ਇਸੇ ਕਾਰਨ ਕਰਕੇ ਪ੍ਰਾਰਥਨਾ, ਪੂਜਾ, ਪਾਠ, ਇਬਾਦਤ ਦੇ ਢੰਗ ਵੱਖ-ਵੱਖ ਬਣ ਗਏ ਕਿਉਂਕਿ ਸਰੂਪ ਦੀ ਝਲਕ ਵੱਖ-ਵੱਖ ਮਿਲੀ। ਵੱਖ-ਵੱਖ ਸਰੂਪ ਦੀ ਝਲਕ ਨੇ ਅਣਗਿਣਤ ਤਰ੍ਹਾਂ ਦੀਆਂ ਕਥਨੀਆਂ ਨੂੰ ਜਨਮ ਦਿੱਤਾ:

**ਕਥਨਾ ਕਥੀ ਨ ਆਵੈ ਤੋਟਿ॥**
**ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥** *(ਜਪੁਜੀ)*

ਇਨ੍ਹਾਂ ਅਣਗਿਣਤ ਕਥਨੀਆਂ ਵਿੱਚੋਂ ਕੁਛ ਕਥਨੀਆਂ ਦੀ ਵਿਆਖਿਆ ਪਾਠਕਾਂ ਦੇ ਪੇਸ਼ ਹੈ:

ਕਿਸੇ ਨੂੰ ਪਰਮਾਤਮਾ ਇਕ ਸ਼ਕਤੀ ਦਿਖਾਈ ਦੇਂਦੀ ਹੈ। ਉਸ ਦੀ ਨਿਗਾਹ ਜਿਥੇ ਤਕ ਜਾਂਦੀ ਹੈ, ਸ਼ਕਤੀ ਹੀ ਦਿਖਾਈ ਦੇਂਦੀ ਹੈ।

ਸਾਗਰ, ਸੂਰਜ, ਪਹਾੜ, ਦਰਿਆ, ਪਸ਼ੂ-ਪੰਛੀ, ਗ੍ਰਹਿ-ਨਛੱਤਰ ਸਭ ਸ਼ਕਤੀ ਦੇ ਰੂਪ ਭਾਸਦੇ ਹਨ।

ਸ਼ਕਤੀ ਨੂੰ ਵੇਖਣ ਦੀ ਜਿਸ ਕੋਲ ਸ਼ਕਤੀ ਹੈ, ਉਹ ਕਹਿ ਉਠਦਾ ਹੈ ਕਿ ਪਰਮਾਤਮਾ ਇਕ ਸ਼ਕਤੀ ਹੈ:

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥** *(ਜਪੁਜੀ)*

ਕਿਸੇ ਦਾ ਦ੍ਰਿਸ਼ਟੀਕੋਣ ਇਸ ਤੋਂ ਭਿੰਨ ਹੈ। ਉਹ ਜਿਥੋਂ ਤਕ ਵੇਖਦਾ ਹੈ ਉਸ ਨੂੰ ਪਰਮਾਤਮਾ ਇਕ ਵੱਡੇ ਦਾਤੇ ਦੇ ਰੂਪ ਵਿਚ ਦਿਖਾਈ ਦੇਂਦਾ ਹੈ। ਤਨ ਇਕ ਦਾਤ ਹੈ, ਦਾਨ ਵਿਚ ਮਿਲਿਆ ਹੈ। ਮਨ, ਬਾਣੀ, ਬੁੱਧ ਸਭ ਦਾਨ ਹੈ। ਤਨ ਦੇ ਆਸਰੇ 'ਤੇ ਜੋ ਧਨ ਕਮਾਇਆ, ਉਹ ਵੀ ਦਾਤ ਹੈ। ਧੀਆਂ, ਪੁੱਤਰ,

ਮਹਿਲ ਮਾੜੀਆਂ ਇਹ ਦਾਤ ਹਨ। ਪਵਨ, ਪਾਣੀ, ਸੂਰਜ, ਚੰਦ, ਤਾਰੇ ਮਨੁੱਖ ਨੂੰ ਦਾਤੇ ਦਾ ਦਿੱਤਾ ਹੋਇਆ ਇਕ ਵਡਮੁੱਲਾ ਤੋਹਫ਼ਾ ਹੈ। ਐਸਾ ਮਨੁੱਖ ਹਰ ਸਮੇਂ ਦਾਤ ਨੂੰ ਵੇਖ ਕੇ ਦਾਤੇ ਦਾ ਸ਼ੁਕਰਾਨਾ ਕਰੇਗਾ। ਧੰਨਵਾਦ ਨਾਲ ਅੱਠੇ ਪਹਿਰ ਭਰਿਆ ਰਹੇਗਾ। ਇਸ ਤਰ੍ਹਾਂ ਦੀ ਦ੍ਰਿਸ਼ਟੀ ਰੱਖਣ ਵਾਲਾ ਪੁਰਾਣੇ ਮਨੁੱਖਾਂ ਵਿੱਚੋਂ ਵਿਸ਼ਨੂੰ ਹੋਇਆ ਹੈ। ਬਾਅਦ ਵਿਚ ਲੋਕਾਂ ਨੇ ਉਸ ਨੂੰ ਭੰਡਾਰੀ (ਦਾਤਾਂ ਦੇਣ ਵਾਲਾ) ਕਹਿ ਦਿੱਤਾ ਹੈ, ਜਦ ਕਿ ਉਹ ਦਾਤੇ ਦਾ ਗਿਆਨ ਕਰਾਉਣ ਵਾਲਾ ਸੀ। ਦਾਤ ਇਕ ਨਿਸ਼ਾਨੀ ਹੈ ਤੇ ਇਸ ਨਿਸ਼ਾਨੀ ਨੂੰ ਮੁੱਖ ਰੱਖ ਕੇ ਦਾਤੇ ਨੂੰ ਯਾਦ ਕਰ ਕੇ ਧੰਨਵਾਦ ਦੇਣ ਕਾਰਨ ਰੂਹਾਨੀ ਖ਼ੁਸ਼ੀ ਨਸੀਬ ਹੁੰਦੀ ਹੈ।

ਸਥੂਲ ਬੁੱਧ ਵਾਲਾ ਮਨੁੱਖ ਵੀ ਇਸ ਦ੍ਰਿਸ਼ਟੀ ਨੂੰ ਅਪਣਾ ਕੇ ਦਾਤੇ ਨਾਲ ਜੁੜ ਸਕਦਾ ਹੈ, ਇਸ ਵਾਸਤੇ ਵਿਸ਼ਨੂੰ ਦੀ ਪੂਜਾ ਇਸ ਦੇਸ਼ ਵਿਚ ਬਹੁਤ ਹੋਈ ਔਰ ਦੇਵਤਿਆਂ ਦਾ ਮੁਖੀ ਕਰਾਰ ਦੇ ਦਿੱਤਾ ਗਿਆ। ਬਹੁ-ਸੰਮਤੀ ਵਿਸ਼ਨੂੰ ਦੇ ਆਲੇ-ਦੁਆਲੇ ਇਕੱਠੀ ਹੋ ਗਈ।

ਪਰ ਇਸ ਦ੍ਰਿਸ਼ਟੀਕੋਣ ਤੋਂ ਬਿਲਕੁਲ ਵਿਪਰੀਤ ਦ੍ਰਿਸ਼ਟੀ ਬ੍ਰਹਮੇ ਦੀ ਸੀ, ਜੋ ਗਹਿਰਾ ਦਾਰਸ਼ਨਿਕ ਸੀ। ਸੂਖਮ ਮੱਤ ਵਾਲਾ ਸੀ। ਸੂਖਮ ਮਤ ਵਾਲਾ ਇਕ ਕਦਮ ਸਥੂਲ ਵਸਤੂਆਂ ਤੋਂ ਪ੍ਰਭਾਵਤ ਨਹੀਂ ਹੁੰਦਾ, ਜਦ ਤਕ ਕਿ ਸਥੂਲ ਵਾਲਾ ਸੂਖਮ ਤਕ ਨਾ ਪਹੁੰਚ ਜਾਵੇ। ਤਨ-ਮਨ-ਧਨ ਸਭ ਇਕ ਦਾਤ ਹੈ। ਬ੍ਰਹਮੇ ਵਾਸਤੇ ਇਹ ਗੱਲ ਬਚਕਾਨਾ ਸੀ, ਇਸ ਵਾਸਤੇ ਉਸ ਨੇ ਭਿੰਨ ਦ੍ਰਿਸ਼ਟੀਕੋਣ ਅਪਣਾਇਆ। ਸ੍ਰਿਸ਼ਟੀ ਦਾ ਮੂਲ ਲੱਭਣ ਵਿਚ ਬ੍ਰਹਮਾ ਚੱਲ ਪਿਆ—ਇਹ ਸਭ ਕੁਛ ਕਿਵੇਂ ਬਣਿਆ ਹੈ, ਕਦੋਂ ਬਣਿਆ ਹੈ, ਇਹ ਸਵਾਲ ਅੱਠੇ ਪਹਿਰ ਦਿਮਾਗ਼ ਵਿਚ ਭਰਮਣ ਕਰਨ ਲੱਗ ਪਏ। ਆਖ਼ਰ ਸਮੱਗਰ ਰੂਪ ਵਿਚ ਟੋਲ ਵਿਚ ਜੁਟ ਗਿਆ, ਪਰ ਜਦ ਆਪਣਾ ਅੰਤ ਹੋਣ ਲੱਗਿਆ ਤੇ ਪ੍ਰਕ੍ਰਿਤੀ ਦਾ ਅੰਤ ਨਾ ਪਾ ਸਕਿਆ ਤਾਂ ਵਿਸਮਾਦੀ ਹੋ, ਸਮਾਧੀ ਵਿਚ ਲੀਨ ਹੋ ਗਿਆ :

**ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ॥**
**ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ॥**

*(ਆਸਾ ਮ: ੧, ਪੰਨਾ 350)*

ਅਤਿਅੰਤ ਬਿਖੜੀਆਂ ਵਿਧੀਆਂ ਨੂੰ ਬ੍ਰਹਮੇ ਨੇ ਜਨਮ ਦਿੱਤਾ, ਕਿਉਂਕਿ ਸੂਖਮ ਮੱਤ ਧਾਰਨ ਸੀ। ਗੁਣਾਂ ਦੀ ਵਿਚਾਰ ਬਿਖੜੀ ਵਿੱਦਿਆ ਨਾਲ ਕਰਦਾ ਕਰਦਾ ਗੁਨੀਨ ਹੋ ਗਿਆ :

**ਗਾਵੈ ਕੋ ਗੁਣ ਵਡਿਆਈਆ ਚਾਰ॥**
**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥** *(ਜਪੁਜੀ)*

ਵਿਚਾਰਦੇ ਵਿਚਾਰਦੇ ਮੱਤ ਥੱਕ ਗਈ। ਜਗਤ ਦਾ ਮੂਲ ਹੱਥ ਨਾ

ਆਇਆ ਤਾਂ ਰਸਨਾ ਨੇ ਨੇਤੀ ਨੇਤੀ ਦੀ ਪੁਕਾਰ ਕੀਤੀ। ਬ੍ਰਹਮਾ ਦਾਰਸ਼ਨਿਕ ਸੀ। ਸੂਖਮ ਮੱਤ ਧਾਰਨੀ ਸੀ। ਇਸ ਵਾਸਤੇ ਉਸ ਦੇ ਆਲੇ-ਦੁਆਲੇ ਬਹੁਤ ਭੀੜ ਜਮ੍ਹਾ ਨਾ ਹੋ ਸਕੀ ਔਰ ਸਮੁੱਚੇ ਦੇਸ਼ ਅੰਦਰ ਕੋਈ ਦੋ ਮੰਦਰ ਬ੍ਰਹਮੇ ਦੇ ਹਨ।

ਇਕ ਤੀਜੇ ਦ੍ਰਿਸ਼ਟੀਕੋਣ ਦੇ ਜਨਮ-ਦਾਤੇ ਹਨ ਸ਼ਿਵਜੀ ਮਹਾਂ ਦੇਵ। ਸ਼ਿਵਜੀ ਇਕ ਉਦਾਸੀਨ ਬ੍ਰਿਤੀ ਦਾ ਮਾਲਕ ਸੀ। ਉਪਰਾਮਤਾ ਹਰ ਵਕਤ ਬਣੀ ਰਹਿੰਦੀ ਸੀ। ਨਿਰਾਸ਼ ਤੇ ਉਪਰਾਮ ਮਨੁੱਖ ਨੂੰ ਜਗਤ ਵਿਚ ਸਿਵਾਇ ਮੌਤ ਦੇ ਹੋਰ ਕੁਛ ਵੀ ਦਿਖਾਈ ਨਹੀਂ ਦੇਂਦਾ। ਸ਼ਿਵ ਮੱਤ ਅਨੁਸਾਰ ਜਗਤ ਵਿਚ ਸਿਵਾਇ ਮੌਤ ਤੋਂ ਹੋਰ ਕੁਛ ਵੀ ਨਹੀਂ ਹੈ। ਜਿਸ ਵਕਤ ਮਨੁੱਖ ਨੂੰ ਆਪਣਾ ਅੰਤ ਦਿਖਾਈ ਦੇਂਦਾ ਹੈ ਤਾਂ ਧਿਆਨ ਬੇਅੰਤ ਵਿਚ ਲੀਨ ਹੋ ਜਾਂਦਾ ਹੈ। ਬੇਅੰਤ ਤਕ ਪਹੁੰਚਣ ਲਈ ਆਪਣਾ ਅੰਤ ਦਿੱਸਣਾ ਅਤਿਅੰਤ ਲਾਜ਼ਮੀ ਹੈ। ਸੰਸਾਰ ਨੂੰ ਆਪਣਾ ਅੰਤ ਦਿੱਸ ਸਕੇ, ਸ਼ਿਵਜੀ ਆਪਣੇ ਗਲ ਵਿਚ ਮੁਰਦਿਆਂ ਦੀਆਂ ਖੋਪਰੀਆਂ ਦੀ ਮਾਲਾ ਪਾ ਕੇ ਰੱਖਦੇ ਸਨ। ਤਨ 'ਤੇ ਸੁਆਹ ਮਲ ਲੈਂਦੇ ਸਨ ਤਾਕਿ ਪਤਾ ਚੱਲੇ ਕਿ ਤਨ ਨੇ ਆਖ਼ਿਰ ਸੁਆਹ ਹੋ ਜਾਣਾ ਹੈ। ਵਾਸਾ ਜ਼ਿਆਦਾਤਰ ਮਸਾਣਾਂ ਵਿਚ ਰੱਖਣਾ ਤਾਕਿ ਮੌਤ ਵਿਸਮ੍ਰਿਤ ਨਾ ਹੋ ਜਾਵੇ। ਉਦਾਸੀਨ ਤੇ ਉਪਰਾਮ ਮਨੁੱਖਾਂ ਦੇ ਹਿਰਦੇ 'ਤੇ ਸ਼ਿਵਜੀ ਦੀ ਵਿਚਾਰ ਦਾ ਡੂੰਘਾ ਅਸਰ ਪਿਆ। ਇਸ ਵਾਸਤੇ ਭਾਰਤ ਅੰਦਰ ਸ਼ਿਵਜੀ ਦੀ ਪੂਜਾ ਬਹੁਤ ਹੋਈ ਤੇ ਸ਼ਿਵ ਦੇ ਮੰਦਰ ਸਮੁੱਚੇ ਭਾਰਤ ਵਿਚ ਪਾਏ ਜਾਂਦੇ ਹਨ।

ਸੰਸਾਰ ਕਿਸ ਤਰ੍ਹਾਂ ਜਨਮਿਆ, ਇਹ ਖੋਜ ਬ੍ਰਹਮੇ ਨੇ ਕੀਤੀ। ਭਾਵੇਂ ਉਸ ਨੂੰ ਸ੍ਰਿਸ਼ਟੀ ਦਾ ਮੂਲ ਨਾ ਲੱਭਿਆ। ਪਰ ਸੰਸਾਰ ਦਾ ਅੰਤ ਹੋ ਜਾਂਦਾ ਹੈ, ਇਸ 'ਤੇ ਜ਼ੋਰ ਸ਼ਿਵਜੀ ਨੇ ਦਿੱਤਾ:

**ਗਾਵੈ ਕੋ ਸਾਜਿ ਕਰੇ ਤਨੁ ਖੇਹ॥**
**ਗਾਵੈ ਕੋ ਜੀਅ ਲੈ ਫਿਰਿ ਦੇਹ॥** *(ਜਪੁਜੀ)*

ਪਰ ਇਸ ਤਰ੍ਹਾਂ ਦੇ ਸਾਰੇ ਵਿਚਾਰ ਕਿਸੇ ਇਕ ਪਹਿਲੂ ਦਾ ਹੀ ਵਰਣਨ ਕਰਦੇ ਹਨ। ਕੋਈ ਜਨਮ ਦਾ ਤੇ ਕੋਈ ਜੀਵਨ ਦਾ ਤੇ ਕੋਈ ਜੀਵਨ ਦੇ ਅੰਤ ਦਾ ਕਥਨ ਕਰਦਾ ਹੈ। ਇਕ ਇਕ ਖ਼ਿਆਲ ਨੂੰ ਬੀਜ ਬਣਾ, ਬਹੁਤੀਆਂ ਕਥਨੀਆਂ ਪ੍ਰਚਲਿਤ ਹੋਈਆਂ।

ਗੁਰਬਾਣੀ ਪਰਮਾਤਮਾ ਤੇ ਸੰਸਾਰ ਦੇ ਹਰ ਪਹਿਲੂ ਦਾ ਜ਼ਿਕਰ ਕਰਦੀ ਹੈ। ਸਭ ਕੁਛ ਦਾਤ ਹੈ। ਉਹ ਪਰਮਾਤਮਾ ਦਾਤਾ ਹੈ। ਦਾਤ ਨੂੰ ਵੇਖ, ਦਾਤ ਚੇਤੇ ਰਹੇ, ਗੁਰਬਾਣੀ ਦੀ ਇਹ ਦਿੱਤੀ ਹੋਈ ਇਕ ਵੱਡੀ ਪ੍ਰੇਰਨਾ ਹੈ:

**ਮਨੁ ਤਨੁ ਤੇਰਾ ਧਨੁ ਭੀ ਤੇਰਾ॥**
**ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥** *(ਮਾਝ ਮ: ੫, ਪੰਨਾ 106)*

ਕਈ ਦਫ਼ਾ ਦਾਤ ਦੇ ਰਸ-ਕਸ ਵਿਚ ਫਸ ਕੇ ਮਨੁੱਖ ਦਾਤੇ ਨੂੰ ਭੁੱਲ ਜਾਂਦਾ ਹੈ।

**ਦਾਤਿ ਪਿਆਰੀ ਵਿਸਰਿਆ ਦਾਤਾਰਾ॥**
**ਜਾਣੈ ਨਾਹੀ ਮਰਣੁ ਵਿਚਾਰਾ॥** *(ਧਨਾਸਰੀ ਮ: ੫, ਪੰਨਾ 676)*

ਦਾਤ ਤੇ ਦਾਤੇ ਨੂੰ ਇਹ ਸਮਝ ਸਕੇ ਔਰ ਚੰਗੀ ਤਰ੍ਹਾਂ ਕ੍ਰਿਤ ਤੇ ਕਰਤੇ ਦਾ ਨਿਖੇੜਾ ਕਰ ਸਕੇ, ਗੁਰਬਾਣੀ ਸਾਨੂੰ ਅਕਲ ਦੀ ਵਰਤੋਂ ਕਰਨੀ ਸਿਖਾਉਂਦੀ ਹੈ:

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥**
*(ਸਾਰੰਗ ਵਾਰ ਮ: ੧, ਪੰਨਾ 1245)*

ਪਰ ਕਿਧਰੇ ਮਨੁੱਖ ਅਕਲ ਦੀਆਂ ਬਾਰੀਕੀਆਂ ਵਿਚ ਫਸ ਕੇ ਨਾ ਰਹਿ ਜਾਵੇ। ਇਹ ਆਪਣੀ ਮੌਤ ਨੂੰ ਅੱਠੇ ਪਹਿਰ ਚੇਤੇ ਰੱਖੇ। ਜੀਵਨ ਪਿੱਛੇ, ਪਹਿਲੇ ਮੌਤ ਕਬੂਲ ਕਰੇ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**
*(ਮਾਰੂ ਵਾਰ ਮ: ੫, ਪੰਨਾ 1102)*

ਜੀਵਨ ਦੇ ਸਾਰਿਆਂ ਪਹਿਲੂਆਂ ਨੂੰ ਵੇਖ ਕੇ ਕਰਤੇ ਦਾ ਚਿੰਤਨ ਕੀਤਾ ਜਾਵੇ ਤਾਕਿ ਜੀਵਨ ਵਿਚ ਹਰ ਪਾਸਿਓਂ ਪ੍ਰਫੁੱਲਤਾ ਬਣੀ ਰਹੇ ਤੇ ਜੀਵਨ ਪੂਰਨ ਰੂਪ ਵਿਚ ਵਿਕਸਤ ਹੋ ਸਕੇ।

ਜਿਥੇ ਕਰਤਾ ਪੁਰਖ ਅਨੇਕਾਂ ਰੂਪ ਰੱਖਦਾ ਹੈ:

**ਅਨੰਤ ਰੂਪ ਤੇਰੇ ਨਾਰਾਇਣਾ॥** *(ਭੈਰਉ ਨਾਮਦੇਉ ਜੀ, ਪੰਨਾ 1163)*

ਉਥੇ ਉਸ ਨੇ ਮਨੁੱਖ ਨੂੰ ਵੀ ਅਨੇਕਾਂ ਰੂਪ ਦਿੱਤੇ ਹਨ—ਇਕ ਮਨੁੱਖ ਕਿਸੇ ਦਾ ਪਿਤਾ ਹੈ, ਕਿਸੇ ਦਾ ਪੁੱਤਰ ਹੈ, ਕਿਸੇ ਦਾ ਪਤੀ ਤੇ ਕਿਸੇ ਦਾ ਭਰਾ ਹੈ। ਇਹ ਕਿਸੇ ਦਾ ਮਿੱਤਰ ਤੇ ਕਿਸੇ ਦਾ ਸਿੱਖ, ਕਿਸੇ ਦਾ ਭਗਤ ਹੈ। ਜਦ ਜੀਵਨ ਹਰ ਪਾਸਿਓਂ ਵਿਕਸਤ ਹੁੰਦਾ ਹੈ ਤਾਂ ਮਨੁੱਖ ਚੰਗਾ ਸਿੱਖ ਭਗਤ ਹੁੰਦਾ ਹੈ। ਉਹ ਆਦਰਸ਼ਕ ਪਤੀ ਤੇ ਵਫ਼ਾਦਾਰ ਭਰਾ ਹੁੰਦਾ ਹੈ। ਉਹ ਹਮਦਰਦ, ਪੜੋਸੀ ਤੇ ਪਿਆਰਾ ਮਿੱਤਰ ਹੁੰਦਾ ਹੈ। ਆਗਿਆਕਾਰ ਪੁੱਤਰ ਤੇ ਫ਼ਰਜ਼-ਸ਼ਨਾਸ ਪਿਤਾ ਹੁੰਦਾ ਹੈ। ਜੀਵਨ ਦਾ ਕੋਈ ਅੰਗ ਵੀ ਦਾਗ਼ੀ ਨਹੀਂ ਹੁੰਦਾ। ਇਕ ਹੋ ਕੇ ਅਨੇਕਾਂ ਰੂਪ ਮਨੁੱਖ ਰੱਖਦਾ ਹੈ।

ਕਰਤਾ ਪੁਰਖ ਵੀ ਇਕ ਹੁੰਦਾ ਹੋਇਆ ਅਨੇਕ ਹੈ:

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ,**
**ਸਹਸ ਮੂਰਤਿ ਨਨਾ ਏਕ ਤੁੋਹੀ॥** *(ਧਨਾਸਰੀ ਮ: ੧, ਪੰਨਾ 13)*

ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿੱਚੋਂ ਇਕ ਨੂੰ ਲੱਭਣਾ ਹੈ ਤੇ ਉਸ ਇਕ ਨੂੰ ਅਨੇਕਤਾ ਵਿਚ ਨਿਰੂਪਣ ਕਰਨਾ ਹੈ—ਇਸ ਨਿਰਗੁਣ ਵਿਚ ਸਰਗੁਣ ਤੇ ਸਰਗੁਣ ਵਿਚ ਨਿਰਗੁਣ ਦੀ ਝਲਕ ਦਿੱਸ ਪੈਂਦੀ ਹੈ। ਸਰੀਰ ਦਾ ਗੁਪਤ ਹਿੱਸਾ ਆਤਮਾ ਹੈ ਤੇ ਆਤਮਾ ਦਾ ਪ੍ਰਗਟ ਹਿੱਸਾ ਸਰੀਰ ਹੈ।

ਸੰਸਾਰ ਦਾ ਗੁਪਤ ਹਿੱਸਾ ਨਿਰੰਕਾਰ ਹੈ ਤੇ ਨਿਰੰਕਾਰ ਦਾ ਪ੍ਰਗਟ ਰੂਪ ਸੰਸਾਰ ਹੈ। ਅਸੀਂ ਦੋਹਾਂ ਸਰੂਪਾਂ ਨਾਲ ਜੁੜਨਾ ਹੈ। ਸਿਮਰਨ ਕਰਕੇ ਨਿਰਗੁਣ ਨਾਲ ਤੇ ਸੇਵਾ ਕਰਕੇ ਸਰਗੁਣ ਨਾਲ ਜੁੜਨਾ ਹੈ।

ਇਸ ਤਰ੍ਹਾਂ ਸਮੱਗਰ ਦ੍ਰਿਸ਼ਟੀਕੋਣ ਗੁਰਬਾਣੀ ਨੇ ਸਾਨੂੰ ਦਿੱਤਾ ਹੈ:

**ਅਨੇਕ ਹੈਂ॥ ਫਿਰਿ ਏਕ ਹੈਂ॥** *(ਜਾਪੁ ਸਾਹਿਬ, ਪਾ: ੧੦)*

# ਮਨੁ ਦੇ ਰਾਮੁ ਲੀਆ ਹੈ ਮੋਲਿ

ਪਰਮ ਪਿਤਾ ਅਕਾਲ ਪੁਰਖ ਨੂੰ ਕੀ ਭੇਟ ਕਰੀਏ ਤਾਕਿ ਉਸ ਦੀ ਪ੍ਰਸੰਨਤਾ ਦੇ ਪਾਤਰ ਬਣ ਸਕੀਏ ? ਕਿਸ ਭੇਟ 'ਤੇ ਉਹ ਰੀਝਦਾ ਹੈ ? ਕਿਹੜੀ ਭੇਟ ਉਹ ਪ੍ਰਵਾਨ ਕਰ ਕੇ ਸਾਨੂੰ ਗਲਵੱਕੜੀ ਵਿਚ ਲੈ ਸਕਦਾ ਹੈ ? ਇਸ ਸੰਬੰਧ ਵਿਚ ਵੱਖ ਵੱਖ ਭਗਤ-ਜਨਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਤੇ ਉਨ੍ਹਾਂ ਨੇ ਵੱਖ ਵੱਖ ਭੇਟਾ ਅਰਪਣ ਕੀਤੀ ਹੈ। ਭੇਟਾ ਉਹੀ ਵਸਤੂ ਕੀਤੀ ਜਾ ਸਕਦੀ ਹੈ, ਜੋ ਆਪਣੀ ਹੋਵੇ। ਜੋ ਉਸ ਦੀ ਦਿੱਤੀ ਹੋਈ ਹੋਵੇ ਤੇ ਫਿਰ ਉਸ ਦੇ ਅੱਗੇ ਰੱਖੀਏ ਤੇ ਆਖੀਏ ਇਹ ਭੇਟ ਪ੍ਰਵਾਨ ਕਰ, ਇਹ ਆਪਣੇ ਨਾਲ ਤਾਂ ਧੋਖਾ ਹੈ ਹੀ, ਉਸ ਪਰਮ ਪਿਤਾ ਅਕਾਲ ਪੁਰਖ ਨਾਲ ਵੀ ਧੋਖਾ ਹੈ।

ਤਨ ਅਰਪਣ ਕਰੀਏ, ਤਨ ਉਸ ਦੀ ਦੇਣ ਹੈ, ਬਲਕਿ ਤਨ ਤਾਂ ਉਸ ਵਿਚ ਹੀ ਸਮਾਇਆ ਹੋਇਆ ਹੈ। ਜਿਸ ਤਰ੍ਹਾਂ ਕੋਈ ਦਰੱਖ਼ਤ ਆਖੇ ਕਿ ਮੈਂ ਆਪਣੇ ਆਪ ਨੂੰ ਧਰਤੀ ਦੇ ਅਰਪਣ ਕਰਦਾ ਹਾਂ, ਉਹ ਤਾਂ ਅਰਪਿਤ ਹੀ ਹੈ। ਧਰਤੀ ਤੋਂ ਬਿਨਾਂ ਉਸ ਦੀ ਹੋਂਦ ਕਾਇਮ ਨਹੀਂ ਰਹਿ ਸਕਦੀ, ਧਰਤੀ ਹੀ ਉਸ ਦਾ ਆਧਾਰ ਹੈ। ਤਨ ਤਾਂ ਸਾਡਾ ਪਰਮਾਤਮਾ ਵਿਚ ਗੱਡਿਆ ਹੋਇਆ ਹੈ, ਉਸ ਦੀ ਹੋਂਦ ਤੋਂ ਬਿਨਾਂ ਤਨ ਨਹੀਂ ਹੋ ਸਕਦਾ।

ਭੇਟਾ ਉਹੀ ਚੀਜ਼ ਕੀਤੀ ਜਾ ਸਕਦੀ ਹੈ, ਜੋ ਸਾਡੀ ਆਪਣੀ ਹੋਵੇ। ਅਸੀਂ ਉਸ ਨੂੰ ਭੇਟ ਕਰਨ ਲਈ ਸੁਤੰਤਰ ਹੋਈਏ। ਉਹ ਜੇ ਨਾ ਦੇਣਾ ਚਾਹੀਏ ਤਾਂ ਇਹ ਵੀ ਖੁੱਲ੍ਹ ਹੋਵੇ।

ਤਨ ਦੇ ਤਲ 'ਤੇ ਅਸੀਂ ਸੁਤੰਤਰ ਨਹੀਂ ਹਾਂ। ਤਨ ਦੀ ਤਾਕਤ ਨਾਲ ਕਮਾਇਆ ਹੋਇਆ ਧਨ ਵੀ ਸਾਡਾ ਨਹੀਂ ਹੈ। ਧਨ ਦੇ ਕੇ ਪਰਮਾਤਮਾ ਪ੍ਰਾਪਤ ਹੁੰਦਾ ਤਾਂ ਪਰਮਾਤਮਾ ਧਨਵਾਨਾਂ ਦੀ ਤਿਜੌਰੀ ਵਿਚ ਹੁੰਦਾ। ਦਰੱਖ਼ਤ ਦੇ ਪੱਤੇ, ਫੁੱਲ ਤੇ ਫਲ ਸਭ ਧਰਤੀ ਦੀ ਭੇਟ ਹਨ, ਧਰਤੀ ਤੋਂ ਬਿਨਾਂ ਹੋ ਹੀ ਨਹੀਂ ਸਕਦੇ। ਧਰਤੀ ਤੋਂ ਦੂਰ ਵੀ ਨਹੀਂ ਜਾ ਸਕਦੇ ਪਰ ਫੁੱਲਾਂ ਤੇ ਫਲਾਂ ਦੀ ਮਹਿਕ, ਪੱਤੀਆਂ ਦੀ ਸੁਗੰਧੀ ਦੂਰ ਜਾ ਸਕਦੀ ਹੈ।

ਮਨ ਪਰਮਾਤਮਾ ਤੋਂ ਦੂਰ ਜਾ ਸਕਦਾ ਹੈ। ਇਨਕਾਰੀ ਹੋ ਸਕਦਾ ਹੈ। ਮਨ ਵਿਚ ਇਹ ਸੁਤੰਤਰਤਾ ਹੈ। ਪਸ਼ੂ ਪ੍ਰਕ੍ਰਿਤੀ ਨਿਯਮਾਂ ਤੋਂ ਉਲਟ ਨਹੀਂ ਚੱਲ

ਸਕਦੇ ਕਿਉਂਕਿ ਪਸ਼ੂ ਕੋਲ ਮਨ ਨਹੀਂ ਹੈ। ਪਸ਼ੂ ਬੱਝਿਆ ਹੈ। ਸਾਰੇ ਪਸ਼ੂ ਆਪਣੇ ਸੁਭਾਉ ਵਿਚ ਜੀਂਵਦੇ ਹਨ।

ਮਨੁੱਖ ਕੋਲ ਮਨ ਹੈ। ਮਨ ਸੁਤੰਤਰ ਹੈ। ਇਹ ਦੈਂਤ ਵੀ ਬਣ ਸਕਦਾ ਹੈ, ਦੇਵਤਾ ਵੀ ਬਣ ਸਕਦਾ ਹੈ।

ਫ਼ਰਿਸ਼ਤਾ ਤੇ ਸ਼ੈਤਾਨ ਬਣਨ ਦੀ ਪੂਰੀ ਸੰਭਾਵਨਾ ਮਨ ਵਿਚ ਮੌਜੂਦ ਹੈ। ਇਹ ਸੁਤੰਤਰਤਾ ਕਰਕੇ ਪੁਰਖ ਦਾ ਸਭ ਤੋਂ ਵੱਡਾ ਵਰਦਾਨ ਹੈ। ਸਾਰੀ ਧਾਰਮਿਕ ਸਿਖਸ਼ਾ ਮਨ ਲਈ ਹੈ ਤਾਕਿ ਮਨ ਫ਼ਰਿਸ਼ਤਾ ਬਣ ਸਕੇ। ਇਹ ਅਗਾਹਾਂ ਨੂੰ ਜਾਵੇ, ਪਿੱਛੇ ਨਾ ਜਾਵੇ:

**ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥**
**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥**

*(ਗਉੜੀ ਕਬੀਰ ਜੀ, ਪੰਨਾ 340)*

ਧਨ ਭੇਟ ਕਰਨਾ ਆਸਾਨ ਹੈ। ਮਨ ਭੇਟ ਕਰਨਾ ਔਖਾ ਹੈ। ਧਨ, ਅੰਨ, ਬਸਤਰ ਇਤਿਆਦਿ ਅਰਪਣ ਕਰਨ ਨਾਲ ਪ੍ਰਭੂ ਨਹੀਂ ਮਿਲਦਾ:

**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥**

*(ਸੋਰਠਿ ਮ: ੫, ਪੰਨਾ 642)*

ਧਨ, ਅੰਨ, ਬਸਤਰ ਅਰਪਣ ਕਰਨਾ ਤੇ ਪੂਰਨੇ ਪਾਣਾ ਹੈ, ਤਾਕਿ ਇਕ ਦਿਨ ਮਨ ਅਰਪਣ ਕਰਨ ਦੀ ਜਾਚ ਆ ਜਾਵੇ। ਜੋ ਮਨ ਅਰਪਣ ਕਰ ਦੇਵੇ ਉਸ ਦਾ ਤਨ, ਧਨ, ਅੰਨ ਤਾਂ ਆਪੇ ਹੀ ਅਰਪਣ ਹੋ ਜਾਂਦਾ, ਪਰ ਜੋ ਮਨ ਨਾ ਅਰਪਣ ਕਰੇ ਤੇ ਅੰਨ, ਬਸਤਰ ਹੀ ਅਰਪਣ ਕਰਦਾ ਚਲਾ ਜਾਏ, ਅਜੇ ਉਸ ਨੂੰ ਸੱਚੀ ਭੇਟ ਕਰਨ ਦੀ ਜਾਚ ਨਹੀਂ ਆਈ। ਮਨ ਦੇ ਅਰਪਣ ਕੀਤਿਆਂ ਫਿਰ ਕੁਛ ਵੀ ਆਪਣੇ ਕੋਲ ਬਚਦਾ ਨਹੀਂ, ਅਸੀਂ ਖ਼ਾਲੀ ਹੋ ਜਾਂਦੇ ਹਾਂ। ਉਸ ਵਕਤ ਖ਼ਾਲੀ ਥਾਂ 'ਤੇ ਪਰਮਾਤਮਾ ਆਣ ਪ੍ਰਗਟ ਹੁੰਦਾ ਹੈ। ਧਨ ਮੂਲ ਨਹੀਂ ਹੈ, ਉਸ ਨੂੰ ਤਾਂ ਮਨ ਦੇ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ:

**ਕੰਚਨ ਸਿਉ ਪਾਈਐ ਨਹੀ ਤੋਲਿ॥**
**ਮਨੁ ਦੇ ਰਾਮੁ ਲੀਆ ਹੈ ਮੋਲਿ॥** *(ਗਉੜੀ ਕਬੀਰ ਜੀ, ਪੰਨਾ 327)*

ਸਾਡੇ ਕੋਲ ਆਪਣੀ ਵਸਤੂ ਮਨ ਹੈ। ਮਨ ਦੇ ਅਰਪਣ ਕੀਤਿਆਂ ਸਭ ਕੁਛ ਅਰਪਣ ਹੋ ਜਾਂਦਾ ਹੈ। ਸਭ ਕੁਛ ਅਰਪਣ ਕਰਦਿਆਂ ਹੀ ਸਭ ਕੁਛ ਮਿਲ ਜਾਂਦਾ ਹੈ।

# ਬਿਨੁ ਮਨ ਮੂਏ ਕੈਸੇ ਹਰਿ ਪਾਇ

ਧਰਮ ਦੀ ਸਾਰੀ ਸਾਧਨਾ ਮਨ ਨੂੰ ਮਾਰਨ 'ਤੇ ਖੜੀ ਹੈ। ਮਨ ਇਕ ਫੁਰਨਿਆਂ ਦਾ ਪ੍ਰਵਾਹ ਹੈ। ਫੁਰਨੇ ਜਿਤਨੇ ਜ਼ਿਆਦਾ ਹੋਵਣ ਤੇ ਤਿੱਖੇ ਵੇਗ ਨਾਲ ਚੱਲਣ, ਉਤਨੀ ਹੀ ਅੰਦਰ ਬੇਚੈਨੀ ਹੁੰਦੀ ਹੈ। ਮਨੁੱਖ ਆਪਣੇ ਆਪ ਨੂੰ ਇਸ ਮਾਨਸਿਕ ਪਰੇਸ਼ਾਨੀ ਨੂੰ ਦੂਰ ਕਰਨ ਵਿਚ ਅਸਮਰੱਥ ਸਮਝਦਾ ਹੈ।

ਮਨ ਦੇ ਮਰ ਜਾਣ ਦੀ ਅਵਸਥਾ ਨਿਰਵਾਚ ਅਵਸਥਾ ਹੈ। ਸੀਮਾ ਤੋਂ ਅਗਾਹਾਂ ਲੰਮੀਆਂ ਵੀਚਾਰਾਂ ਦਾ ਪ੍ਰਵਾਹ ਆਤਮਘਾਤੀ ਹੁੰਦਾ ਹੈ। ਚੱਲ ਰਹੇ ਇਸ ਫੁਰਨਿਆਂ ਦੇ ਪ੍ਰਵਾਹ ਨਾਲੋਂ ਸੰਬੰਧ ਤੋੜਨ ਲਈ ਅਨੇਕਾਂ ਤਰ੍ਹਾਂ ਦੇ ਨਸ਼ਿਆਂ ਦਾ ਜਨਮ ਹੋਇਆ ਹੈ, ਪਰ ਨਸ਼ਾ ਟੁੱਟਦਿਆਂ ਫਿਰ ਉਸ ਪ੍ਰਵਾਹ ਨਾਲ ਸੰਬੰਧ ਜੁੜਦਾ ਹੈ, ਜਿਸ ਕਰਕੇ ਅਸਥਾਈ ਰੂਪ ਵਿਚ ਦੁਖ ਬਣਿਆ ਹੀ ਰਹਿੰਦਾ ਹੈ।

ਸਰੀਰ ਵਿਚ ਸੁਆਸ ਚੱਲਦੇ ਰਹਿਣ ਤਾਂ ਸਰੀਰ ਜ਼ਿੰਦਾ ਰਹਿੰਦਾ ਹੈ। ਵਿਚਾਰ ਚੱਲਦੇ ਰਹਿਣ ਤਾਂ ਮਨ ਜ਼ਿੰਦਾ ਰਹਿੰਦਾ ਹੈ।

ਸੁਆਸਾਂ ਦਾ ਪ੍ਰਵਾਹ ਜਾਰੀ ਹੋਵੇ ਤੇ ਵਿਚਾਰਾਂ ਦਾ ਪ੍ਰਵਾਹ ਟੁੱਟ ਜਾਵੇ, ਐਸਾ ਮਨੁੱਖ ਜੀਵਨ-ਮੁਕਤ ਹੈ। ਫਿਰ ਦੁਬਾਰਾ ਜਨਮ ਨਹੀਂ ਹੁੰਦਾ। ਪਰ ਸੁਆਸਾਂ ਦਾ ਪ੍ਰਵਾਹ ਟੁੱਟ ਜਾਵੇ ਤੇ ਵਿਚਾਰਾਂ ਦਾ ਪ੍ਰਵਾਹ ਨਾ ਟੁੱਟੇ—ਅੰਤ ਸਮੇਂ ਤਕ ਵੀ ਫੁਰਨਿਆਂ ਦਾ ਪ੍ਰਵਾਹ ਜਾਰੀ ਰਹੇ ਤਾਂ ਜਨਮ ਦੁਬਾਰਾ ਹੁੰਦਾ ਹੈ। ਪਰਮ ਪਦ ਦੀ ਪ੍ਰਾਪਤੀ ਨਹੀਂ ਹੁੰਦੀ। ਸਤਿਸੰਗ ਤੇ ਰੋਜ਼ ਦੇ ਜਾਪ ਨਾਲ ਜਦ ਵਿਸ਼ਵਾਸ ਬੱਝ ਜਾਂਦਾ ਹੈ—ਓਧਰੋਂ ਸ਼ਰਧਾ ਦਾ ਵੇਗ ਪੈਦਾ ਹੋ, ਫੁਰਨਿਆਂ ਨੂੰ ਠਹਿਰਾਓ ਮਿਲਦਾ ਹੈ ਤਾਂ ਪਰਮਾਤਮਾ ਨੂੰ ਜਾਣ ਲਈਦਾ ਹੈ :

**ਕਹਿ ਕਬੀਰ ਮਨੁ ਮਾਨਿਆ ॥**
**ਮਨੁ ਮਾਨਿਆ ਤਉ ਹਰਿ ਜਾਨਿਆ ॥** *(ਸੋਰਠਿ ਕਬੀਰ ਜੀ, ਪੰਨਾ 656)*

ਮਨ ਫੁਰਨਿਆਂ ਦੇ ਖ਼ਤਮ ਹੁੰਦਿਆਂ ਹੀ ਤ੍ਰਿਸ਼ਨਾ ਤੇ ਆਸਾ-ਮਨਸਾ ਮਰ ਜਾਂਦੀਆਂ ਹਨ :

**ਮਨੁ ਮਰੈ ਧਾਤੁ ਮਰਿ ਜਾਇ ॥** *(ਧਨਾਸਰੀ ਮ: ੩, ਪੰਨਾ 665)*

ਸਰੀਰ ਨੂੰ ਖ਼ਤਮ ਕਰਨਾ ਆਸਾਨ ਹੈ, ਪਰ ਮਨ ਨੂੰ ਖ਼ਤਮ ਕਰਨਾ ਔਖਾ ਹੈ। ਸਰੀਰ ਦੇ ਅੰਤ ਤੋਂ ਪਹਿਲੇ ਜੇ ਮਨ ਦਾ ਅੰਤ ਨਾ ਹੋਇਆ ਤਾਂ ਜੀਵਨ

ਦੀ ਬਾਜ਼ੀ ਮਨੁੱਖ ਹਾਰ ਜਾਂਦਾ ਹੈ ਤੇ ਅੱਗੇ ਖ਼ਾਲੀ ਹੱਥ ਜਾਣਾ ਪੈਂਦਾ ਹੈ:

**ਚਲੇ ਜੁਆਰੀ ਦੁਇ ਹਥ ਝਾਰਿ॥** *(ਭੈਰਉ ਕਬੀਰ ਜੀ, ਪੰਨਾ 1158)*

ਸਾਰਾ ਸੰਸਾਰ ਮਨ ਦਾ ਹੀ ਪ੍ਰਵਾਹ ਹੈ। ਮਨ ਜਿਉਂ-ਜਿਉਂ ਸੁਕੜਦਾ ਹੈ, ਸੰਸਾਰ ਵੀ ਸੰਕੀਰਨ ਹੁੰਦਾ ਜਾਂਦਾ ਹੈ। ਔਰ ਮਨ ਦੇ ਅੰਤ ਨਾਲ ਸੰਸਾਰ ਦਾ ਅੰਤ ਹੋ ਜਾਂਦਾ ਹੈ। ਸੰਸਾਰ ਮਨ ਦੀ ਉਪਜ ਹੈ। ਮਨ ਦੇ ਮਰਨ ਨਾਲ ਕਰਤਾਰ ਪ੍ਰਗਟ ਹੁੰਦਾ ਹੈ।

ਸਮੂਹ ਧਾਰਮਿਕ ਚਿੰਤਨ ਮਨ ਨਾਲ ਸੰਘਰਸ਼ ਕਰਨ ਦੀ ਪ੍ਰੇਰਨਾ ਦੇਂਦੇ ਹਨ:

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥**

*(ਬਾਵਨ ਅਖਰੀ ਗਉੜੀ ਕਬੀਰ ਜੀ, ਪੰਨਾ 342)*

ਸ਼ਬਦ ਨਾਲ ਸੁਰਤ ਜੋੜਨ ਦਾ ਅਭਿਆਸ ਜਾਰੀ ਰੱਖੀਏ ਤਾਂ ਇਕ ਦਿਨ ਅਕਾਲ ਪੁਰਖ ਦੀ ਬਖ਼ਸ਼ਿਸ਼ ਹੋ ਜਾਂਦੀ ਹੈ:

**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥**

*(ਥਿਤੀ ਗਉੜੀ ਮ: ੫, ਪੰਨਾ 298)*

ਸਾਰੇ ਔਗੁਣ ਇਹ ਫੁਰਨੇ ਹੀ ਹਨ। ਕ੍ਰੋਧ, ਲੋਭ, ਕਾਮ, ਹੰਕਾਰ ਇਕ ਫੁਰਨਾ ਹੈ। ਫੁਰਨਿਆਂ ਦੇ ਖ਼ਤਮ ਹੁੰਦਿਆਂ ਇਹ ਦੋਖੀ ਖ਼ਤਮ ਹੋ ਜਾਂਦੇ ਹਨ ਤੇ ਅੰਦਰੋਂ ਦੈਵੀ ਸੰਪਦਾ ਪੈਦਾ ਹੋ ਜਾਂਦੀ ਹੈ। ਐਸਾ ਮਨੁੱਖ ਤਨ ਦੇ ਤਲ 'ਤੇ ਜ਼ਿੰਦਾ ਹੁੰਦਾ ਹੈ, ਮਨ ਦਾ ਤਲ ਉਸ ਦਾ ਮ੍ਰਿਤਕ ਹੋ ਜਾਂਦਾ ਹੈ। ਅੰਦਰੋਂ ਉਹ ਸੁੰਨ-ਸਮਾਧ ਵਿਚ ਹੁੰਦਾ ਹੈ:

**ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥**
**ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥**

*(ਗਉੜੀ ਬੈਰਾਗਣਿ ਕਬੀਰ ਜੀ, ਪੰਨਾ 332)*

ਇਸ ਤਰ੍ਹਾਂ ਉਹ ਅਸਚਰਜ ਵਿਸਮਾਦ ਅਵਸਥਾ ਨੂੰ ਪ੍ਰਾਪਤ ਕਰ, ਜੀਵਨ ਸਫਲ ਕਰ ਲੈਂਦਾ ਹੈ।

# ਅਬ ਕਲੂ ਆਇਓ ਰੇ
# ਇਕੁ ਨਾਮੁ ਬੋਵਹੁ ਬੋਵਹੁ

ਸਮਾਂ ਆਪਣੇ ਤਿੱਖੇ ਵੇਗ ਨਾਲ ਚੱਲਦਾ ਹੈ। ਇਸ ਤਿੱਖੇ ਵੇਗ ਅੱਗੇ ਜੋ ਕੁਛ ਵੀ ਆਂਵਦਾ ਹੈ, ਪਿੱਛੇ ਰਹਿ ਜਾਂਦਾ ਹੈ।

ਕੱਲ ਦੇ ਰਸਮੋਂ-ਰਿਵਾਜ ਅੱਜ ਪੁਰਾਣੇ ਹੋ ਜਾਂਦੇ ਹਨ। ਅੱਜ ਦੀਆਂ ਮਨੌਤਾਂ ਕੱਲ 'ਤੇ ਪੂਰੀਆਂ ਨਹੀਂ ਉਤਰੀਆਂ। ਸਮਾਂ ਸਭ ਕੁਛ ਬਦਲ ਕੇ ਰੱਖ ਦੇਂਦਾ ਹੈ।

ਸਮਾਜ ਨੀਤੀ ਤੇ ਧਰਮ ਦੀਆਂ ਮਨੌਤਾਂ ਤਾਂ ਬਦਲਦੀਆਂ ਹੀ ਹਨ। ਸਮਾਂ ਬੋਲੀ, ਭਾਸ਼ਾ, ਸੰਸਕ੍ਰਿਤੀ, ਖਾਣ, ਪਾਣ, ਪਹਿਨਣ ਦੇ ਢੰਗ ਵੀ ਬਦਲ ਕੇ ਰੱਖ ਦੇਂਦਾ ਹੈ। ਇਸ ਧਰਤੀ 'ਤੇ ਕਿਤਨੀਆਂ ਹੀ ਸੰਸਕ੍ਰਿਤੀਆਂ ਨੇ ਜਨਮ ਲਿਆ ਪਰ ਉਹ ਸੰਸਕ੍ਰਿਤੀਆਂ ਅੱਜ ਮਿਟ ਗਈਆਂ ਹਨ ਯਾ ਉਨ੍ਹਾਂ ਦੇ ਖੰਡਰ ਹੀ ਬਾਕੀ ਹਨ। ਦਰੱਖ਼ਤ ਨੂੰ ਆਪਣੇ ਪੱਤਿਆਂ ਨਾਲ ਕਿਤਨਾ ਹੀ ਮੋਹ ਕਿਉਂ ਨਾ ਹੋਵੇ ਪਰ ਪੱਤਝੜ ਦੀ ਰੁੱਤ ਵਿਚ ਪੱਤੇ ਝੜ ਹੀ ਜਾਂਦੇ ਹਨ ਤੇ ਨਵੇਂ ਪੱਤੇ ਆਣ ਥਾਂ ਮੱਲਦੇ ਹਨ:

*ਹਰ ਸ਼ਾਖ਼ੇ ਰੰਗ ਅਮੇਜ਼ੀ ਦਰ ਫਸਲੇ ਖ਼ਿਜ਼ਾਂ ਅੰਦਾਖਤਾ।* *(ਹਾਫ਼ਿਜ਼)*

ਖ਼ਿਜ਼ਾਂ ਦੀ ਰੁੱਤ ਹੈ ਹੀ ਨਵੇਂ ਪੱਤਿਆਂ ਨੂੰ ਜਨਮ ਦੇਣ ਲਈ। ਮਹਾਨ ਸੰਸਕ੍ਰਿਤੀਆਂ ਤੇ ਮਨੌਤਾਂ ਵੀ ਆਖ਼ਰ ਸੰਸਾਰ ਦਰੱਖ਼ਤ ਨਾਲੋਂ ਝੜ ਜਾਂਦੀਆਂ ਹਨ ਤੇ ਨਵੀਆਂ ਸੰਸਕ੍ਰਿਤੀਆਂ ਆਣ ਬਿਰਾਜਦੀਆਂ ਹਨ ਤੇ ਇਹ ਵੀ ਆਖ਼ਿਰ ਸਮਾਂ ਪਾ ਝੜ ਜਾਂਦੀਆਂ ਹਨ ਤਾਂ ਫਿਰ ਕੋਈ ਤਹਿਜ਼ੀਬ ਜਨਮ ਲੈਂਦੀ ਹੈ। ਇਸ ਤਰ੍ਹਾਂ ਪਸਾਰੇ ਬਣਦੇ ਤੇ ਮਿਟਦੇ ਰਹਿੰਦੇ ਹਨ:

**ਕਈ ਬਾਰ ਪਸਰਿਓ ਪਾਸਾਰ॥** *(ਗਉੜੀ ਸੁਖਮਨੀ ਮ: ੫, ਪੰਨਾ 276)*

ਮਿਸਰ ਯੂਨਾਨ ਦੀ ਸੰਸਕ੍ਰਿਤੀ ਦੇ ਅੱਜ ਸਿਰਫ਼ ਖੰਡਰ ਹੀ ਰਹਿ ਗਏ ਹਨ। ਚੀਨ ਦੀ ਸੰਸਕ੍ਰਿਤੀ ਦੇ ਤਾਂ ਖੰਡਰ ਵੀ ਢਹਿ ਢੇਰੀ ਹੋ ਗਏ ਹਨ:

*ਮਿਟੇ ਹੈਂ ਯਹਾਂ ਪਰ ਨਿਸ਼ਾਂ ਕੈਸੇ ਕੈਸੇ।*
*ਜ਼ਮੀਂ ਖਾ ਗਈ ਆਸਮਾਂ ਕੈਸੇ ਕੈਸੇ।*

ਗਗਨ ਮੰਡਲ ਨੂੰ ਛੂਹਣ ਵਾਲੀਆਂ ਤਹਿਜ਼ੀਬਾਂ ਦੇ ਅੱਜ ਨਾਮ-ਨਿਸ਼ਾਨ ਵੀ ਨਹੀਂ ਰਹੇ।

ਇਸ ਲੇਖ ਵਿਚ ਕੁਛ ਧਾਰਮਿਕ ਸੰਸਕ੍ਰਿਤੀ ਦੀ ਰੂਪ-ਰੇਖਾ ਪਾਠਕਾਂ ਦੇ ਪੇਸ਼ ਕਰਨਾ ਚਾਹੁੰਦਾ ਹਾਂ।

ਮਨੁੱਖ ਦੀਆਂ ਲੋੜਾਂ ਬਹੁਤ ਥੋੜੀਆਂ ਸਨ। ਬਹੁਤ ਸਰਲਤਾ ਨਾਲ ਇਹ ਜੀ ਰਿਹਾ ਸੀ। ਐਸੇ ਮਨੁੱਖ ਕੋਲ ਸਮਾਂ ਬਹੁਤ ਸੀ ਤਾਂ ਇਸ ਸਮੇਂ ਦਾ ਪ੍ਰਯੋਗ ਕਿਸ ਤਰ੍ਹਾਂ ਕੀਤਾ ਜਾਵੇ ? ਆਖ਼ਿਰ ਕੁਛ ਕਰਨਾ ਤਾਂ ਹੈ ਹੀ। ਤੀਰਥਾਂ ਦਾ ਰਟਨ ਕਰਨਾ ਤੇ ਕਈ ਦਫ਼ਾ ਇਸ ਰਟਨ ਕਾਰਨ ਸਮੂਹ ਜੀਵਨ ਦਾ ਬਤੀਤ ਹੋ ਜਾਣਾ ਸੁਭਾਵਕ ਸੀ। ਪੱਥਰਾਂ ਨੂੰ ਘੜ, ਉਨ੍ਹਾਂ ਦੀਆਂ ਮੂਰਤੀਆਂ ਬਣਾਉਣੀਆਂ ਤੇ ਇਸ ਤਰ੍ਹਾਂ ਅਨੇਕਾਂ ਹੀ ਦੇਵਤਿਆਂ ਦੀ ਕਲਪਨਾ ਕਰ ਕੇ ਉਨ੍ਹਾਂ ਦੀ ਪੂਜਾ ਵਿਚ ਲੱਗੇ ਰਹਿਣਾ, ਵਰਤ ਰੱਖਣੇ, ਸੁਆਸਾਂ ਨੂੰ ਰੋਕ ਕੇ ਲੰਬੇ ਸਮੇਂ ਤਕ ਸੁੰਨ ਪਏ ਰਹਿਣਾ ਯਾ ਲੱਖਾਂ ਦੀ ਗਿਣਤੀ ਨਾਲ ਕਿਸੇ ਵਿਸ਼ੇਸ਼ ਮੰਤਰ ਦਾ ਜਾਪ ਕਰਨਾ ਤੇ ਰਿਧੀਆਂ ਸਿਧੀਆਂ ਪ੍ਰਾਪਤ ਕਰਨਾ ਜੀਵਨ ਦਾ ਮਨੋਰਥ ਸੀ। ਯਗ ਹਵਨ ਕਰ ਕੇ ਮੋਨ ਰਹਿਣਾ ਆਮ ਪ੍ਰਚਲਿਤ ਸੀ।

ਅੱਜ ਦਾ ਸਮਾਂ ਇਨ੍ਹਾਂ ਸਾਰਿਆਂ ਨੂੰ ਪਛਾੜ ਕੇ ਅੱਗੇ ਲੰਘ ਗਿਆ ਹੈ। ਅੱਜ ਦਾ ਮਨੁੱਖ ਬਹੁਤਾ ਰੁੱਝਿਆ ਹੋਇਆ ਹੈ। ਭਾਸ਼ਾ, ਰਹਿਣ-ਸਹਿਣ, ਖਾਣ-ਪਾਣ ਦਾ ਸਾਰਾ ਢੰਗ ਬਦਲਿਆ ਹੈ। ਅੱਜ ਦੇ ਮਸਰੂਫ਼ ਇਨਸਾਨ ਕੋਲ ਸਾਲਾਂ-ਬੱਧੀ ਤੀਰਥਾਂ 'ਤੇ ਰਟਨ ਕਰਨ ਵਾਸਤੇ ਵਕਤ ਨਹੀਂ ਹੈ। ਜੀਵਨ ਦੀਆਂ ਲੋੜਾਂ ਇਤਨੀਆਂ ਵਧੀਆਂ ਹਨ, ਮਨੁੱਖ ਉਨ੍ਹਾਂ ਦੀ ਪੂਰਤੀ ਵਿਚ ਰੁੱਝਿਆ ਰਹਿੰਦਾ ਹੈ ਤੇ ਨਵੀਆਂ ਲੋੜਾਂ ਨੂੰ ਜਨਮ ਦੇਂਦਾ ਰਹਿੰਦਾ ਹੈ।

ਇਸ ਤਰ੍ਹਾਂ ਦੇ ਮਸਰੂਫ਼ ਇਨਸਾਨ ਕੋਲ ਹਵਨ, ਯੱਗ, ਪੂਜਾ-ਪਾਠ, ਵਰਤ, ਨੇਮ ਤੇ ਦੇਵੀ-ਦੇਵਤਿਆਂ ਦੇ ਪੂਜਣ ਦਾ ਸਮਾਂ ਨਹੀਂ ਹੈ। ਧਰਮ ਦੀ ਨਵੀਨ ਧਾਰਨਾ ਨੂੰ ਗੁਰੂ ਨਾਨਕ ਦੇਵ ਜੀ ਨੇ ਜਨਮ ਦਿੱਤਾ, ਤਾਕਿ ਘੱਟ ਸਮੇਂ ਵਿਚ ਜੀਵਨ ਨੂੰ ਸਫਲ ਕੀਤਾ ਜਾ ਸਕੇ। ਯੱਗ, ਹਵਨ, ਤੀਰਥਾਂ ਦੇ ਰਟਨ ਦੀ ਰੁੱਤ ਹੁਣ ਨਹੀਂ ਰਹੀ :

**ਅਨ ਰੂਤਿ ਨਾਹੀ ਨਾਹੀ॥**
**ਮਤੁ ਭਰਮਿ ਭੂਲਹੁ ਭੂਲਹੁ॥** *(ਬਸੰਤੁ ਮਹਲਾ ੫, ਪੰਨਾ 1185)*

ਹੁਣ ਤਾਂ ਸਿਰਫ਼ ਨਾਮ ਜਪਣ ਦੀ ਹੀ ਰੁੱਤ ਹੈ। ਨਾਮ ਸਵੇਰੇ-ਸ਼ਾਮ ਥੋੜਾ ਜਿਹਾ ਜਪਣ ਨਾਲ ਬਹੁਤਾ ਫਲ ਮਿਲ ਜਾਂਦਾ ਹੈ। ਇਸ ਤਰ੍ਹਾਂ ਘੱਟ ਸਮੇਂ ਵਿਚ ਬਹੁਤਾ ਲਾਭ ਮਿਲ ਜਾਂਦਾ ਹੈ। ਰੂਹ ਨੂੰ ਤਾਜ਼ਗੀ ਤੇ ਪਰਮ ਆਨੰਦ ਮਿਲ ਜਾਂਦਾ ਹੈ। ਹੁਣ ਤਾਂ ਇਸ ਕਲਜੁਗ ਵਿਚ ਸਿਰਫ਼ ਜੀਵਨ ਦਾ ਆਧਾਰ ਨਾਮ ਹੀ ਹੈ :

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥**

*(ਗਉੜੀ ਬੈਰਾਗਣਿ ਰਵਿਦਾਸ, ਪੰਨਾ 346)*

ਇਸ ਭੱਜ-ਦੌੜ ਦੀ ਜ਼ਿੰਦਗੀ ਵਿਚ ਥੱਕਿਆ-ਟੁੱਟਿਆ ਮਨੁੱਖ ਜਦ ਕੁਛ ਮਿੰਟ ਵੀ ਟਿਕ ਕੇ ਨਾਮ ਜਪਦਾ ਹੈ ਤਾਂ ਆਤਮਕ ਆਨੰਦ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਨਾਲ ਇਹ ਯੁਗ ਇਕ ਉੱਤਮ ਯੁਗ ਹੈ :

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ॥**

*(ਆਸਾ ਮ: ੫, ਪੰਨਾ 406)*

ਸੂਝ-ਬੂਝ ਨਾ ਹੋਵਣ ਕਰਕੇ ਮਨੁੱਖ ਪੁਰਾਣੀਆਂ ਧਾਰਮਿਕ ਮਨੌਤਾਂ ਨੂੰ ਜਦ ਅੱਜ 'ਤੇ ਲਾਗੂ ਕਰਦਾ ਹੈ ਤਾਂ ਵੇਖਣ ਵਿਚ ਆਇਆ ਹੈ ਕਿ ਸਮੇਂ ਦੀ ਧਾਰਾ ਇਸ ਤਰ੍ਹਾਂ ਦੀਆਂ ਧਾਰਮਿਕ ਮਨੌਤਾਂ ਨੂੰ ਇਕ ਪਾਸੇ ਸੁੱਟ ਦੇਂਦੀ ਹੈ। ਹੁਣ ਤਾਂ ਸਿਰਫ਼ ਨਾਮ ਜਪਣ ਦੀ ਰੁੱਤ (ਸਮਾਂ) ਹੈ :

**ਅਬ ਕਲੂ ਆਇਓ ਰੇ॥**
**ਇਕੁ ਨਾਮੁ ਬੋਵਹੁ ਬੋਵਹੁ॥** *(ਬਸੰਤੁ ਮ: ੫, ਪੰਨਾ 1185)*

# ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ

ਅਵਗੁਣ ਮਨੁੱਖ ਦੀ ਕਮਜ਼ੋਰੀ ਹੈ। ਗੁਣ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ। ਹਰ ਮਨੁੱਖ ਅੰਦਰ ਕੋਈ ਬੁਨਿਆਦੀ ਗੁਣ ਹੁੰਦਾ ਹੈ, ਪਰ ਹਰ ਮਨੁੱਖ ਅੰਦਰ ਇਕ ਬੁਨਿਆਦੀ ਅਵਗੁਣ ਵੀ ਹੁੰਦਾ ਹੈ। ਜਿਹੜਾ ਅਵਗੁਣ ਮੂਲ ਰੂਪ ਵਿਚ ਹੁੰਦਾ ਹੈ, ਉਸੇ ਹੀ ਗੁਣ ਅਵਗੁਣ ਦੇ ਸਾਂਚੇ ਵਿਚ ਜੀਵਨ ਢਲ ਜਾਂਦਾ ਹੈ। ਅਗਰ ਮਨੁੱਖ ਆਪਣੇ ਬੁਨਿਆਦੀ ਗੁਣ ਨੂੰ ਸਮਝ ਸਕੇ ਤਾਂ ਉਸ ਇਕ ਗੁਣ ਦੇ ਆਸਰੇ ਗੁਣਾਂ ਦਾ ਵਿਸਥਾਰ ਕੀਤਾ ਜਾ ਸਕਦਾ ਹੈ। ਔਰ ਮੂਲ ਅਵਗੁਣ ਦਾ ਪਤਾ ਹੋਵੇ ਤਾਂ ਉਸ ਅਵਗੁਣ ਪ੍ਰਤੀ ਸੁਚੇਤ ਹੋ ਕੇ ਖ਼ਤਮ ਕੀਤਾ ਜਾ ਸਕਦਾ ਹੈ। ਹਰ ਮਨੁੱਖ ਆਪਣਾ ਵੱਖ ਸੁਭਾਉ ਰੱਖਦਾ ਹੈ ਕਿਉਂਕਿ ਹਰ ਇਕ ਆਪਣਾ ਵੱਖ ਗੁਣ ਔਰ ਔਗੁਣ ਰੱਖਦਾ ਹੈ।

ਹਰ ਔਗੁਣ ਦਾ ਵਿਪਰੀਤ ਗੁਣ ਹੈ ਤੇ ਹਰ ਗੁਣ ਦੀ ਵਿਪਰੀਤ ਦਸ਼ਾ ਔਗੁਣ ਹੈ। ਮੂਲ ਔਗੁਣ ਮਨੁੱਖੀ ਜਗਤ ਅੰਦਰ ਪੰਜ ਹਨ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਹਰ ਔਗੁਣ ਆਪਣੇ ਨਾਲ ਔਗੁਣਾਂ ਦੀ ਸੰਪਦਾ ਰੱਖਦਾ ਹੈ। ਇਸ ਵਾਸਤੇ ਕਿਸੇ ਵੀ ਇਕ ਔਗੁਣ ਨੂੰ ਨਾਸ ਕਰਨਾ ਸਮਰੱਥਾ ਤੋਂ ਬਾਹਰ ਹੋ ਜਾਂਦਾ ਹੈ। ਕੋਈ ਇਕ ਔਗੁਣ ਜਦ ਮਨੁੱਖੀ ਜਗਤ ਅੰਦਰ ਬਹੁਗਿਣਤੀ ਵਿਚ ਵਾਸਾ ਕਰਦਾ ਹੈ ਤਾਂ ਸਾਰਾ ਸਮਾਜਕ ਢਾਂਚਾ ਉਸੇ ਇਕ ਔਗੁਣ ਦੇ ਆਲੇ-ਦੁਆਲੇ ਨਿਰਮਤ ਹੁੰਦਾ ਹੈ। ਜਦ ਜੀਵਨ ਵਿਚ ਮੂਲ ਗੁਣ ਯਾ ਔਗੁਣ ਜੋ ਬਹੁ-ਗਿਣਤੀ ਵਿਚ ਹੋਵਣ, ਬਦਲਦੇ ਹਨ ਤਾਂ ਸਮਾਜ ਦਾ ਢਾਂਚਾ ਬਦਲ ਜਾਂਦਾ ਹੈ। ਇਸੇ ਨੂੰ ਯੁਗ ਪਲਟਾ ਆਖਦੇ ਹਨ। ਰਹਿਣ-ਸਹਿਣ, ਖਾਣ-ਪਾਣ, ਪਹਿਨ ਤੇ ਲਕਸ਼ ਬਦਲ ਜਾਂਦਾ ਹੈ। ਸਮੇਂ ਦੀ ਧਾਰਾ ਨੂੰ ਵਾਚਨ ਦਾ ਬੋਧ ਰੱਖਣ ਵਾਲਾ ਇਸ ਪਲਟੇ ਨੂੰ ਯੁਗ ਪਲਟਾ ਆਖਦਾ ਹੈ।

ਜਦ ਜੀਵਨ ਅੰਦਰ ਕਾਮ ਪ੍ਰਧਾਨ ਹੋਵੇ ਔਰ ਕਾਮ ਦਾ ਵੇਗ ਅਸੀਮ ਹੋਵੇ ਤਾਂ ਸੰਸਾਰ ਅੰਦਰ ਵਿਆਪਕ ਰੂਪ ਦੁਰਾਚਾਰ ਪ੍ਰਧਾਨ ਹੋ ਜਾਂਦਾ ਹੈ।

ਨੀਤੀ ਤੇ ਸਮਾਜ ਤਾਂ ਦੁਰਾਚਾਰ ਅਧੀਨ ਹੁੰਦੇ ਹੀ ਹਨ ਪਰ ਧਰਮ ਮੰਦਰ ਵੀ ਦੁਰਾਚਾਰ ਦੇ ਅੱਡੇ ਬਣ ਜਾਂਦੇ ਹਨ। ਇਕ ਖ਼ਾਸ ਸਮੇਂ ਤਕ ਭਾਰਤ ਦੇ ਮੰਦਰਾਂ ਅੰਦਰ ਦੇਵ ਦਾਸੀਆਂ ਦੀ ਪ੍ਰਥਾ ਪ੍ਰਚਲਿਤ ਸੀ, ਜਿਨ੍ਹਾਂ ਦਾ ਕੰਮ ਮੰਦਰ

ਵਿਚ ਸੰਗੀਤ ਤੇ ਨ੍ਰਿਤ ਪੇਸ਼ ਕਰਨਾ ਸੀ, ਪਰ ਵਾਸਤਵਿਕ ਤਾਂ ਧਰਮ ਪਰੋਹਤਾਂ ਦੀ ਹਵਸ ਪੂਰਤੀ ਦਾ ਇਕ ਸਾਧਨ ਸਨ। ਮੰਦਰਾਂ ਅੰਦਰ ਪੂਜਾ ਵੀ ਕਾਮ-ਕੇਂਦਰ ਲਿੰਗ ਦੀ ਚੱਲ ਰਹੀ ਸੀ। ਕਥਾ ਕਹਾਣੀਆਂ ਵਿਚ ਕਾਮ-ਰਸ ਪ੍ਰਧਾਨ ਸੀ। ਦੁਰਾਚਾਰ ਦੀ ਇਸ ਖੁੱਲ੍ਹੀ ਵਰਤੋਂ ਨੇ ਨਗਰ ਬੰਧੂ (ਸਾਰੇ ਸ਼ਹਿਰ ਦੀ ਇਸਤਰੀ) ਨੂੰ ਜਨਮ ਦਿੱਤਾ। ਸਮਾਜਿਕ ਢਾਂਚਾ ਪਸ਼ੂ-ਵ੍ਰਿਤ ਹੋ ਗਿਆ ਤੇ ਇਹ ਦੁਰਾਚਾਰ ਸਮਾਜ ਦਾ ਅੰਗ ਬਣਾ ਕੇ ਪ੍ਰਵਾਨ ਕਰ ਲਿਆ ਗਿਆ।

ਜਦ ਅਹੰਕਾਰ ਬਹੁ-ਗਿਣਤੀ ਵਿਚ ਵਿਆਪਕ ਹੁੰਦਾ ਹੈ ਤਾਂ ਐਸਾ ਸਮਾਜ ਜ਼ਾਲਮ ਕਠੋਰ ਸਮਾਜ ਹੁੰਦਾ ਹੈ। ਪ੍ਰਬਲ ਮੈਂ-ਮੈਂ ਦੀ ਭਾਵਨਾ ਵਾਲਾ ਤੂੰ ਨੂੰ ਸਹਿਨ ਨਹੀਂ ਕਰਦਾ, ਤੇ ਤੂੰ ਨੂੰ ਮਿਟਾਣ ਦੇ ਆਹਰ ਲੱਗ ਜਾਂਦਾ ਹੈ। ਅਹੰਕਾਰੀ ਸਮਾਜ ਵਿਚ ਕਤਲ, ਮਾਸੂਮਾਂ 'ਤੇ ਜ਼ੁਲਮ, ਅਬਲਾ 'ਤੇ ਜਬਰ ਆਮ ਗੱਲ ਹੋ ਜਾਂਦੀ ਹੈ। ਹਰ ਪਾਸਿਓਂ ਦਰਿੰਦਗੀ ਦਾ ਨੰਗਾ ਨਾਚ ਹੁੰਦਾ ਹੈ। ਅਹੰਕਾਰੀ ਸਮਾਜ ਹਲਾਕੂ, ਚੰਗੇਜ਼ ਖ਼ਾਨ, ਔਰੰਗਜ਼ੇਬ, ਹਿਟਲਰ ਵਰਗੇ ਜ਼ਾਲਮ ਬੰਦਿਆਂ ਨੂੰ ਜਨਮ ਦੇਂਦਾ ਹੈ। ਅਹੰਕਾਰੀ ਦੂਜੇ ਨੂੰ ਬਰਦਾਸ਼ਤ ਨਹੀਂ ਕਰਦਾ। ਦੂਜੇ ਨੂੰ ਦਬਾਵੇਗਾ ਯਾ ਮਿਟਾਵੇਗਾ। ਅਹੰਕਾਰੀਆਂ ਕਰਕੇ ਜ਼ਮੀਨ 'ਤੇ ਕਈ ਸਦੀਆਂ ਜ਼ੁਲਮ ਦਾ ਨੰਗਾ ਨਾਚ ਰਿਹਾ ਹੈ। ਜ਼ੁਲਮ ਅਹੰਕਾਰੀ ਦਾ ਮਨੋਰੰਜਨ ਹੁੰਦਾ ਹੈ। ਅਰਬ ਵਿਚ ਜੋ ਗ਼ੁਲਾਮਾਂ 'ਤੇ ਜ਼ੁਲਮ ਹੁੰਦਾ ਸੀ, ਉਸ ਨੂੰ ਬਿਆਨ ਕਰਨ ਲੱਗਿਆਂ ਵੀ ਹਿਰਦਾ ਕੰਬ ਜਾਂਦਾ ਹੈ। ਬੰਦੀਆਂ ਨੂੰ ਇਸ ਤਰ੍ਹਾਂ ਜ਼ੰਜੀਰਾਂ ਵਿਚ ਬੰਨ੍ਹ ਕੇ ਰੱਖਣਾ ਜਿਵੇਂ ਪਸ਼ੂ ਬੰਨ੍ਹ ਕੇ ਰੱਖੀਦੇ ਹਨ। ਇਕ ਨਿੱਕੀ ਜਿਹੀ ਗ਼ਲਤੀ 'ਤੇ ਬਹੁਤ ਵੱਡੇ ਤਸੀਹੇ ਦੇਣੇ ਆਮ ਗੱਲ ਸੀ। ਅਮਰੀਕਾ ਵਿਚ ਨੀਗਰੋ ਗ਼ੁਲਾਮਾਂ ਦੀ ਗਰਦਨ ਵਿਚ ਤੌਕ ਪਾ ਕੇ ਰੱਖਿਆ ਜਾਂਦਾ ਸੀ। ਜੇ ਗ਼ੁਲਾਮ ਨੇ ਕੋਈ ਐਸੀ ਹਰਕਤ ਕੀਤੀ ਜਿਸ ਵਿਚ ਕੁਛ ਸੁਤੰਤਰਤਾ ਦੀ ਮੰਗ ਹੋਵੇ ਤਾਂ ਪੈਰ ਕੱਟ ਦੇਣ ਯਾ ਜ਼ਬਾਨ ਕੱਟ ਦੇਣ ਤਕ ਦੀ ਸਜ਼ਾ ਦੇ ਦਿੱਤੀ ਜਾਂਦੀ ਸੀ। ਮੰਡੀਆਂ ਵਿਚ ਗ਼ੁਲਾਮ ਬੰਦੇ ਪਸ਼ੂਆਂ ਦੀ ਤਰ੍ਹਾਂ ਵੇਚੇ ਜਾਂਦੇ ਸਨ। ਅਹੰਕਾਰੀ ਕਿਸੇ ਵੀ ਪਹਿਲੂ ਵਿਚ ਦੂਜੇ ਦੀ ਉਚਤਾਈ ਬਰਦਾਸ਼ਤ ਨਹੀਂ ਕਰ ਸਕਦਾ। ਕਿਸੇ ਧਰਮ ਦੀ ਵਡਿਆਈ, ਵਧਣਾ ਫੁਲਣਾ ਵੀ ਬਰਦਾਸ਼ਤ ਤੋਂ ਬਾਹਰ ਹੁੰਦਾ ਹੈ। ਧਰਮ ਦੇ ਨਾਮ 'ਤੇ ਇਤਨਾ ਜ਼ੁਲਮ ਤੇ ਖ਼ੂਨ-ਖ਼ਰਾਬਾ ਹੋਇਆ ਹੈ, ਜਿਸ ਨੇ ਅੱਧੀ ਦੁਨੀਆ ਨੂੰ ਖੁੱਲ੍ਹੇ ਸ਼ਬਦਾਂ ਵਿਚ ਨਾਸਤਿਕ ਬਣਾ ਦਿੱਤਾ ਹੈ ਤੇ ਧਰਮ ਨੂੰ ਅਫ਼ੀਮ ਦਾ ਨਸ਼ਾ ਆਖਣ ਲੱਗ ਪਏ ਹਨ। ਕੋਈ ਵੀ ਔਗੁਣ ਪੂਰੇ ਰੂਪ ਵਿਚ ਤਾਂ ਨਹੀਂ ਖ਼ਤਮ ਹੁੰਦਾ, ਪਰ ਉਸ ਇਕ ਔਗੁਣ ਦੀ ਬਹੁ-ਗਿਣਤੀ ਨਾ ਰਵ੍ਹੇ ਤਾਂ ਉਸ ਦਾ ਮਾਰੂ ਅਸਰ ਖ਼ਤਮ ਹੋ ਜਾਂਦਾ ਹੈ।

ਅੱਜ ਦੀ ਸਦੀ ਲੋਭੀਆਂ ਦੀ ਸਦੀ ਹੈ। ਲੋਭੀਆਂ ਦੀ ਬਹੁ-ਗਿਣਤੀ ਹੈ। ਮਨੁੱਖ ਦੇ ਮਨ ਉਪਰ ਲੋਭ ਰਾਜ ਕਰ ਰਿਹਾ ਹੈ। ਜਿਸ ਤਰ੍ਹਾਂ ਬਾਹਰ ਦੀਆਂ

ਹਕੂਮਤਾਂ ਬਦਲਦੀਆਂ ਹਨ, ਇਸ ਤਰ੍ਹਾਂ ਮਨੁੱਖ ਦੀ ਚੇਤਨਾ 'ਤੇ ਰਾਜ ਕਰਨ ਵਾਲੇ ਗੁਣ ਯਾ ਔਗੁਣ ਵੀ ਬਦਲਦੇ ਰਹਿੰਦੇ ਹਨ। ਅੱਜ ਅੰਤਿਸ਼ਕਰਨ 'ਤੇ ਹਕੂਮਤ ਲੋਭ ਦੀ ਹੈ। ਜਦ ਲੋਭ ਪ੍ਰਬਲ ਹੁੰਦਾ ਹੈ ਤਾਂ ਫਿਰ ਪਾਪ ਬਹੁਤਾਤ ਵਿਚ ਹੁੰਦਾ ਹੈ। ਪਾਪ ਲੋਭ ਨਾਲ ਜੁੜਿਆ ਹੋਇਆ ਹੈ:

**ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥**
**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥**
**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥**

*(ਆਸਾ ਵਾਰ ਮ: ੧, ਪੰਨਾ 468)*

ਅੱਜ ਦਾ ਸਾਰਾ ਸਮਾਜਕ ਢਾਂਚਾ ਲੋਭ 'ਤੇ ਖੜ੍ਹਾ ਹੈ। ਰਾਜਨੀਤਕ ਲੋਭੀ, ਧਾਰਮਿਕ ਲੋਭੀ, ਨਾਸਤਿਕ ਲੋਭੀ ਪਰ ਆਸਤਿਕ ਵੀ ਲੋਭੀ ਹੈ।

ਲੋਭ ਦਾ ਮਤਲਬ ਹੈ, ਅੱਠੇ ਪਹਿਰ ਸੀਮਾ ਤੋਂ ਵੱਧ ਲੈਣ ਦੀ ਰੁਚੀ ਰੱਖਣਾ। ਲੈਣ ਦੀ ਰੁਚੀ ਨਾਲ ਲੋਭ ਵਧਦਾ ਹੈ ਤੇ ਲੋਭ ਦੇ ਵਧਣ ਨਾਲ ਪਾਪ ਵਧਦਾ ਹੈ।

ਛੋਟਾ ਮਸੂਮ ਬੱਚਾ ਸਮਾਜ ਦੇ ਆਸਰੇ 'ਤੇ ਪਲਦਾ ਹੈ। ਬੱਚੇ ਕਰਕੇ ਹੀ ਪਰਿਵਾਰ ਦੀ ਵਿਉਂਤ ਬਣੀ, ਕਿਉਂਕਿ ਮਨੁੱਖੀ ਬੱਚਾ ਅਧੂਰਾ ਪੈਦਾ ਹੁੰਦਾ ਹੈ। ਪਸ਼ੂ ਦੇ ਬੱਚੇ ਤਕਰੀਬਨ ਪੂਰੇ ਹੀ ਪੈਦਾ ਹੁੰਦੇ ਹਨ। ਉਹ ਜੰਮਦਿਆਂ ਹੀ ਚੱਲਣ-ਫਿਰਨ ਲੱਗ ਪੈਂਦੇ ਹਨ। ਰਿਜ਼ਕ ਵੀ ਲੱਭਣ ਦੀ ਭਾਲ ਕਰਨ ਲੱਗ ਪੈਂਦੇ ਹਨ। ਪਰ ਇਸ ਹਿਸਾਬ ਵਿਚ ਮਨੁੱਖੀ ਬੱਚਾ ਪੰਗੂ ਪੈਦਾ ਹੁੰਦਾ ਹੈ, ਉਹ ਚੱਲ ਨਹੀਂ ਸਕਦਾ। ਉਹ ਰਿਜ਼ਕ ਦੀ ਭਾਲ ਨਹੀਂ ਕਰ ਸਕਦਾ, ਇਸ ਵਾਸਤੇ ਕੁਟੰਬ ਚਾਹੀਦਾ ਹੈ। ਬੱਚਾ ਲੈਣਾ ਜਾਣਦਾ ਹੈ, ਦੇਣਾ ਨਹੀਂ। ਇਕ ਬੱਚੇ ਨੂੰ ਅਗਰ ਆਖਿਆ ਜਾਏ ਕਿ ਤੂੰ ਆਪਣਾ ਖਿਡੌਣਾ ਦੂਜੇ ਬੱਚੇ ਨੂੰ ਦੇ ਦੇਹ ਤਾਂ ਉਹ ਨਹੀਂ ਦੇਂਦਾ। ਨਾ ਦੇਣ ਦੀ ਹੱਠ ਕਰਦਾ ਹੈ। ਅਗਰ ਆਖਿਆ ਜਾਵੇ ਕਿ ਤੂੰ ਇਹ ਖਿਡੌਣਾ ਦੇ ਦੇਹ, ਤੈਨੂੰ ਦੋ ਖਿਡੌਣੇ ਲੈ ਕੇ ਦੇਵਾਂਗੇ ਤਾਂ ਦੋ ਖਿਡੌਣਿਆਂ ਦੇ ਲੋਭ ਵਿਚ ਸ਼ਾਇਦ ਦੇ ਦੇਵੇ। ਜ਼ਰਾ ਵੱਡਾ ਬੱਚਾ ਛੋਟੇ ਕੋਲੋਂ ਖਿਡੌਣਾ ਖੋਹ ਲੈਂਦਾ ਹੈ। ਅਗਰ ਏਹੀ ਬ੍ਰਿਤੀ ਵੱਡੇ ਹੋ ਕੇ ਵੀ ਬਣੀ ਰਹੀ ਤਾਂ ਬਚਪਨਾ ਪ੍ਰੌਢ ਨਹੀਂ ਹੋਇਆ।

ਅੱਜ ਦੇ ਵਕਤ ਇਹ ਲੈਣ ਦੀ ਬ੍ਰਿਤੀ ਸਿਖਰਾਂ 'ਤੇ ਹੈ। ਮੰਗਣ ਦੀ ਇਹ ਬ੍ਰਿਤੀ ਮਾਂ-ਬਾਪ ਤੋਂ ਸ਼ੁਰੂ ਹੁੰਦੀ ਹੈ। ਫਿਰ ਮਨੁੱਖ ਕਹਿੰਦਾ ਹੈ ਕਿ ਮੈਂ ਕੌਮ ਕੋਲੋਂ ਲੈਣਾ ਹੈ। ਮੈਂ ਦੇਸ਼ ਕੋਲੋਂ ਵੀ ਲੈਣਾ ਹੈ। ਮੈਂ ਮਿੱਤਰ ਕੋਲੋਂ ਤੇ ਪੁੱਤਰਾਂ ਕੋਲੋਂ ਲੈਣਾ ਹੈ। ਮੈਂ ਪੜੋਸੀ ਕੋਲੋਂ ਲੈਣਾ ਹੈ। ਮੈਂ ਦੁਸ਼ਮਣ ਕੋਲੋਂ ਵੀ ਲੈਣਾ ਹੈ। ਲੈਣ ਦੀ ਇਹ ਪ੍ਰਬਲ ਬ੍ਰਿਤੀ ਲੋਭ ਨੂੰ ਜਨਮ ਦੇਂਦੀ ਹੈ ਤੇ ਲੋਭ ਪਾਪ ਨੂੰ ਜਨਮ ਦੇਂਦਾ ਹੈ। ਇਹ ਪਾਪ ਅਪਰਾਧ ਦੀ ਸ਼ਕਲ ਧਾਰਨ ਕਰ ਜਾਂਦਾ ਹੈ।

ਜਦ ਕਾਮ ਦਾ ਵੇਗ ਸੀਮਾ ਵਿਚ ਹੁੰਦਾ ਹੈ ਤਾਂ ਜਿਸ ਸਮਾਜ ਦਾ ਜਨਮ ਹੁੰਦਾ ਹੈ, ਉਸ ਵਿਚ ਸ਼ਰਮ, ਹਯਾ, ਲੱਜਾ, ਸ਼ੀਲ, ਦੈਵੀ ਗੁਣਾਂ ਦੀ ਪ੍ਰਧਾਨਤਾ ਹੁੰਦੀ ਹੈ।

ਔਰ ਹੰਕਾਰ ਦੇ ਵਿਪਰੀਤ ਜਦ ਨਿਰਮਾਣਤਾ ਸਮਾਜ ਦੀ ਬੁਨਿਆਦ ਹੁੰਦੀ ਹੈ ਤਾਂ ਐਸੇ ਸਮਾਜ ਵਿਚ ਸੇਵਾ-ਭਾਵ ਦਾ ਜਨਮ ਹੁੰਦਾ ਹੈ। ਰਾਜੇ ਵੀ ਸਿਰਫ਼ ਪਰਜਾ ਦੀ ਸੇਵਾ ਹੀ ਕਰਦੇ ਹਨ। ਨਿਰਮਾਣਤਾ ਨੇ ਜਨਕ, ਹਰੀਸ਼ ਚੰਦਰ, ਚੰਦ੍ਰ ਗੁਪਤ, ਬਿਕ੍ਰਮਾਜੀਤ, ਅਸ਼ੋਕ ਤੇ ਮਹਾਰਾਜਾ ਰਣਜੀਤ ਸਿੰਘ ਜੈਸੇ ਨਿਰਮਾਣ ਤੇ ਸੇਵਾ-ਭਾਵ ਵਾਲੇ ਰਾਜਿਆਂ ਨੂੰ ਜਨਮ ਦਿੱਤਾ ਹੈ। ਦੂਜੇ ਦੀ ਸੇਵਾ ਕਰਨੀ ਰਾਜਾ ਤੇ ਪਰਜਾ ਆਪਣਾ ਕਰਤਵ ਸਮਝਦੇ ਹਨ।

ਜਦ ਲੋਭ ਦੇ ਵਿਪਰੀਤ ਸੰਤੋਖ ਦਾ ਵਾਸਾ ਹੁੰਦਾ ਹੈ—ਲੈਣ ਦੀ ਥਾਂ 'ਤੇ ਦੇਣ ਦੀਆਂ ਬ੍ਰਿਤੀਆਂ ਉਜਾਗਰ ਹੁੰਦੀਆਂ ਹਨ। ਮਾਂ ਬਾਪ ਨੂੰ ਦੇਣਾ ਹੈ, ਕੌਮ ਨੂੰ ਕੁਛ ਦੇਣਾ ਹੈ, ਦੇਸ਼ ਨੂੰ ਕੁਛ ਦੇਣਾ ਹੈ, ਸੰਸਾਰ ਨੂੰ ਕੁਛ ਦੇਣਾ ਹੈ, ਭਾਵੇਂ ਦੇਣ ਦੀ ਸਮਰੱਥਾ ਕੋਲ ਨਾ ਹੋਵੇ, ਸਿਰਫ਼ ਦੇਣ ਦਾ ਭਾਵ ਹੋਵੇ ਤਾਂ ਦੇਣ ਦੀ ਬ੍ਰਿਤੀ ਦਾਨ ਨੂੰ ਜਨਮ ਦੇਂਦੀ ਹੈ, ਦਾਨ ਧਿਆਨ ਨੂੰ ਜਨਮ ਦੇਂਦਾ ਹੈ ਤੇ ਧਿਆਨ ਗਿਆਨ ਨੂੰ ਜਨਮ ਦੇਂਦਾ ਹੈ।

ਕਿਸੇ ਨੂੰ ਸੁਖ ਦੇਣਾ ਹੈ, ਕਿਸੇ ਨੂੰ ਇੱਜ਼ਤ ਦੇਣੀ ਹੈ, ਕਿਸੇ ਨੂੰ ਆਰਾਮ ਦੇਣਾ ਹੈ, ਕਿਸੇ ਨੂੰ ਧਨ ਦੇਣਾ ਹੈ, ਇਹ ਦੇਣ ਦੀ ਬ੍ਰਿਤੀ ਦਾਨ ਨੂੰ ਤੇ ਦਾਨ ਈਸ਼ਵਰੀ ਗਿਆਨ ਨੂੰ ਜਨਮ ਦੇਂਦਾ ਹੈ। ਐਸਾ ਸਮਾਜ ਇਕ ਪਵਿੱਤਰ ਪੁਨੀਤ ਸਮਾਜ ਹੁੰਦਾ ਹੈ। ਪਾਪ ਵਿਦਾ ਹੋ ਜਾਂਦਾ ਹੈ, ਕਿਉਂਕਿ ਖਾਣ ਦੀ ਬ੍ਰਿਤੀ ਮਿਟ ਜਾਂਦੀ ਹੈ, ਦੇਣ ਦੀ ਬ੍ਰਿਤੀ ਪੈਦਾ ਹੋ ਜਾਂਦੀ ਹੈ। ਕ੍ਰੋਧ ਤੇ ਮੋਹ ਉਕਸਾਹਟ ਨਾਲ ਪੈਦਾ ਹੁੰਦੇ ਹਨ। ਕਾਮ-ਪੂਰਤੀ ਵਿਚ ਜੋ ਬਾਧਿਕ ਬਣੇ, ਉਸ 'ਤੇ ਕ੍ਰੋਧ ਆਂਵਦਾ ਹੈ ਔਰ ਜੋ ਸਹਾਇਕ ਬਣੇ, ਉਸ 'ਤੇ ਮੋਹ ਆਂਵਦਾ ਹੈ। ਪਿਆਰਾ ਲੱਗਦਾ ਹੈ ਹੰਕਾਰ ਨੂੰ ਜਿਹੜਾ ਪੱਠੇ ਪਾਵੇ, ਉਸ 'ਤੇ ਮੋਹ ਆਂਵਦਾ ਹੈ। ਜਿਹੜਾ ਬਾਧਿਕ ਬਣੇ, ਉਸ 'ਤੇ ਕ੍ਰੋਧ ਆਂਵਦਾ ਹੈ। ਲੋਭ ਦੀ ਜਿਹੜਾ ਪੂਰਤੀ ਕਰ ਦੇਵੇ, ਉਸ 'ਤੇ ਮੋਹ ਆਂਵਦਾ ਹੈ। ਔਰ ਜਿਹੜਾ ਲੋਭ ਪੂਰਤੀ ਵਿਚ ਬਾਧਿਕ ਬਣੇ, ਉਸ 'ਤੇ ਕ੍ਰੋਧ ਆਂਵਦਾ ਹੈ। ਇਸ ਤਰ੍ਹਾਂ ਮੋਹ ਔਰ ਕ੍ਰੋਧ ਉਕਸਾਹਟ ਨਾਲ ਪੈਦਾ ਹੁੰਦੇ ਹਨ। ਸਮਾਜ ਦਾ ਮੂਲ ਔਗੁਣੀ ਢਾਂਚਾ ਕਾਮ, ਹੰਕਾਰ ਅਤੇ ਲੋਭ 'ਤੇ ਖੜ੍ਹਾ ਹੁੰਦਾ ਹੈ, ਇਸ ਵਾਸਤੇ ਕਦੀ ਦੁਰਾਚਾਰ ਤੇ ਕਦੀ ਜ਼ੁਲਮ ਤੇ ਕਦੀ ਪਾਪ ਪ੍ਰਧਾਨ ਹੁੰਦਾ ਹੈ। ਇਨ੍ਹਾਂ ਦੇ ਵਿਪਰੀਤ ਜਦ ਗੁਣ ਆਸ਼੍ਰਿਤ ਸਮਾਜ ਹੁੰਦਾ ਹੈ ਤਾਂ ਉਹ ਸਮਾਜ ਪਵਿੱਤਰ, ਨਿਰਮਾਣ ਤੇ ਲੱਜਾ ਸ਼ਰਮ ਵਾਲਾ ਹੁੰਦਾ ਹੈ। ਪ੍ਰਿਥਵੀ 'ਤੇ ਐਸੇ ਸਮਾਜ ਨੂੰ ਲਿਆਵਣ ਵਿਚ ਯਤਨਸ਼ੀਲ ਰਹਿਣਾ ਚਾਹੀਦਾ ਹੈ।

# ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ

ਮਨੁੱਖ ਨਿਰਬਲ ਤੇ ਮਜਬੂਰ ਹੈ, ਇਸ ਵਾਸਤੇ ਕਦਮ ਕਦਮ 'ਤੇ ਔਕੜਾਂ ਦਾ ਖੜਾ ਹੋ ਜਾਣਾ ਸੁਭਾਵਿਕ ਹੈ। ਔਕੜ ਵੇਲੇ ਮਨੁੱਖ ਧਨ ਨੂੰ, ਪੁੱਤਰਾਂ ਤੇ ਮਿੱਤਰਾਂ ਨੂੰ ਇਕ ਖ਼ਾਸ ਸਹਾਰਾ ਸਮਝਦਾ ਹੈ। ਆਰਥਿਕ, ਸਮਾਜਕ ਤੇ ਕਈ ਤਰ੍ਹਾਂ ਦੀਆਂ ਹੋਰ ਮੁਸ਼ਕਿਲਾਂ ਦਾ ਆਏ ਦਿਨ ਸਾਹਮਣਾ ਕਰਨਾ ਪੈਂਦਾ ਹੈ। ਮੁਸ਼ਕਿਲ ਵੇਲੇ ਆਪਣੇ ਯਾਦ ਆਂਵਦੇ ਹਨ। ਸੱਚਾਈ ਤਾਂ ਇਹ ਹੈ ਕਿ ਉਹੀ ਆਪਣਾ ਹੈ, ਜਿਹੜਾ ਮੁਸ਼ਕਿਲ ਵੇਲੇ ਵੀ ਸਾਥ ਨਾ ਛੱਡੇ :

ਰਹਿਮਨ ਵਿਪਦਾ ਹੂੰ ਭਲੀ ਜੋ ਥੋਰੇ ਦਿਨ ਹੋਇ।
ਹਿਤ ਅਨਹਿਤ ਸਭ ਜਗਤ ਮੇਂ ਜਾਨ ਪਰਤ ਸਭ ਕੋਇ।

ਅੰਧੇਰੇ ਵਿਚ ਤਾਂ ਆਪਣਾ ਸਾਇਆ ਵੀ ਸਾਥ ਛੱਡ ਦੇਂਦਾ ਹੈ। ਵਿਪਦਾ ਸਮੇਂ ਅਤੀ ਪਿਆਰੇ ਨਜ਼ਦੀਕੀ ਵੀ ਦੂਰ ਹੋ ਜਾਂਦੇ ਹਨ, ਇਸ ਵਾਸਤੇ ਵਿਪਦਾ ਆਪਣੇ ਪਿਆਰੇ ਦੀ ਕਸਵੱਟੀ ਹੈ। ਅਕਾਲ ਪੁਰਖ ਸਮੂਹ ਜਗਤ ਜੀਵਨ ਦਾ ਆਧਾਰ ਹੈ। ਉਸ ਦਾ ਚਿੰਤਨ ਕਰਦਿਆਂ ਹੀ ਮਨ ਨੂੰ ਮੂਲ ਆਸਰਾ ਮਿਲ ਜਾਂਦਾ ਹੈ, ਔਰ ਨਿਰੰਕਾਰ ਅਦ੍ਰਿਸ਼ ਰੂਪ ਵਿਚ ਸਹਾਈ ਹੁੰਦਾ ਹੈ :

**ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ ਪੂਰਨ ਕਾਮ ॥੧॥ਰਹਾਉ॥**
**ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥**
**ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥੧॥**
**ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥**

*(ਮਾਲੀ ਗਉੜਾ ਮ: ੫, ਪੰਨਾ 986-87)*

ਜੀਵਨ ਦੀ ਬੁਝਦੀ ਸ਼ਮ੍ਹਾ ਲਈ ਪਰਮਾਤਮਾ ਦਾ ਨਾਮ ਤੇਲ ਹੈ। ਦੁੱਖਾਂ ਦੇ ਸਾਗਰ ਵਿਚ ਡੁੱਬ ਰਹੀ ਜ਼ਿੰਦਗੀ ਲਈ ਅਕਾਲ ਪੁਰਖ ਬੇੜੀ ਹੈ। ਰੋਗਾਂ ਨੂੰ ਦੂਰ ਕਰਨ ਲਈ ਸੁਜਾਣ ਵੈਦ ਹੈ।

ਉਹ ਨਿਰਧਨ ਦਾ ਧਨ ਹੈ, ਉਹ ਸਗਲ ਚਿੰਤਾ ਹਰਨ ਹੈ। ਉਹ ਤਾਂ ਇਸ ਤਰ੍ਹਾਂ ਮਦਦ ਕਰਦਾ ਹੈ, ਜਿਸ ਤਰ੍ਹਾਂ ਵਿਪਦਾ ਤੇ ਰਣ ਵਿਚ ਸੱਕਾ ਭਰਾ ਆ ਕੇ ਬਹੁੜਦਾ ਹੈ।

# ਬਾਬਾ ਹੋਰੁ ਖਾਣਾ ਖੁਸੀ ਖੁਆਰੁ

ਸਰੀਰ ਅੰਨ-ਪਾਣੀ ਦੇ ਆਧਾਰ 'ਤੇ ਜੀਵਨ ਵਾਲਾ ਇਕ ਪੁਤਲਾ ਹੈ। ਕੀ ਖਾਣਾ ਚਾਹੀਦਾ ਹੈ, ਕੀ ਨਹੀਂ ਖਾਣਾ ਚਾਹੀਦਾ, ਅਨੰਤ ਕਾਲ ਤੋਂ ਮਨੁੱਖੀ ਜਗਤ ਵਿਚ ਚਰਚਾ ਚੱਲ ਰਹੀ ਹੈ। ਪਸ਼ੂ-ਜਗਤ ਵਿਚ ਅਸੀਂ ਵੇਖਦੇ ਹਾਂ, ਕੋਈ ਮਾਸ-ਅਹਾਰੀ ਹਨ, ਕੋਈ ਘਾਸ-ਅਹਾਰੀ ਹਨ। ਗਊ ਕਿਤਨੀ ਹੀ ਭੁੱਖੀ ਕਿਉਂ ਨਾ ਹੋਵੇ, ਮਾਸ ਨਹੀਂ ਖਾਂਦੀ। ਪਰ ਸ਼ੇਰ ਭੁੱਖਾ ਤਾਂ ਮਰ ਸਕਦਾ ਹੈ, ਘਾਸ ਨਹੀਂ ਖਾਏਗਾ।

ਪੰਛੀਆਂ ਵਿਚ ਬਾਜ, ਇੱਲਾਂ, ਸਮੁੰਦਰੀ ਤੇ ਦਰਿਆਵਾਂ ਦੇ ਪੰਛੀ ਮਾਸ-ਅਹਾਰੀ ਹਨ। ਪੰਛੀਆਂ ਦੀ ਖ਼ਾਸੀ ਤਾਦਾਦ ਤ੍ਰਿਣ ਬਨਸਪਤੀ ਇਤਿਆਦਿਕ 'ਤੇ ਹੀ ਪਲਦੀ ਹੈ।

ਕੀੜੇ ਮਕੌੜੇ ਰੇਂਗਣ ਵਾਲੇ ਜਾਨਵਰ ਵੀ ਇਨ੍ਹਾਂ ਦੋਹਾਂ ਹਿੱਸਿਆਂ ਵਿਚ ਵੰਡੇ ਹੋਏ ਹਨ।

ਜਦ ਮਨੁੱਖ ਜੰਗਲਾਂ ਅੰਦਰ ਗਾਰਾਂ ਤੇ ਬ੍ਰਿਛਾਂ ਥੱਲੇ ਰਹਿੰਦਾ ਸੀ ਤਾਂ ਜੰਗਲ ਵਿਚ ਸ਼ਿਕਾਰ ਖੇਡ ਕੇ ਮਾਸ ਖਾਣਾ ਤੇ ਜੰਗਲ 'ਚੋਂ ਫਲ ਫੁੱਲ ਪ੍ਰਾਪਤ ਕਰ, ਆਪਣੀ ਉਪਜੀਵਕਾ ਚਲਾਂਦਾ ਸੀ। ਜਦ ਜੰਗਲ ਵਿਚ ਫਲ ਫੁੱਲ ਦੀ ਰੁੱਤ ਨਾ ਹੋਵੇ ਯਾ ਫਲ ਅਜੇ ਕੱਚੇ ਹੋਵਣ ਤਾਂ ਉਹ ਮਾਸ 'ਤੇ ਗੁਜ਼ਾਰਾ ਕਰਦਾ ਸੀ ਤੇ ਜਦ ਫਲ ਫੁੱਲ ਦੀ ਭਰਪੂਰ ਰੁੱਤ ਹੋਵੇ ਤਾਂ ਇਹ ਫਲ ਫੁੱਲ 'ਤੇ ਹੀ ਗੁਜ਼ਾਰਾ ਕਰ ਲੈਂਦਾ ਸੀ।

ਸਹਿਜੇ ਸਹਿਜੇ ਮਨੁੱਖ ਸਭਿਅ ਹੋਣ ਲੱਗ ਪਿਆ ਔਰ ਉਹ ਆਪਣੇ ਜੀਵਨ ਦਾ ਮਨੋਰਥ ਤਲਾਸ਼ ਕਰਨ ਲੱਗ ਪਿਆ। ਇਸ ਨੇ ਬੋਲਣਾ ਸਿੱਖ ਕੇ ਲਿਖਣਾ ਪੜ੍ਹਨਾ ਵੀ ਥੋੜ੍ਹਾ-ਬਹੁਤ ਸਿੱਖ ਲਿਆ। ਮਨੁੱਖ ਹੁਣ ਕੁਟੰਬ ਪਰਿਵਾਰ ਦੀ ਸ਼ਕਲ ਬਣਾ ਕੇ ਰਹਿਣ ਲੱਗ ਪਿਆ ਸੀ ਤੇ ਇਹ ਆਤਮ-ਚਿੰਤਨ ਦੀ ਤਰਫ਼ ਮੋੜਾ ਖਾ ਚੁੱਕਿਆ ਸੀ। ਜਿਥੇ ਚਿੰਤਨ ਕਰਦਿਆਂ ਕੁਛ ਕਰਮ ਪਾਪ ਦੱਸੇ ਗਏ ਤੇ ਕੁਛ ਕਰਮ ਪੁੰਨ ਆਖੇ ਗਏ, ਉਥੇ ਖਾਣ ਪੀਣ ਸੰਬੰਧੀ ਵੀ ਸੋਚਣਾ ਲਾਜ਼ਮੀ ਸੀ।

ਸਾਰੇ ਸੰਸਾਰ ਦੇ ਸਤਿਪੁਰਸ਼ਾਂ ਨੇ ਸ਼ਰਾਬ ਦਾ ਤਿਆਗ ਦੱਸਿਆ ਹੈ ਕਿਉਂਕਿ

ਉਹ ਮਨੁੱਖ ਨੂੰ ਬੇਹੋਸ਼ ਕਰਦੀ ਹੈ। ਬੇਹੋਸ਼ ਜੂਨਾਂ ਵਿਚ ਤਾਂ ਇਹ ਕਈ ਜਨਮ ਲੈ ਚੁੱਕਾ ਹੈ। ਮਨੁੱਖਾ ਜਨਮ ਪਰਮ ਹੋਸ਼ ਪ੍ਰਾਪਤ ਕਰਨ ਲਈ ਹੈ। ਇਸ ਵਾਸਤੇ ਹਰ ਧਾਰਮਿਕ ਪੁਰਸ਼ ਨੇ ਨਸ਼ਿਆਂ ਦੀ ਨਿਖੇਧੀ ਕੀਤੀ। ਬੇਹੋਸ਼ ਮਨੁੱਖ ਪਸ਼ੂ ਦੀ ਤਰ੍ਹਾਂ ਹੈ। ਪਰ ਮਾਸ ਸੰਬੰਧੀ ਸੰਸਾਰ ਵਿਚ ਅੱਜ ਤਕ ਇਕ ਰਾਇ ਨਹੀਂ ਹੋ ਸਕੀ।

ਸਨਾਤਨ ਧਰਮ ਤੇ ਰਿਸ਼ੀ ਯਾ ਅਵਤਾਰੀ ਪੁਰਸ਼ਾਂ ਵੱਲ ਵੇਖਦਾ ਹਾਂ ਤਾਂ ਕੋਈ ਮਾਸ-ਅਹਾਰੀ ਹੈ ਤੇ ਕੋਈ ਮਾਸ ਪਰਮ ਤਿਆਗੀ ਹੈ।

ਦਸਰਥ ਸ੍ਰੀ ਰਾਮਚੰਦਰ ਦੇ ਪਿਤਾ ਸ਼ਿਕਾਰ ਖੇਡਣ ਦਾ ਇਕ ਖ਼ਾਸ ਸ਼ੌਕ ਰੱਖਦੇ ਸਨ ਔਰ ਹਿਰਨ ਦੇ ਭੁਲੇਖੇ ਵਿਚ ਸਰਵਨ ਕੁਮਾਰ ਨੂੰ ਮਾਰ ਬੈਠੇ ਸਨ।

ਸੀਤਾ ਦੇ ਕਹਿਣ 'ਤੇ ਸੁਯਮ ਸ੍ਰੀ ਰਾਮ ਹਿਰਨ ਨੂੰ ਮਾਰਨ ਲਈ ਚੱਲ ਪਏ ਸਨ ਭਾਵੇਂ ਉਨ੍ਹਾਂ ਦੇ ਹੱਥੋਂ ਰਾਵਣ ਦਾ ਭੇਜਿਆ ਹੋਇਆ ਮਰੀਚ ਮਰ ਗਿਆ ਸੀ।

ਪੁਰਾਣੇ ਅਵਤਾਰੀ ਪੁਰਸ਼ ਸ਼ਸਤਰਧਾਰੀ ਵੀ ਸਨ। ਵਿਸ਼ਿਸ਼ਟ, ਕਪਲ ਮੁਨੀ, ਯਾਗਵਲਭ ਤੇ ਇਸ ਪੱਧਰ ਦੇ ਹੋਰ ਮਹਾਂਪੁਰਸ਼ ਮਾਸ ਦੇ ਤਿਆਗੀ ਸਨ।

ਮਹਾਤਮਾ ਬੁੱਧ ਤੇ ਸੁਆਮੀ ਮਹਾਂਬੀਰ ਅਹਿੰਸਾ ਵਿਚ ਪ੍ਰਬਲ ਵਿਸ਼ਵਾਸ ਰੱਖਦੇ ਸਨ।

ਗੁਰਮਤਿ ਗੁਰਬਾਣੀ ਵਿਚ ਵੀ ਦੋ ਤਰ੍ਹਾਂ ਦੇ ਖ਼ਿਆਲ ਮਿਲਦੇ ਹਨ। ਇਸ ਗੁਰੂ ਪੰਥ ਵਿਚ ਮਾਸ ਸੰਬੰਧੀ ਦੋ ਧੜੇ ਬਣੇ ਹੋਏ ਹਨ—ਇਕ ਧੜਾ ਉਨ੍ਹਾਂ ਪੰਕਤੀਆਂ ਨੂੰ ਪੜ੍ਹੀ ਜਾਂਦਾ ਹੈ, ਜੋ ਮਾਸ ਦਾ ਖੰਡਨ ਕਰਦੀਆਂ ਹਨ ਤੇ ਦੂਸਰਾ ਉਨ੍ਹਾਂ ਪੰਕਤੀਆਂ ਦਾ ਉਚਾਰਨ ਕਰਦਾ ਹੈ, ਜੋ ਮਾਸ ਦਾ ਮੰਡਨ ਕਰਦੀਆਂ ਹਨ।

ਮਾਸ ਦੇ ਖੰਡਨ ਸੰਬੰਧੀ ਜ਼ਿਆਦਾ ਪੰਕਤੀਆਂ ਭਗਤ ਕਬੀਰ ਜੀ ਦੀਆਂ ਪੜ੍ਹੀਆਂ ਜਾਂਦੀਆਂ ਹਨ ਯਾ ਭਾਈ ਗੁਰਦਾਸ ਜੀ ਦੀਆਂ ਦੋ ਪਉੜੀਆਂ। ਇਹ ਸ਼ਬਦ ਤੇ ਪਉੜੀਆਂ ਇਸ ਪ੍ਰਕਾਰ ਹਨ :

**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥**

*(ਪ੍ਰਭਾਤੀ ਕਬੀਰ ਜੀ, ਪੰਨਾ 1350)*

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥**

*(ਸਲੋਕ ਭਗਤ ਕਬੀਰ ਜੀ, ਪੰਨਾ 1377)*

**ਸੀਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ॥**
**ਸੀਹੁ ਪੁਛੈ ਵਿਸਮਾਦੁ ਹੋਇ ਇਤੁ ਅਉਸਰ ਕਿਤੁ ਰਹਸਿ ਰਹਸੀ॥**
**ਬਿਨਉ ਕਰੇਦੀ ਬਕਰੀ ਪੁਤ੍ਰ ਅਸਾਡੇ ਕੀਚਨਿ ਖਸੀ॥**
**ਅਕ ਧਤੂਰਾ ਖਾਧਿਆ ਕੁਹਿ ਕੁਹਿ ਖਲ ਉਖਲਿ ਵਿਣਸੀ॥**

**ਮਾਸੁ ਖਾਨਿ ਗਲ ਵਢਿਕੈ ਹਾਲੁ ਤਿਨਾੜਾ ਕਉਣੁ ਹੋਵਸੀ॥**
**ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ॥**
**ਜਗਿ ਆਇਆ ਸਭ ਕੋਈ ਮਰਸੀ॥**

*(ਭਾਈ ਗੁਰਦਾਸ ਜੀ, ਵਾਰ 25, ਪਉੜੀ 17)*

ਜੋ ਮਾਸ ਦਾ ਮੰਡਨ ਕਰਦੇ ਹਨ, ਉਹ ਇਨ੍ਹਾਂ ਪੰਕਤੀਆਂ ਨੂੰ ਆਧਾਰ ਬਣਾਂਦੇ ਹਨ:

**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥**

*(ਰਾਮਕਲੀ ਵਾਰ, ਮ: ੨, ਪੰਨਾ 955)*

**ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥**

*(ਮਲਾਰ ਵਾਰ, ਮ: ੧, ਪੰਨਾ 1289)*

**ਹਸਤਿ ਅਖਾਜੁ ਗੁਮਾਨ ਕਰਿ ਸੀਹੁ ਸਤਾਣਾ ਕੋਈ ਨ ਖਾਈ॥**
**ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ॥**
**ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ॥**
**ਮਾਸੁ ਪਵਿਤ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ॥**
**ਚਮੜੇ ਦੀਆਂ ਕਰਿ ਜੁਤੀਆਂ ਸਾਧੂ ਚਰਣ ਸਰਣਿ ਲਿਵਲਾਈ॥**
**ਤੂਰ ਪਖਾਵਜ ਮੜੀਦੇ ਕੀਰਤਨੁ ਸਾਧ ਸੰਗਤਿ ਸੁਖਦਾਈ॥**
**ਸਾਧ ਸੰਗਤਿ ਸਤਿਗੁਰ ਸਰਣਾਈ॥**

*(ਭਾਈ ਗੁਰਦਾਸ ਜੀ, ਵਾਰ 23, ਪਉੜੀ 13)*

ਤਮ ਮੌਠ ਬਾਜਰੀ ਖਾਨ ਵਾਰ।
ਹਮ ਮਾਸ ਅਹਾਰੀ ਸਿੰਘ ਅਪਾਰ। *(ਪੰਥ ਪ੍ਰਕਾਸ਼)*

ਜੋ ਮਾਸ ਦਾ ਖੰਡਨ ਕਰਦੇ ਹਨ, ਉਹ ਕਹਿੰਦੇ ਹਨ—ਜੀਵ-ਹੱਤਿਆ ਹੈ ਤੇ ਇਸ ਨਾਲ ਜੀਵ ਦਾ ਘਾਤ ਹੋ ਜਾਂਦਾ ਹੈ। ਦੂਜਾ ਇਹ ਆਖਿਆ ਜਾਂਦਾ ਹੈ ਕਿ ਮਾਸ ਖਾਣ ਨਾਲ ਮਨ ਵਿਕਾਰੀ ਹੋ ਜਾਂਦਾ ਹੈ।

ਮਾਸ ਦਾ ਮੰਡਨ ਕਰਨ ਵਾਲੇ ਇਹ ਆਖਦੇ ਹਨ ਕਿ ਜੀਵ ਤਾਂ ਹਰ ਚੀਜ਼ ਵਿਚ ਹੈ। ਅੰਨ, ਪਾਣੀ, ਬਨਸਪਤੀ ਤੇ ਹਵਾ ਵਿਚ ਵੀ ਜੀਵ ਹੈ:

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**

*(ਆਸਾ ਵਾਰ ਮ: ੧, ਪੰਨਾ 472)*

ਜਗਦੀਸ਼ ਚੰਦਰ ਬੋਸ ਨੇ ਸਿੱਧ ਕਰ ਦਿੱਤਾ ਸੀ ਕਿ ਬਨਸਪਤੀ ਵਿਚ ਦੁਖ ਸੁਖ ਮਹਿਸੂਸ ਕਰਨ ਦਾ ਪ੍ਰਬਲ ਅਹਿਸਾਸ ਹੈ ਤੇ ਬਨਸਪਤੀ ਵਿਚ ਨਰ ਔਰ ਮਦੀਨ ਵੀ ਹਨ। ਹਵਾ ਵਿਚ ਵੀ ਜੀਵ ਹਨ। ਜੀਵ-ਹੱਤਿਆ ਤਾਂ ਅੰਨ ਖਾਣ

ਨਾਲ ਤੇ ਪਾਣੀ ਪੀਣ ਨਾਲ ਵੀ ਹੋ ਜਾਂਦੀ ਹੈ। ਸੁਆਸ ਲੈਂਦੇ ਵੀ ਹਵਾ ਵਿਚ ਜੀਵ ਮਰ ਜਾਂਦੇ ਹਨ। ਜੈਨ ਸਾਧੂ ਇਸੇ ਲਈ ਮੂੰਹ 'ਤੇ ਪੱਟੀ ਬੰਨ੍ਹ ਲੈਂਦੇ ਹਨ।

ਮਾਸ ਖਾਣ ਵਾਲਿਆਂ ਦਾ ਇਹ ਵੀ ਕਹਿਣਾ ਹੈ ਕਿ ਜਿਤਨਾ ਦੁੱਧ ਵਿਕਾਰ ਪੈਦਾ ਕਰਦਾ ਹੈ, ਉਤਨਾ ਮਾਸ ਨਹੀਂ ਕਰਦਾ। ਮਾਸ ਖਾਣ ਵਾਲੇ ਸ਼ੇਰ ਦਾ ਇੱਕੋ ਹੀ ਬੱਚਾ ਹੈ। ਪਰ ਹਾਥੀ ਅਤੀ ਕਾਮੀ ਮੰਨਿਆ ਗਿਆ ਹੈ ਜੋ ਕਿ ਸਾਗ ਪਾਤ ਖਾਂਦਾ ਹੈ। ਰਿੱਛ ਵੀ ਪੱਤੇ ਖਾਂਦਿਆਂ ਹੋਇਆਂ ਅਤੀ ਕਾਮੀ ਆਖਦੇ ਹਨ।

ਦੋਹਾਂ ਪੱਖਾਂ ਨੇ ਆਪਣੇ-ਆਪਣੇ ਪੱਖ ਦੀਆਂ ਪੰਕਤੀਆਂ ਯਾਦ ਕੀਤੀਆਂ ਹੋਈਆਂ ਹਨ ਤੇ ਦੋਵੇਂ ਈਮਾਨਦਾਰੀ ਨਾਲ ਇਨ੍ਹਾਂ ਦਾ ਰੂਪ ਪ੍ਰਗਟ ਨਹੀਂ ਕਰਦੇ। ਮੈਂ ਤੁੱਛ ਬੁੱਧੀ ਅਨੁਸਾਰ ਇਸ ਸੰਬੰਧੀ ਕੁਛ ਵੀਚਾਰ ਪੇਸ਼ ਕਰਨਾ ਚਾਹੁੰਦਾ ਹਾਂ।

ਗੁਰਬਾਣੀ ਅੰਦਰ ਇਕ ਪੰਕਤੀ ਹੈ, ਜਿਸ ਨੂੰ ਮੈਂ ਵਿਚਾਰ ਦਾ ਆਧਾਰ ਬਣਾਉਂਦਾ ਹਾਂ :

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥**

*(ਸਿਰੀਰਾਗੁ ਮ: ੧, ਪੰਨਾ 15)*

ਇਸ ਸ਼ਬਦ ਅੰਦਰ ਗੁਰੂ ਜੀ ਨੇ ਕੋਈ ਨੌਂ ਰਸਾਂ ਦਾ ਜ਼ਿਕਰ ਕੀਤਾ ਹੈ। ਸੋਨਾ ਵੀ ਇਕ ਰਸ ਹੈ। ਇਸ ਰਸ ਵਿਚ ਗ੍ਰਸਿਆ ਹੋਇਆ ਨਾਮ ਨਹੀਂ ਜਪ ਸਕਦਾ। ਚਾਂਦੀ ਦਾ ਭਾਵ ਧਨ ਵੀ ਇਕ ਰਸ ਹੈ—ਇਸ ਰਸ ਦਾ ਲੋਭ ਨਾਮ ਵਿਚ ਲੀਨ ਨਹੀਂ ਹੋਣ ਦੇਂਦਾ। ਸੋਨਾ ਚਾਂਦੀ ਲੋੜ-ਮਾਤਰ ਘਰ ਵਿਚ ਰੱਖਣਾ ਹੈ ਪਰ ਰਸ ਵਾਸਤੇ ਇਨ੍ਹਾਂ ਨੂੰ ਗ੍ਰਹਿਣ ਨਹੀਂ ਕਰਨਾ। ਇਸ ਤਰ੍ਹਾਂ ਇਸਤਰੀ ਵੀ ਇਕ ਰਸ ਹੈ ਤੇ ਕਾਮ ਦੇ ਰਸ ਵਿਚ ਲੀਨ ਹੋਇਆ ਮਨੁੱਖ ਨਾਮ ਵਿਚ ਲੀਨ ਨਹੀਂ ਹੋ ਸਕੇਗਾ। ਸੁਗੰਧ ਤੇ ਸੁੰਦਰ ਸੇਜਾ ਵਿਚ ਕਈਆਂ ਦੀ ਜ਼ਿਆਦਾ ਪਰਵਿਰਤੀ ਹੈ, ਔਰ ਉਹ ਇਸ ਵਿਚ ਹੀ ਫਸ ਕੇ ਰਹਿ ਜਾਂਦੇ ਹਨ। ਸੋਹਣੀ ਅਸਵਾਰੀ ਘੋੜਾ (ਕਾਰ) ਇਹ ਵੀ ਕਈ ਰਸ-ਮਾਤਰ ਹੀ ਵਰਤਦੇ ਹਨ। ਕਈ ਮਿੱਠੀਆਂ ਵਸਤੂਆਂ ਖਾਣ ਦੀ ਪ੍ਰਬਲ ਰੁਚੀ ਰੱਖਦੇ ਹਨ ਤੇ ਸਾਰਾ ਰਸ ਉਨ੍ਹਾਂ ਦਾ ਮਿੱਠੀਆਂ ਚੀਜ਼ਾਂ ਦੇ ਆਲੇ-ਦੁਆਲੇ ਘੁੰਮਦਾ ਹੈ ਤੇ ਕਈ ਮਾਸ ਤੋਂ ਬਿਨਾਂ ਭੋਜਨ ਹੀ ਨਹੀਂ ਕਰਨਗੇ, ਕਿਉਂਕਿ ਮਾਸ ਉਨ੍ਹਾਂ ਦਾ ਪ੍ਰਬਲ ਰਸ ਹੈ।

ਜਿਸ ਤਰ੍ਹਾਂ ਸੋਨਾ, ਚਾਂਦੀ, ਇਸਤਰੀ, ਸੇਜਾ, ਮਕਾਨ, ਅਸਵਾਰੀ ਤੇ ਮਿੱਠਾ ਇਕ ਜੀਵਨ ਦੀ ਲੋੜ ਹੈ। ਪਰ ਜਿਵੇਂ ਸੋਨਾ ਇਸਤਰੀ ਮਕਾਨ ਮਿੱਠਾ ਆਦਿਕ ਵਿਚ ਲੀਨ ਹੋ ਗਿਆ ਤਾਂ ਨਾਮ ਜਪਣਾ ਔਖਾ ਹੋ ਜਾਵੇਗਾ। ਇਸੇ ਤਰ੍ਹਾਂ ਮਾਸ-ਰਸ ਵਿਚ ਲੀਨ ਹੋਇਆ ਮਨੁੱਖ ਵੀ ਨਾਮ ਨਹੀਂ ਜਪ ਸਕੇਗਾ। ਸੋ ਲੋੜ-ਮਾਤਰ ਗ੍ਰਹਿਣ ਕਰਨਾ ਹੈ, ਰਸ ਮਾਤਰ ਨਹੀਂ।

ਜੀਵਾਂ ਅੰਦਰ ਕੁਛ ਜੀਵ ਐਸੇ ਹਨ ਜੋ ਦਿਮਾਗ਼ੀ ਤੌਰ 'ਤੇ ਅਗਾਂਹ ਵਧ ਗਏ ਹਨ। ਬੌਧਿਕ ਵਿਕਾਸ ਉਨ੍ਹਾਂ ਦਾ ਕਾਫ਼ੀ ਹੋ ਗਿਆ ਹੈ। ਇਨ੍ਹਾਂ ਜੀਵਾਂ ਵਿਚ ਗਊ, ਹਾਥੀ, ਘੋੜਾ, ਸ਼ੇਰ, ਕੁੱਤਾ ਤੇ ਪੰਛੀਆਂ ਵਿਚ ਹੰਸ ਆਦਿਕ ਬੌਧਿਕ ਤੌਰ 'ਤੇ ਕਾਫ਼ੀ ਵਿਕਸਤ ਹੋ ਗਏ ਹਨ। ਇਹ ਦੁਖ ਸੁਖ ਨੂੰ ਬਹੁਤ ਮਹਿਸੂਸ ਕਰਦੇ ਹਨ ਤੇ ਮਨੁੱਖ ਦੀ ਤਰ੍ਹਾਂ ਹੀ ਆਪਣੇ ਅੰਦਰ ਮਮਤਾ ਰੱਖਦੇ ਹਨ।

ਲੰਮੀ ਖੋਜ ਤੋਂ ਬਾਅਦ ਕੁਛ ਨੂੰ ਮਾਰਨਾ ਘੋਰ ਪਾਪ ਆਖਿਆ ਗਿਆ ਤੇ ਕੁਛ ਦਾ ਮਾਸ ਮਨੁੱਖ ਲਈ ਵਰਜਿਤ ਕੀਤਾ ਗਿਆ।

ਵੇਖੋ, ਨਾਮ ਜਪਦੇ-ਜਪਦੇ ਮਤ ਐਡੀ ਸੂਖਮ ਹੋ ਜਾਂਦੀ ਹੈ ਤੇ ਨਾਮ-ਰਸ ਦੀ ਬਰਕਤ ਨਾਲ ਜਦ ਸੁਰਤ ਬਹੁਤ ਉੱਚੀ ਹੋ ਜਾਂਦੀ ਹੈ ਤਾਂ ਮਾਸ-ਅਹਾਰ ਆਪੇ ਹੀ ਛੁੱਟ ਜਾਂਦਾ ਹੈ। ਫਿਰ ਉਹ ਥੋੜਾ ਖਾਂਦਾ ਹੈ, ਸਤੋ-ਗੁਣੀ ਅਹਾਰ ਕਰਦਾ ਹੈ ਤੇ ਜੋ ਛੇਤੀ ਪਚ ਜਾਵੇ ਉਹ ਖਾਂਦਾ ਹੈ ਤਾਕਿ ਸਰੀਰ ਹਲਕਾ ਰਹਿ ਸਕੇ ਤੇ ਨਾਮ ਜਪਣ ਵਿਚ ਸੁਸਤੀ ਨਾ ਆਵੇ। ਮਾਸ ਇਕ ਭਾਰੀ ਅਹਾਰ ਹੈ ਤੇ ਸੂਖਮ ਦੇਸ ਤੇ ਸੂਖਮ ਦੁਨੀਆ ਵਿਚ ਰਹਿਣ ਵਾਲਾ ਅਗਰ ਤਿਆਗੇਗਾ ਨਹੀਂ ਤਾਂ ਉਦਰ ਰੋਗ ਹੋ ਜਾਣਗੇ।

ਸਿਪਾਹੀ ਮਜ਼ਦੂਰ ਕਰੜੀ ਮਿਹਨਤ ਕਰਨ ਵਾਲੇ ਹੀ ਇਸ ਨੂੰ ਪਚਾ ਸਕਦੇ ਹਨ। ਸੋ, ਜਿਸ ਪਦਾਰਥ ਦੇ ਖਾਣ ਨਾਲ ਤਨ ਭਾਰੀ ਹੋ ਜਾਵੇ ਤੇ ਮਨ ਵਿਚ ਬਹੁਤੇ ਵਿਕਾਰ ਪੈਦਾ ਹੋਵਣ, ਉਨ੍ਹਾਂ ਪਦਾਰਥਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ।

# ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ

ਅਭਿਆਸੀ, ਨਿੱਤ ਦੀ ਧਾਰਮਿਕ ਕ੍ਰਿਆ ਕਰਨ ਵਾਲੇ ਅੰਦਰ ਇਸ ਦੀ ਤੜਪ ਬਣੀ ਰਹਿੰਦੀ ਹੈ ਕਿ ਪਰਮਾਤਮਾ ਦਾ ਮਿਲਾਪ ਕਦੋਂ ਹੋਵੇਗਾ। ਕਦੀ ਤਾਂ ਉਹ ਆਪਣੇ ਆਪ ਨੂੰ ਸਮਝਾਂਦਾ ਹੈ ਤੇ ਕਦੀ ਹੋਰ ਇਸੇ ਹੀ ਅਵਸਥਾ ਦੇ ਮਨੁੱਖ ਸਮਝਾਂਦੇ ਹਨ ਕਿ ਅੱਜ ਨਹੀਂ ਤਾਂ ਕੱਲ ਮਿਲਾਪ ਹੋ ਜਾਵੇਗਾ। ਕੁਛ ਵਕਤ ਲੱਗੇਗਾ ਯਾ ਅਗਲੇ ਜਨਮ ਵਿਚ ਮਿਲਣਾ ਹੋ ਸਕੇਗਾ। ਇਹ ਤਾਂ ਜਨਮਾਂ-ਜਨਮਾਂ ਦੀ ਸਾਧਨਾ ਹੈ, ਇਤਨੀ ਜਲਦੀ ਮਿਲਣਾ ਨਹੀਂ ਹੋ ਸਕਦਾ ਹੈ।

ਇਸ ਤਰ੍ਹਾਂ ਦੇ ਮਿਲੇ ਵਿਚਾਰਾਂ ਤੇ ਆਪਣੀ ਬਣਾਈ ਵਾਰਤਾ ਨਾਲ ਨੁਕਸਾਨ ਇਹ ਹੁੰਦਾ ਹੈ ਕਿ ਜਿਵੇਂ ਉਹ ਚੱਲ ਰਿਹਾ ਹੈ, ਉਸੇ ਤਰ੍ਹਾਂ ਹੀ ਚੱਲਦਾ ਹੈ। ਜੋ ਉਸ ਦਾ ਮਾਨਸਿਕ ਢਾਂਚਾ ਹੈ ਉਸ ਨੂੰ ਬਦਲਦਾ ਨਹੀਂ ਹੈ। ਨਿੱਤ ਦਾ ਕਰਮ ਉਸ ਦੀ ਇਕ ਆਦਤ ਬਣ ਜਾਂਦਾ ਹੈ। ਪਰਿਵਰਤਣ ਹੁੰਦਾ ਦਿਖਾਈ ਨਹੀਂ ਦੇਂਦਾ। ਨਿੱਤ ਦੀ ਧਾਰਮਿਕ ਕਿਰਿਆ ਨਿੱਤਨੇਮੀ ਨੂੰ ਜਦ ਅਸੀਂ ਪ੍ਰੇਮੀ ਕਹਿਣ ਲੱਗ ਪੈਂਦੇ ਹਾਂ ਤਾਂ ਉਸ ਦੀ ਭਾਵਨਾ ਨੂੰ ਹੋਰ ਪਕਿਆਈ ਮਿਲਦੀ ਹੈ ਤੇ ਉਸ ਦੀ ਇਹ ਮਨੌਤ ਕਿ ਅਗਲੇ ਜਨਮ ਵਿਚ ਮਿਲਣਾ ਹੋਵੇ, ਹੋਰ ਮਜ਼ਬੂਤ ਹੋ ਜਾਂਦੀ ਹੈ। ਇਸ ਤਰ੍ਹਾਂ ਜੀਵਨ ਚੱਲਦਾ ਰਹਿੰਦਾ ਹੈ, ਬਦਲਦਾ ਨਹੀਂ।

ਜਨਮਾਂ ਜਨਮਾਂ ਦੇ ਕਰਮਾਂ ਤੋਂ ਬਣੇ ਸੰਸਕਾਰਾਂ ਨੂੰ ਧੋਣ ਵਾਸਤੇ ਕਈ ਜਨਮ ਲੱਗ ਜਾਣਗੇ। ਇਨ੍ਹਾਂ ਮਨੌਤਾਂ ਨੇ ਮਨੁੱਖ ਨੂੰ ਪਾਖੰਡੀ ਬਣਾ ਦਿੱਤਾ ਹੈ। ਇਹ ਸ਼ਿੰਗਾਰ ਕਰ ਕੇ ਧਰਮੀ ਦਿੱਸ ਪੈਂਦਾ ਹੈ। ਲੋਕੀ ਇਸ ਨੂੰ ਧਰਮੀ ਆਖਣ ਲੱਗ ਪੈਂਦੇ ਹਨ। ਕਦੀ ਕਦੀ ਇਸ ਨੂੰ ਜੋ ਰਸ ਮਿਲ ਜਾਂਦਾ ਹੈ, ਉਸ ਨਾਲ ਵੀ ਆਪਣੇ ਆਪ ਨੂੰ ਸਮਝਾ ਲੈਂਦਾ ਹੈ ਕਿ ਮੇਰਾ ਮਿਲਾਪ ਹੋ ਗਿਆ ਹੈ। ਇਨ੍ਹਾਂ ਵਿਚਾਰਾਂ ਦੀ ਮਨੌਤ ਹੇਠ ਜੀਵਨ ਚੱਲਦਾ ਰਹਿੰਦਾ ਹੈ, ਪਰ ਬਦਲਦਾ ਨਹੀਂ ਹੈ।

ਆਮ ਲੋਕਾਂ ਵਿਚ ਤੇ ਇਸ ਤਰ੍ਹਾਂ ਦੇ ਧਰਮੀ ਵਿਚ ਮਾਨਸਿਕ ਤੌਰ 'ਤੇ ਕੋਈ ਖ਼ਾਸ ਅੰਤਰਾ ਨਹੀਂ ਹੁੰਦਾ। ਜਿਸ ਜੱਗ ਵਿਚ ਦੁਖ ਸੰਤਾਪ ਹੈ, ਉਸੀ ਤਰ੍ਹਾਂ ਇਹ ਵੀ ਦੁਖੀ ਤੇ ਸੋਗ ਵਿਚ ਹੁੰਦਾ ਹੈ। ਇਕ ਦਿਨ ਇਸੇ ਹੀ ਮਾਨਸਿਕ ਹਾਲਤ

ਵਿਚ ਅੰਤ ਹੋ ਜਾਂਦਾ ਹੈ। ਅਗਲੇ ਜਨਮ ਵਿਚ ਪ੍ਰਭੂ-ਮਿਲਾਪ ਦੀ ਧਾਰਨਾ ਵਾਲਾ ਹੋਰ ਅਗਲਾ ਜਨਮ ਧਾਰਨ ਕਰਦਾ ਹੈ ਤੇ ਹਰ ਜਨਮ ਇਸ ਤਰ੍ਹਾਂ ਵਿਅਰਥ ਚਲਾ ਜਾਂਦਾ ਹੈ।

ਧਰਮ ਨੂੰ, ਪਰਮਾਤਮਾ ਦੇ ਮਿਲਾਪ ਨੂੰ ਭਵਿੱਖ 'ਤੇ ਸੁੱਟਣਾ ਤੇ ਸੰਸਾਰ ਦੇ ਕੰਮਾਂ ਨੂੰ ਵਰਤਮਾਨ ਵਿਚ ਕਰ ਲੈਣਾ, ਇਹ ਧਰਮ ਤੋਂ ਅਣਗਹਿਲੀ ਤੇ ਢਿੱਲੇਪਨ ਦੀਆਂ ਨਿਸ਼ਾਨੀਆਂ ਹਨ ਤੇ ਧਰਮ ਦੇ ਲਾਹੇ ਨੂੰ ਕੋਈ ਖ਼ਾਸ ਲਾਹਾ ਨਹੀਂ ਸਮਝਿਆ ਗਿਆ :

**ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥**

*(ਆਸਾ ਮ: ੫, ਪੰਨਾ 402)*

ਇਕ ਵੱਡੇ ਬ੍ਰਿਛ ਨੂੰ ਵੇਖ ਕੇ ਬੀਜ ਦਾ ਹੌਸਲਾ ਹੀ ਨਹੀਂ ਬਣਦਾ ਕਿ ਮੈਂ ਵੀ ਇਤਨਾ ਵੱਡਾ ਹੋ ਸਕਦਾ ਹਾਂ। ਦਰੱਖ਼ਤ ਦੀ ਮਹਿਮਾ ਸੁਣ ਲਈ, ਬੜੀ ਸੰਘਣੀ ਛਾਂ ਹੈ, ਫਲ ਹੈ, ਫੁੱਲ ਹਨ, ਹਰਿਆਵਲੀ ਹੈ, ਪਰ ਖ਼ੁਦ ਦਰੱਖ਼ਤ ਵਰਗਾ ਬਣਨ ਦੀ ਹਿੰਮਤ ਨਹੀਂ ਕਰਦਾ। ਸ਼ਾਇਦ ਇਹ ਵੀ ਖ਼ਿਆਲ ਹੈ ਕਿ ਮੈਂ ਮਿਟ ਜਾਵਾਂਗਾ। ਬੀਜ ਮਿਟੇਗਾ ਤਾਂ ਹੀ ਅਨੇਕਾਂ ਬੀਜ ਪੈਦਾ ਹੋ ਸਕਣਗੇ। ਬੂੰਦ ਖੋਹ ਕੇ ਹੀ ਸਾਗਰ ਦਾ ਰੂਪ ਬਣੇਗੀ।

ਸੰਤ ਤੇ ਭਗਤ-ਜਨਾਂ ਦੀਆਂ ਸਾਖੀਆਂ ਸੁਣ ਲੈਣੀਆਂ, ਕਥਾ ਕਹਾਣੀਆਂ ਵਿਚ ਮਨ ਪਰਚਾ ਲੈਣਾ, ਇਥੇ ਤਕ ਹੀ ਕਰਨ ਦਾ ਹੌਸਲਾ ਜੁਟਾਇਆ ਹੈ। ਖ਼ੁਦ ਸੰਤ ਭਗਤ ਬਣਨਾ ਆਪਣੀ ਸਮਰੱਥਾ ਤੋਂ ਬਾਹਰ ਸਮਝਦਾ ਹੈ। ਇਸ ਮਹਾਨ ਕੰਮ ਨੂੰ ਕੱਲ 'ਤੇ ਸੁੱਟਦਾ ਹੈ ਤੇ ਇਸੇ ਕੱਲ-ਕੱਲ ਦੇ ਵਿਚ ਜੀਵਨ ਦਾ ਅੰਤ ਹੋ ਜਾਂਦਾ ਹੈ।

ਜੋ ਵਾਸ਼ਨਾਵਾਂ ਮਨ ਨੂੰ ਖਿਡਾਂਦੀਆਂ ਹਨ ਤੇ ਮਲੀਨ ਕਰਦੀਆਂ ਹਨ ਅਗਰ ਉਨ੍ਹਾਂ ਨੂੰ ਰੋਕ ਪਾਈ ਜਾ ਸਕੇ ਤਾਂ :

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥**

*(ਆਸਾ ਸੇਖ ਫਰੀਦ, ਪੰਨਾ 488)*

ਅੱਜ ਦੇ ਮਾਹੌਲ ਵਿਚ ਜੀਵਨ ਦੀ ਜਾਚ ਆ ਜਾਵੇ। ਵਰਤਮਾਨ ਸਭ ਕੁਛ ਹੈ, ਐਸਾ ਬੋਧ ਹੋਵੇ ਤਾਂ ਮਿਲਾਪ ਅੱਜ ਹੀ ਹੋ ਸਕਦਾ ਹੈ। ਪਰ ਵੇਖਣ ਵਿਚ ਆਇਆ ਹੈ ਕਿ ਜਿਸ ਵਾਸ਼ਨਾ ਨਾਲ ਮਨ ਮੈਲਾ ਹੁੰਦਾ ਹੈ, ਉਸ ਦੀ ਪੂਰਤੀ ਅੱਜ ਹੀ ਕਰਨੀ ਹੈ। ਜਿਸ ਨਾਮ ਜਪਣੇ ਨਾਲ ਵਾਸ਼ਨਾ ਧੁਲ ਜਾਂਦੀ ਹੈ ਉਹ ਕੱਲ ਜਪਣਾ ਹੈ। ਤੁੱਛ ਅੱਜ ਬੋਲਣਾ ਹੈ, ਸੱਚ ਬੋਲਣ ਨੂੰ ਕੱਲ 'ਤੇ ਛੱਡਣਾ ਹੈ। ਲੋਭ ਦੀ ਪੂਰਤੀ ਅੱਜ ਕਰਨੀ ਹੈ, ਸੰਤੋਖ ਨੂੰ ਕੱਲ 'ਤੇ ਰੱਖਦੇ ਹਾਂ। ਸ਼ਰਾਬ ਅੱਜ ਪੀਣੀ ਹੈ, ਅੰਮ੍ਰਿਤ ਛਕਣ ਨੂੰ ਕੱਲ 'ਤੇ ਛੋੜਦੇ ਹਾਂ। ਅੰਧੇਰੇ ਵਿਚ ਭਟਕਦੇ

ਹਾਂ, ਦੀਵਾ ਜਗਾ ਕੇ ਪ੍ਰਕਾਸ਼ ਕਰਨ ਨੂੰ ਕੱਲ 'ਤੇ ਛੋੜਦੇ ਹਾਂ। ਅਨਰਥ ਤਾਂ ਅੱਜ ਹੀ ਕਰ ਲੈਂਦੇ ਹਾਂ ਪਰਮ ਅਰਥ ਨੂੰ ਕੱਲ 'ਤੇ ਛੋੜਦੇ ਹਾਂ।

ਫਲ ਇਹ ਹੁੰਦਾ ਹੈ ਕਿ ਅੰਧੇਰੇ ਦਾ ਮਿਲਾਪ ਤਾਂ ਅੱਜ ਹੀ ਹੋ ਜਾਂਦਾ ਹੈ, ਪ੍ਰਕਾਸ਼ ਦਾ ਮਿਲਣਾ ਹਮੇਸ਼ਾ ਕੱਲ ਦੇ ਮਿਲਣ ਦੀ ਸੰਭਾਵਨਾ 'ਤੇ ਛੋੜਦੇ ਹਾਂ। ਇਸ ਤਰ੍ਹਾਂ ਕੱਲ ਕੱਲ ਕਰਦਿਆਂ ਕਾਲ ਆ ਜਾਂਦਾ ਹੈ ਤੇ ਜੀਵਨ ਜਨਮ-ਮਰਨ ਦੇ ਗਹਿਰੇ ਅੰਧਕਾਰ ਵਿਚ ਵਲੀਨ ਹੋ ਜਾਂਦਾ ਹੈ।

ਜੇ ਝੂਠੀ ਵਾਸ਼ਨਾ ਦੀ ਪੂਰਤੀ ਅੱਜ ਕੀਤੀ ਜਾ ਸਕਦੀ ਹੈ ਤਾਂ ਨਾਮ ਦਾ ਰਸ ਵੀ ਅੱਜ ਹੀ ਮਾਣਿਆ ਜਾ ਸਕਦਾ ਹੈ। ਵਾਸ਼ਨਾ ਨੂੰ ਰੋਕ ਕੇ ਨਾਮ ਦੀ ਧੁਨ ਅਲਾਪਣ ਨਾਲ ਅੱਜ ਹੀ ਨਾਮ ਦਾ ਰਸ ਮਾਣਿਆ ਜਾ ਸਕਦਾ ਹੈ :

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥**

# ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ

ਅੰਧਕਾਰ ਸ਼ਾਸ੍ਵਤ ਹੈ। ਅੰਧਕਾਰ ਅਨੰਤ ਹੈ। ਮਨੁੱਖੀ ਚੇਤਨਾ ਆਦਿ ਕਾਲ ਤੋਂ ਅੰਧਕਾਰ ਨਾਲ ਘੋਲ ਕਰ ਰਹੀ ਹੈ। ਪਰ ਅੰਧਕਾਰ ਸਾਰਿਆਂ ਨੂੰ ਆਪਣੇ ਵਿਚ ਲੀਨ ਕਰ, ਅੰਧਕਾਰ ਦਾ ਹੀ ਰੂਪ ਬਣਾ ਦੇਂਦਾ ਹੈ।

ਮਨੁੱਖ ਦੀ ਗਹਿਰੀ ਚਾਹਤ ਪ੍ਰਕਾਸ਼ ਹੈ, ਪਰ ਮਨੁੱਖ ਅੰਧੇਰੇ ਪਾਸੋਂ ਹਾਰ ਹੀ ਖਾ ਜਾਂਦਾ ਹੈ। ਪ੍ਰਕਾਸ਼ ਕਰਨ ਲਈ ਕੁਝ ਸਾਧਨ ਉਪਰਾਲੇ ਚਾਹੀਦੇ ਹਨ, ਪਰ ਅੰਧਕਾਰ ਤਾਂ ਆਪਣੇ ਆਪ ਹੀ ਹੈ ਤੇ ਵੱਟੀ ਦੀਵਾ ਹੋਵੇ ਤਾਂ ਚਾਨਣਾ ਹੁੰਦਾ ਹੈ, ਪਰ ਅੰਧਕਾਰ ਨੂੰ ਆਪਣੀ ਹੋਂਦ ਪ੍ਰਗਟ ਕਰਨ ਲਈ ਕਿਸੇ ਵੀ ਸਾਧਨ ਉਪਰਾਲੇ ਦੀ ਲੋੜ ਨਹੀਂ ਹੈ।

ਬੀਮਾਰੀ ਦੇ ਕੀਟਾਣੂ ਅੰਧਕਾਰ ਵਿਚ ਹੀ ਪਨਪਦੇ ਤੇ ਵਧਦੇ ਹਨ। ਅਵਗੁਣ ਵੀ ਅਗਿਆਨਤਾ ਦੇ ਅੰਧਕਾਰ ਵਿਚ ਪਨਪਦੇ ਤੇ ਵਧਦੇ ਹਨ। ਅੰਧਕਾਰ ਵਿਚ ਕੁਛ ਵੀ ਦਿਖਾਈ ਨਹੀਂ ਦੇਂਦਾ, ਇਸ ਵਾਸਤੇ ਮਨੁੱਖ ਭਟਕ ਜਾਂਦਾ ਹੈ:

**ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥**

*(ਸੋਰਠਿ ਮ: ੫, ਪੰਨਾ 610)*

ਅੰਧਕਾਰ ਦੁਖ ਹੈ, ਗ਼ਮ ਹੈ। ਚਾਨਣਾ ਖ਼ੁਸ਼ੀ ਹੈ, ਅਨੰਦ ਹੈ। ਗ਼ਰੀਬੀ ਭੁੱਖ-ਮਰੀ, ਬੀਮਾਰੀ, ਰੋਗ-ਸੋਗ ਨੂੰ ਤੇ ਮੌਤ ਨੂੰ ਅੰਧਕਾਰ ਨਾਲ ਹੀ ਤਸ਼ਬੀਹ ਦਿੱਤੀ ਗਈ ਹੈ:

*ਸ਼ਾਮ ਹੀ ਸੇ ਬੁਝਾ ਸਾ ਰਹਤਾ ਹੈ,*
*ਦਿਲ ਹੋ ਯਾ ਚਿਰਾਗ਼ ਕਿਸੀ ਮੁਫ਼ਲਿਸ ਕਾ।*

ਵਿਆਹ ਸ਼ਾਦੀ ਤੇ ਖ਼ੁਸ਼ੀ ਦੇ ਸਮੇਂ ਘਰ ਵਿਚ ਵਿਸ਼ੇਸ਼ ਉਜਾਲਾ ਕਰ ਕੇ ਖ਼ੁਸ਼ੀਆਂ ਨੂੰ ਪ੍ਰਗਟ ਕੀਤਾ ਜਾਂਦਾ ਹੈ। ਇਹ ਪ੍ਰੇਰਨਾ ਵੀ ਭਗਤ-ਜਨਾਂ ਤੋਂ ਮਿਲੀ, ਕਿਉਂਕਿ ਭਗਤਾਂ ਨੇ ਹਮੇਸ਼ਾ ਹੀ ਪਰਮ-ਆਤਮਾ ਤੇ ਅਨੰਦ ਨੂੰ ਪ੍ਰਕਾਸ਼ ਹੀ ਆਖਿਆ ਹੈ। ਬ੍ਰਹਿਮੰਡ ਵਿਚ ਊਰਜਾ ਦਾ ਕੇਂਦਰ ਸੂਰਜ ਹੈ, ਜਿਸ ਕਰਕੇ ਸਾਰੇ ਬ੍ਰਹਿਮੰਡ ਵਿਚ ਜੀਵਨ ਦੀ ਹਲਚਲ ਹੈ। ਰੇਲਾਂ, ਮੋਟਰਾਂ ਗੱਡੀਆਂ, ਅਗਨ-ਊਰਜਾ ਦੇ ਆਸਰੇ 'ਤੇ ਚੱਲ ਰਹੀਆਂ ਹਨ। ਸ਼ਕਤੀ ਅਗਨ ਹੀ ਹੈ। ਸੂਰਜ

ਅਗਨੀ ਦਾ ਇਕ ਮਹਾਂ ਭੰਡਾਰ ਹੈ। ਇਸ ਵਿੱਚੋਂ ਪ੍ਰਕਾਸ਼ ਤੇ ਊਰਜਾ ਸਮੂਹ ਬ੍ਰਹਿਮੰਡ ਨੂੰ ਮਿਲ ਰਹੀ ਹੈ। ਮਨੁੱਖੀ ਪਿੰਡ ਅੰਦਰ ਇਕ ਆਤਮ-ਜੋਤੀ ਹੈ, ਜੋ ਪਰਮਾਤਮਾ ਦੀ ਅੰਸ਼ ਹੈ। ਕਿਰਨਾਂ ਰਾਹੀਂ ਸੂਰਜ ਬ੍ਰਹਿਮੰਡ ਵਿਚ ਛਾਇਆ ਹੋਇਆ ਹੈ। ਆਤਮਾ ਕਰਕੇ ਪਰਮਾਤਮਾ ਹਰ ਛੋਟੇ-ਵੱਡੇ ਪਿੰਡ ਵਿਚ ਬਿਰਾਜਮਾਨ ਹੈ। ਅਭਿਆਸੀ ਨਾਮ-ਅਭਿਆਸ ਵਿਚ ਲੀਨ ਜਦ ਆਤਮ-ਤੱਤ ਤਕ ਪਹੁੰਚਦਾ ਹੈ, ਤਾਂ ਉਹ ਕਹਿ ਉਠਦਾ ਹੈ ਕਿ ਪਰਮਾਤਮਾ ਇਕ ਪ੍ਰਕਾਸ਼ ਹੈ। ਇਸਲਾਮ ਨੇ ਵੀ ਇਹੀ ਆਖਿਆ ਹੈ ਕਿ ਅੱਲ੍ਹਾ ਇਕ ਨੂਰ ਹੈ। ਧਰਮ ਮੰਦਰਾਂ ਵਿਚ ਜੋਤ ਜਲਾ ਕੇ ਰੱਖਣਾ ਇਕ ਪ੍ਰਤੀਕ ਸੀ ਕਿ ਜੀਵਨ-ਪਿੰਡ ਵਿਚ ਜਗ ਰਹੀ ਆਤਮ-ਜੋਤੀ ਨੂੰ ਮਨੁੱਖ ਅਨੁਭਵ ਕਰ ਸਕੇ। ਉਸ ਆਤਮ-ਜੋਤੀ ਵਿਚ ਅਨਹਦ ਧੁਨੀਆਂ ਤੇ ਮਹਾਂ ਸੁਗੰਧੀ ਹੈ, ਇਸ ਵਾਸਤੇ ਸੰਗੀਤ ਤੇ ਸੁਗੰਧੀ ਵੀ ਧਰਮ-ਮੰਦਰਾਂ ਦੀ ਰੌਣਕ ਬਣੀ। ਪ੍ਰਕਾਸ਼, ਸੰਗੀਤ, ਸੁਗੰਧ ਨੂੰ ਭਗਤਾਂ ਦੇ ਜੀਵਨ ਵਿੱਚੋਂ ਪ੍ਰਗਟ ਹੁੰਦਿਆਂ ਆਤਮ-ਅਭਿਲਾਸ਼ੀਆਂ ਨੇ ਵੇਖਿਆ ਹੈ:

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥**
**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥**

*(ਸਿਰੀਰਾਗੁ ਮ: ੧, ਪੰਨਾ 17)*

ਅਥਾਹ ਮਿਹਨਤ ਕਰ ਕੇ ਮਨੁੱਖ ਨੇ ਬਾਹਰ ਦਾ ਅੰਧਕਾਰ ਤਾਂ ਖ਼ਤਮ ਹੀ ਕਰ ਦਿੱਤਾ ਹੈ। ਬਿਜਲੀ ਦੇ ਜਲ ਰਹੇ ਲੈਂਪ ਰਾਤ ਨੂੰ ਦਿਨ ਵਿਚ ਬਦਲ ਰਹੇ ਹਨ। ਪਰ ਜੀਵਨ ਦੇ ਅੰਦਰ ਅਜੇ ਵੀ ਮੱਸਿਆ ਦੀ ਰਾਤ ਦਾ ਹੀ ਘੋਰ ਅੰਧਕਾਰ ਹੈ। ਜੀਵਨ ਦੀ ਰਾਤ ਇਸੀ ਘੋਰ ਅੰਧਕਾਰ ਵਿਚ ਬਤੀਤ ਹੋ ਜਾਂਦੀ ਹੈ। ਸਤਿਗੁਰ ਜੀ ਇਸ ਅੰਧਕਾਰ-ਭਰੀ ਰਾਤ ਨੂੰ ਪ੍ਰਕਾਸ਼ਮਾਨ ਕਰਨ ਦਾ ਉਪਦੇਸ਼ ਤੇ ਸੰਦੇਸ਼ ਦੇਂਦੇ ਹਨ:

**ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥**

*(ਸਿਰੀਰਾਗੁ ਮ: ੫, ਪੰਨਾ 78)*

ਗੁਰੂ ਦੇ ਬਚਨ ਮੰਨਣ ਦੀ ਵੱਟੀ ਹੋਵੇ ਤੇ ਬਚਨਾਂ ਅਨੁਸਾਰ ਜੀਵਨ ਬਤੀਤ ਕਰਨ ਦਾ ਤੇਲ ਹੋਵੇ ਤੇ ਗੁਰੂ ਦੇ ਬਚਨਾਂ ਦੀ ਸੂਝ-ਬੂਝ ਦੀ ਅਗਨ ਹੋਵੇ ਤਾਂ ਜੀਵਨ ਦੀ ਇਸ ਅੰਧਿਆਰੀ ਕੋਠੀ ਵਿਚ ਲੋਅ ਜਲ ਉਠਦੀ ਹੈ:

**ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ॥**
**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥** *(ਸਿਰੀਰਾਗੁ ਮ: ੧, ਪੰਨਾ 25)*

ਜਿਵੇਂ ਬਿਨਾਂ ਵਸੀਲਿਆਂ ਤੋਂ ਬਾਹਰ ਚਾਨਣ ਨਹੀਂ ਹੁੰਦਾ, ਬਿਨਾਂ ਸਾਧਨਾਂ ਤੋਂ ਆਤਮ-ਪ੍ਰਕਾਸ਼ ਨਹੀਂ ਮਿਲਦਾ ਤੇ ਆਤਮ-ਪ੍ਰਕਾਸ਼ ਤੋਂ ਬਿਨਾਂ ਜੀਵਨ-ਕੋਠੀ ਵਿਚ ਦੁੱਖ ਸੰਤਾਪ ਦਾ ਅੰਧਕਾਰ ਹੀ ਬਣਿਆ ਰਹਿੰਦਾ ਹੈ:

**ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥**

*(ਆਸਾ ਮ: ੧, ਪੰਨਾ 354)*

ਸਾਧਨਾ ਜਦ ਸਫਲ ਹੁੰਦੀ ਹੈ ਤਾਂ ਪ੍ਰਭੂ ਦਾ ਜੀਵਨ-ਕੋਠੀ ਵਿਚ ਅਵਤਰਣ ਹੋ ਜਾਂਦਾ ਹੈ, ਜਿਸ ਨਾਲ ਜੀਵਨ ਵਿਚ ਚਾਨਣ ਹੀ ਚਾਨਣ ਹੋ ਜਾਂਦਾ ਹੈ:

**ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥**

*(ਮਾਰੂ ਮ: ੫, ਪੰਨਾ 1018)*

ਇਹ ਚਾਨਣਾ ਅੰਮ੍ਰਿਤ ਹੈ, ਸੰਗੀਤ ਅਨਹਦ ਯਾਦ ਤੇ ਮਹਾਂ ਸੁਗੰਧੀ ਹੈ ਤੇ ਰਤਨਾਂ-ਜਵਾਹਰਾਂ ਦਾ ਖ਼ਜ਼ਾਨਾ ਹੈ।

# ਕਿ ਸਾਹਿਬ ਦਿਮਾਗ਼ ਹੈਂ
# ਕਿ ਹੁਸਨਲ ਚਰਾਗ਼ ਹੈਂ

ਸਰੀਰ ਦੀ ਹੋਂਦ ਵਿਚ ਦਿਮਾਗ਼ ਸਿਰਮੌਰ ਇੰਦਰਾ ਹੈ। ਦਿਮਾਗ਼ ਨਾ ਹੋਵੇ ਯਾ ਕੰਮ ਨਾ ਕਰੇ ਤਾਂ ਉਹ ਜੀਵਨ ਲਈ ਐਸੀ ਹਾਲਤ ਪੈਦਾ ਕਰ ਦੇਵੇਗਾ ਜਿਵੇਂ ਡਰਾਈਵਰ ਤੋਂ ਬਿਨਾਂ ਗੱਡੀ ਚੱਲ ਰਹੀ ਹੋਵੇ। ਦਿਮਾਗ਼ ਤੋਂ ਬਿਨਾਂ ਜੀਵਨ ਬੇ-ਮੁਹਾਰਾ ਹੈ।

ਸਾਰਾ ਗਿਆਨ-ਵਿਗਿਆਨ ਸਮਾਜ ਤੇ ਨੀਤੀ ਦੇ ਨਿਯਮ, ਦਿਮਾਗ਼ ਆਸ਼੍ਰਿਤ ਹਨ। ਪੋਸ਼ਟਿਕ ਤੇ ਸੰਤੁਲਿਤ ਅਹਾਰ ਖਾਣ ਨਾਲ ਸਰੀਰ ਨੂੰ ਸ਼ਕਤੀ ਮਿਲਦੀ ਹੈ। ਰੋਸ਼ਨ-ਦਿਮਾਗ਼ ਮਨੁੱਖ ਦੀ ਸੋਹਬਤ ਤੇ ਮਹਾਨ ਗ੍ਰੰਥਾਂ ਦਾ ਅਧਿਐਨ ਕਰਨ ਨਾਲ ਦਿਮਾਗ਼ੀ ਸ਼ਕਤੀ ਪ੍ਰਾਪਤ ਹੁੰਦੀ ਹੈ।

ਮਨੁੱਖੀ ਦੁਨੀਆ ਅੰਦਰ ਦਿਮਾਗ਼ ਦੀ ਖ਼ਾਸ ਮਹਾਨਤਾ ਹੈ। ਇਸ ਦੇ ਆਧਾਰ 'ਤੇ ਮਨੁੱਖੀ ਜ਼ਿੰਦਗੀ ਦੀ ਸਾਰੀ ਉਸਾਰੀ ਹੋਈ ਹੈ।

ਸਰੀਰਕ ਅਕਾਰ ਤੇ ਸ਼ਕਤੀ ਵਿਚ ਤਾਂ ਪਸ਼ੂ-ਮਨੁੱਖ ਨਾਲੋਂ ਅੱਗੇ ਹਨ, ਪਰ ਬੌਧਿਕ ਬਲ ਨਾ ਹੋਣ ਕਰਕੇ ਵਿਕਾਸ ਨਹੀਂ ਕਰ ਸਕੇ।

ਮਨੁੱਖੀ ਦਿਮਾਗ਼ ਦੀ ਘਾੜਤ ਕਰਨ ਵਾਲਾ ਕਿਤਨਾ ਵੱਡਾ ਸਾਹਿਬ ਦਿਮਾਗ਼ ਹੈ, ਇਹ ਕਥਨ ਤੋਂ ਪਰੇ ਹੈ। ਮਨੁੱਖੀ ਸਰੀਰ ਦੀ ਸਿਰਜਨਾ ਵਿਚ ਜੋ ਕਲਾ ਦਿਖਾਈ ਹੈ ਉਹ ਵਿਸਮਾਦ ਮੰਡਲ ਵਿਚ ਲੈ ਜਾਂਦੀ ਹੈ।

ਸਾਗਰ ਧਰਤੀ ਦੀ ਪਿਆਸ ਬੁਝਾ ਸਕੇ, ਜੀਵਾਂ ਦੀ ਲੋੜ ਪੂਰੀ ਕਰ ਸਕੇ, ਉਸ ਨੂੰ ਬੱਦਲ ਬਣਾ, ਬਰਸਾਣਾ ਤੇ ਪਹਾੜਾਂ ਰਾਹੀਂ ਝਰਨੇ ਪ੍ਰਗਟ ਕਰਨੇ, ਉਸ ਦੀ ਲੰਬੀ ਸੋਚਣੀ ਦਾ ਸਬੂਤ ਹਨ। ਬਿਜਲੀ ਦੀਆਂ ਤਾਰਾਂ ਤੇ ਪੰਛੀਆਂ ਦਾ ਬੈਠਣਾ ਤੇ ਉਨ੍ਹਾਂ ਨੂੰ ਬਿਜਲੀ ਦਾ ਧੱਕਾ ਨਾ ਲੱਗਣਾ, ਉਨ੍ਹਾਂ ਦੇ ਪੈਰਾਂ ਵਿਚ ਪਹਿਲੇ ਤੋਂ ਹੀ ਇਨਸੂਲੇਟਰ ਲਗਾ ਦੇਣੇ ਲੰਬੀ ਸੋਚਾਂ ਦੀ ਨਿਸ਼ਾਨੀ ਹੈ।

ਮਨੁੱਖ ਨੇ ਯਾਤਾ-ਯਾਤ ਦੇ ਬਾਕਾਇਦਾ ਨਿਯਮ ਬਣਾਏ ਹਨ, ਫਿਰ ਵੀ ਮੋਟਰਾਂ ਨਾਲ ਮੋਟਰਾਂ ਟਕਰਾ ਜਾਂਦੀਆਂ ਹਨ, ਗੱਡੀਆਂ ਨਾਲ ਗੱਡੀਆਂ ਤੇ ਹੁਣ ਹਵਾਈ ਜਹਾਜ਼ਾਂ ਨਾਲ ਹਵਾਈ ਜਹਾਜ਼ ਵੀ ਟਕਰਾ ਜਾਂਦੇ ਹਨ।

ਕਰੋੜਾਂ ਹੀ ਗ੍ਰਹਿ ਨਛੱਤ੍ਰ ਇਤਨੀ ਤੇਜ਼ੀ ਨਾਲ ਘੁੰਮ ਰਹੇ ਹਨ, ਉਨ੍ਹਾਂ

ਦੀ ਗਤੀ ਵੀ ਅਨਾਪ ਹੈ। ਪਰ ਕਿਧਰੇ ਵੀ ਗ੍ਰਹਿ ਨਾਲ ਗ੍ਰਹਿ ਨਹੀਂ ਟਕਰਾ ਰਿਹਾ। ਇਹ ਕਰਤਾ ਪੁਰਖ ਦੇ ਬਣਾਏ ਹੋਏ ਨਿਯਮ ਇਕ ਅਟੱਲ ਕ੍ਰਿਸ਼ਮਾ ਹੈ।

ਅਸੀਂ ਸਮਾਜ ਤੇ ਨੀਤੀ ਦੇ ਵੀ ਨਿਯਮ ਬਣਾਏ ਹਨ ਕਿ ਮਨੁੱਖ ਨਾਲ ਮਨੁੱਖ ਨਾ ਟਕਰਾਵੇ। ਲੇਕਿਨ ਫਿਰ ਵੀ ਬੜੇ ਜ਼ੋਰਾਂ ਦਾ ਟਕਰਾਓ ਹੈ। ਵਿਗਿਆਨ ਜਿਉਂ-ਜਿਉਂ ਪਦਾਰਥ ਦੇ ਗਹਿਰੇ ਤਲ ਵਿਚ ਜਾ ਰਿਹਾ ਹੈ, ਸਭ ਕੁਝ ਨਿਯਮ-ਬੱਧ ਪ੍ਰਤੀਤ ਹੋ ਰਿਹਾ ਹੈ।

ਭਗਤ ਜਦ ਆਪਣੀ ਸੁਰਤ ਨੂੰ ਆਤਮ-ਤਲ 'ਤੇ ਲੈ ਜਾਂਦਾ ਹੈ ਤਾਂ ਵਿਸਮਾਦ ਹੋ ਜਾਂਦਾ ਹੈ।

ਪਦਾਰਥ ਦੀ ਸਾਰੀ ਬਣਾਵਟ ਵਿਚ ਨਿਯਮ ਦੀ ਡਲ੍ਹਕ ਮਿਲ ਕੇ ਭਗਤ ਪਰਮਾਤਮਾ ਦੀ ਚੇਤਨਾ ਨੂੰ ਦਾਦ ਦੇਣ ਲੱਗ ਪੈਂਦਾ ਹੈ, ਤੇ ਪ੍ਰਾਰਥਨਾ ਵਿਚ ਲੀਨ ਹੋ ਜਾਂਦਾ ਹੈ:

**ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ॥**

*(ਸਲੋਕ ਮ: ੩, ਪੰਨਾ 792)*

ਸਾਡੇ ਸੋਚਣ ਦੀ ਸੀਮਾ ਕਰਕੇ ਸੰਸਾਰ ਦੀ ਸੀਮਾ ਹੈ ਤੇ ਸੋਚਣ ਦੀ ਹੀ ਸੀਮਾ ਨਿਰੰਕਾਰ ਦੀ ਵੀ ਸੀਮਾ ਬਣਾ ਦੇਂਦੀ ਹੈ, ਵਰਨਾ ਉਹ ਤਾਂ ਅਨੰਤ ਹੈ ਤੇ ਅਸੀਮ ਹੈ। ਉਸ ਅਨੰਤ ਵਿਚ ਡੁਬਕੀ ਲਗਾ ਕੇ ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਂਦੇ ਹਨ ਕਿ ਉਹ ਤਾਂ:

**ਕਿ ਸਾਹਿਬ ਦਿਮਾਗ਼ ਹੈਂ॥**
**ਕਿ ਹੁਸਨਲ ਚਰਾਗ਼ ਹੈਂ॥** *(ਜਾਪੁ ਸਾਹਿਬ, ਪਾ: ੧੦)*

ਉਹ ਸੁੰਦਰਤਾ ਦਾ ਦੀਪਕ ਹੈ। ਨਾਮ-ਰਸ ਵਿਚ ਡੁਬਕੀ ਲੱਗਦੇ ਸਾਰ ਹੀ ਮਤਿ ਅਤੀ ਸੂਖਮ ਹੋ ਜਾਂਦੀ ਹੈ ਤੇ ਹਰ ਵਸਤੂ ਦੇ ਉਹ ਗਹਿਰੇ ਤਲ ਵਿਚ ਜਾਣ ਲੱਗ ਪੈਂਦੀ ਹੈ। ਇਹ ਪ੍ਰਤੀਤ ਹੋ ਜਾਂਦਾ ਹੈ ਕਿ ਉਹ ਤਾਂ ਅਤੀ ਸੁੰਦਰ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਸਤਿ ਹੈ, ਪ੍ਰਕਾਸ਼ ਹੈ ਤੇ ਅਨੰਦ ਹੈ ਤੇ ਸੁੰਦਰ ਹੈ:

**ਸਤਿ ਸੁਹਾਣੁ ਸਦਾ ਮਨਿ ਚਾਉ॥** *(ਜਪੁਜੀ)*

ਪਰਮਾਤਮਾ ਦੀ ਸਾਹਿਬ ਦਿਮਾਗ਼ੀ ਹਰ ਪਾਸੇ ਝਲਕਾਂ ਮਾਰ ਰਹੀ ਹੈ। ਉਸ ਦੀ ਸੁੰਦਰਤਾ ਹਰ ਵਸਤੂ ਵਿਚ ਡੁਲ੍ਹ-ਡੁਲ੍ਹ ਪੈਂਦੀ ਹੈ।

ਜੋ ਰਸ ਪ੍ਰਤੀਤ ਹੋਵੇ, ਜੋ ਸਤਿ ਤੇ ਸੁੰਦਰ ਪ੍ਰਤੀਤ ਹੋਵੇ, ਉਹ ਪਰਮਾਤਮਾ ਹੈ।

ਭਗਤ ਦੀ ਮਨੋ-ਦਸ਼ਾ ਬਸ ਇਹੀ ਹੈ ਕਿ ਪ੍ਰਕਿਰਤੀ ਵਿਚ ਨਿਯਮ ਨੂੰ

ਵੇਖ, ਵਿਸਮਾਦ ਹੋ ਜਾਣਾ। ਸਾਰੀ ਉਸਾਰੀ ਨਿਯਮ 'ਤੇ ਖੜੀ ਹੈ—ਇੱਟਾਂ ਨੂੰ ਨਿਯਮ-ਬੱਧ ਰੱਖੀਏ ਤਾਂ ਹੀ ਮਕਾਨ ਬਣਦਾ ਹੈ।

ਆਵਾਜ਼ ਨੂੰ ਤਰਤੀਬ ਦੇਈਏ ਤਾਂ ਸੰਗੀਤ ਜਨਮਦਾ ਹੈ। ਸਾਰੀ ਤਾਮੀਰ ਨਿਯਮ 'ਤੇ ਖੜੀ ਹੈ ਅਤੇ ਸਾਰੀ ਆਕਰਸ਼ਨ ਸੁੰਦਰਤਾ 'ਤੇ ਖੜੀ ਹੈ। ਪਰਮਾਤਮਾ ਪਰਮ ਨਿਯਮ ਤੇ ਪਰਮ ਸੁੰਦਰ ਹੈ:

**ਕਿ ਸਾਹਿਬ ਦਿਮਾਗ਼ ਹੈਂ॥**
**ਕਿ ਹੁਸਨਲ ਚਰਾਗ਼ ਹੈਂ॥**

# ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ

ਸਰੀਰ ਵਿਚ ਦਿਮਾਗ਼ ਦੀ ਆਪਣੀ ਖ਼ਾਸ ਥਾਂ ਹੈ ਤੇ ਪਰਮਾਤਮਾ ਦੀ ਸਭ ਤੋਂ ਵੱਡੀ ਦਿੱਤੀ ਹੋਈ ਸੌਗ਼ਾਤ ਹੈ। ਦਿਮਾਗ਼ ਇਕ ਆਂਤ੍ਰਿਕ ਪ੍ਰਕਾਸ਼ ਹੈ, ਜਿਸ ਨਾਲ ਜੀਵਨ ਨੂੰ ਸੇਧ ਦੇਣ ਵਿਚ ਮਦਦ ਮਿਲਦੀ ਹੈ।

ਨੇਤਰਹੀਨ ਮਨੁੱਖ ਚੱਲਣ ਲੱਗਿਆਂ ਥਾਂ-ਥਾਂ ਠੋਕਰਾਂ ਖਾਂਦਾ ਹੈ ਪਰ ਕੋਈ ਅੱਖ ਬੰਦ ਕਰ ਕੇ ਚੱਲੇ ਤਾਂ ਵੀ ਠੋਕਰਾਂ ਖਾਵੇਗਾ। ਐਸਾ ਵੇਖਣ ਵਿਚ ਆਇਆ ਹੈ ਕਿ ਕਿਸੇ ਦਾ ਦਿਮਾਗ਼ ਕੰਮ ਨਹੀਂ ਕਰਦਾ ਤੇ ਕੋਈ ਦਿਮਾਗ਼ ਤੋਂ ਕੰਮ ਲੈਂਦਾ ਹੀ ਨਹੀਂ। ਜਿਸ ਦਾ ਦਿਮਾਗ਼ ਕੰਮ ਨਾ ਕਰੇ, ਅਸੀਂ ਉਸ ਨੂੰ ਪਾਗਲ ਕਹਿੰਦੇ ਹਾਂ ਪਰ ਜੋ ਦਿਮਾਗ਼ ਤੋਂ ਕੰਮ ਨਾ ਲਵੇ, ਉਹ ਵੀ ਪਾਗਲ ਵਰਗਾ ਹੈ। ਐਸੇ ਪਾਗਲਾਂ ਦੀ ਤਾਦਾਦ ਘੱਟ ਹੈ, ਜਿਨ੍ਹਾਂ ਦਾ ਦਿਮਾਗ਼ ਕੰਮ ਨਹੀਂ ਕਰਦਾ, ਪਰ ਐਸੇ ਪਾਗਲਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਜੋ ਦਿਮਾਗ਼ ਤੋਂ ਕੰਮ ਲੈਂਦੇ ਹੀ ਨਹੀਂ।

ਦਿਮਾਗ਼ੀ-ਤਲ 'ਤੇ ਜੀਵਨ ਵਾਲਿਆਂ ਨੂੰ ਬੁੱਧੀਮਾਨ (ਬੁੱਧੀਜੀਵੀ) ਕਿਹਾ ਜਾਂਦਾ ਹੈ। ਬੁੱਧੀ ਦੀ ਜਿਸ ਦਿਸ਼ਾ ਵਿਚ ਵਰਤੋਂ ਕਰੀਏ, ਉਸ ਪਾਸੇ ਦੀ ਜਾਣਕਾਰੀ ਵਧ ਜਾਂਦੀ ਹੈ। ਬੁੱਧੀ ਦੀ ਭਾਵੇਂ ਸੀਮਾ ਹੈ, ਅਸੀਮ ਗਿਆਨ ਹਾਸਲ ਕਰਨ ਦੀ ਸਮਰੱਥਾ ਇਸ ਵਿਚ ਹੈ। ਕਿਸੇ ਇਕ ਦਿਸ਼ਾ ਵਿਚ ਬੁੱਧੀ ਨੂੰ ਤੋਰ ਦੇਈਏ ਤਾਂ ਉਸ ਦਿਸ਼ਾ ਦਾ ਬੋਧ ਵਧਦਾ ਹੀ ਜਾਂਦਾ ਹੈ। ਸੰਸਾਰ ਅਨੇਕਾਂ ਰੂਪਾਂ ਵਿਚ ਪਸਰਿਆ ਹੋਇਆ ਹੈ। ਕਿਸੇ ਇਕ ਰੂਪ ਦਾ ਵੀ ਪੂਰਨ ਰੂਪ ਵਿਚ ਬੋਧ ਹਾਸਲ ਕਰਨਾ ਔਖਾ ਹੈ। ਰੇਤ ਦਾ ਜ਼ੱਰਾ, ਬਨਸਪਤੀ ਦਾ ਇਕ ਕਣ, ਪਾਣੀ ਦੀ ਇਕ ਬੂੰਦ, ਅੱਗ ਦੀ ਇਕ ਚਿਣਗ ਵੀ ਆਪਣੇ ਵਿਚ ਬਹੁਤ ਕੁਛ ਛੁਪਾਈ ਬੈਠੀ ਹੈ। ਸੰਸਾਰ ਦੇ ਅਨੇਕਾਂ ਪਹਿਲੂਆਂ ਦਾ ਬੋਧ ਇਕ ਵਿਅਕਤੀ ਵਾਸਤੇ ਹਾਸਲ ਕਰਨਾ ਤਾਂ ਬੜਾ ਔਖਾ ਹੈ, ਪਰ ਹਾਂ, ਕਿਸੇ ਇਕ ਰੂਪ ਵਿਚ ਲੀਨਤਾ ਵਧ ਜਾਵੇ ਤਾਂ ਉਸ ਰੂਪ ਦਾ ਖ਼ਾਸ ਬੋਧ ਖੋਜੀ ਹਾਸਲ ਕਰ ਲੈਂਦਾ ਹੈ। ਬੁੱਧੀਜੀਵੀ ਲੋਕਾਂ ਨੇ ਸੰਸਾਰ ਦੇ ਬਹੁਤੇ ਡੂੰਘੇ ਰਾਜ਼ ਜਗਤ ਦੇ ਸਾਹਮਣੇ ਰੱਖੇ ਹਨ ਤੇ ਸੰਸਾਰ ਦੇ ਕਈ ਰੂਪਾਂ ਨੂੰ ਆਪਣੀ ਬੁੱਧੀ ਦੀ ਛੋਹ ਨਾਲ ਐਸਾ ਬਣਾਇਆ ਹੈ ਕਿ ਕਈ ਤਰ੍ਹਾਂ ਦੇ ਸੰਸਾਰ ਸੁਖ ਹਾਸਲ ਹੋ ਰਹੇ ਹਨ।

ਜਿਸ ਰੂਪ ਦਾ ਬੋਧ ਹਾਸਲ ਹੋ ਜਾਂਦਾ ਹੈ, ਉਸ ਵਿਚ ਰਹੱਸ ਖ਼ਤਮ ਹੋ ਜਾਂਦਾ ਹੈ। ਰਹੱਸ ਦੇ ਖ਼ਤਮ ਹੁੰਦਿਆਂ ਹੋਰ ਖੋਜਣ ਦੀ ਭੁੱਖ ਵੀ ਖ਼ਤਮ ਹੋ ਜਾਂਦੀ ਹੈ। ਵਿਗਿਆਨ ਦੇ ਵਿਚ ਰਹੱਸ ਨਹੀਂ ਹੈ। ਵਿਗਿਆਨਕ ਵਿਸਮਾਦ-ਰਹਿਤ ਜੀਵਨ ਬਤੀਤ ਕਰਦਾ ਹੈ।

ਅੱਜ ਦੇ ਸਮੇਂ ਜਿਤਨੇ ਬੌਧਿਕ ਵਿਕਾਸ ਦੇ ਸਾਧਨ ਉਪਲਬਧ ਹਨ, ਇਤਨੇ ਪਹਿਲੇ ਪ੍ਰਿਥਵੀ 'ਤੇ ਕਦੇ ਵੀ ਉਪਲਬਧ ਨਹੀਂ ਹੋ ਸਕੇ।

ਕੋਈ ਸੌ ਯਾ ਪੰਜਾਹ ਮੀਲ 'ਤੇ ਕਿਸੀ ਇਕ ਰਿਸ਼ੀ ਮੁਨੀ ਦਾ ਆਸ਼ਰਮ ਹੁੰਦਾ ਸੀ ਤੇ ਉਸ ਵਿਚ ਸਿਰਫ਼ ਸੰਪੰਨ ਘਰਾਣਿਆਂ ਦੇ ਬੱਚੇ ਹੀ ਵਿੱਦਿਆ ਹਾਸਲ ਕਰ ਸਕਦੇ ਸਨ। ਸਿਰਫ਼ ਇਕ ਪ੍ਰਤੀਸ਼ਤ ਮਨੁੱਖ ਪੜ੍ਹਿਆ ਲਿਖਿਆ ਮਿਲਦਾ ਸੀ।

ਅੱਜ ਕਦਮ ਕਦਮ 'ਤੇ ਸਕੂਲ, ਕਾਲਜ, ਯੂਨੀਵਰਸਿਟੀਆਂ ਮੌਜੂਦ ਹਨ, ਇਸ ਵਾਸਤੇ ਬੌਧਿਕ ਵਿਕਾਸ ਬਹੁਤ ਹੋਇਆ ਹੈ। ਮਨੁੱਖ ਦੀ ਜਾਣਕਾਰੀ ਹਰ ਪਹਿਲੂ ਤੋਂ ਵਧੀ ਹੈ। ਵਿਗਿਆਨ ਨੇ ਸੰਸਾਰ ਨੂੰ ਆਪਸ ਵਿਚ ਜੋੜ ਦਿੱਤਾ ਹੈ। ਦੁਨੀਆ ਛੋਟੀ ਹੋ ਗਈ ਹੈ। ਜੈਸੇ ਜੈਸੇ ਮਨੁੱਖ ਦੀ ਜਾਣਕਾਰੀ ਵਧੀ ਹੈ—ਵੈਸੇ ਸਿਆਣਪ, ਚਤੁਰਾਈ, ਤਰਕ ਵੀ ਵਧਿਆ ਹੈ। ਇਸ ਨਾਲ ਲਾਭ ਬਹੁਤ ਘੱਟ ਹੋਇਆ ਹੈ, ਹਾਨੀ ਬਹੁਤ ਜ਼ਿਆਦਾ ਹੋਈ ਹੈ।

ਸਭ ਤੋਂ ਵੱਡੀ ਹਾਨੀ ਇਹ ਹੋਈ ਹੈ ਕਿ ਚਾਤੁਰ ਮਨੁੱਖ ਈਸ਼ਵਰ ਤੋਂ ਇਨਕਾਰੀ ਹੋ ਗਿਆ ਹੈ। ਸੰਸਾਰ ਤੇ ਆਪਣੇ ਮੂਲ ਨੂੰ ਨਾਂਹ ਕਰ ਬੈਠਾ ਹੈ। ਮੂਲ ਤੋਂ ਟੁੱਟ ਕੇ ਮਨੁੱਖ ਨਿਰਮੂਲ ਹੋ ਗਿਆ ਹੈ। ਚਾਤੁਰ ਤੇ ਸਿਆਣਾ ਮਨੁੱਖ ਬਾਕਾਇਦਾ ਸਬੂਤ ਮੰਗਦਾ ਹੈ ਤੇ ਪਰਮਾਤਮਾ ਦਾ ਕੋਈ ਪ੍ਰਤੱਖ ਪ੍ਰਮਾਣ ਦਿੱਤਾ ਨਹੀਂ ਜਾ ਸਕਦਾ। ਜੋ ਪ੍ਰਮਾਣ ਕੋਈ ਦੇਂਦਾ ਵੀ ਹੈ ਤਾਂ ਉਹ ਵੀ ਸੰਸਾਰ ਦਾ ਹਿੱਸਾ ਹੁੰਦਾ ਹੈ। ਇਸ ਵਾਸਤੇ ਬੁੱਧੀਜੀਵੀ ਚਾਤੁਰ-ਚਾਲਾਕ ਹੁੰਦੇ ਜਾ ਰਹੇ ਹਨ।

ਇਸ ਤਰ੍ਹਾਂ ਆਂਤ੍ਰਿਕ ਬੇਚੈਨੀ ਵਧਦੀ-ਵਧਦੀ ਪਾਗਲਪਨ ਦੇ ਦਹਿਲੇ ਤਕ ਆ ਪੁੱਜੀ ਹੈ। ਵਿਗਿਆਨ, ਸਿਆਣਪ, ਚਤੁਰਾਈ ਨੇ ਮਨੁੱਖ ਦੀਆਂ ਮੂਲ ਸਮੱਸਿਆਵਾਂ ਦਾ ਸਮਾਧਾਨ ਪੇਸ਼ ਨਹੀਂ ਕੀਤਾ। ਬੌਧਿਕ ਵਿਕਾਸ ਦੇ ਹੁੰਦਿਆਂ ਮਨੁੱਖ ਇਤਨਾ ਪੀੜਤ ਤੇ ਬੇਚੈਨ ਹੈ ਔਰ ਐਸਾ ਪ੍ਰਤੀਤ ਹੁੰਦਾ ਹੈ ਕਿ ਇਸ ਸਦੀ ਦੇ ਅੰਤ ਤਕ ਕਿਧਰੇ ਮਨੁੱਖ ਬਿਲਕੁਲ ਹੀ ਪਾਗਲ ਨਾ ਹੋ ਜਾਵੇ।

ਦਰੱਖ਼ਤ ਜਿਤਨਾ ਉਪਰ ਉਠਦਾ ਹੈ, ਉਸ ਦੀਆਂ ਜੜ੍ਹਾਂ ਉਤਨੀਆਂ ਹੀ ਥੱਲੇ ਜਾਂਦੀਆਂ ਹਨ। ਉੱਚੇ ਮਹੱਲਾਂ ਦੀ ਬੁਨਿਆਦ ਬੜੀ ਡੂੰਘੀ ਰੱਖਣੀ ਪੈਂਦੀ ਹੈ।

ਬਾਹਰ ਦੀ ਸਾਰੀ ਖੋਜ ਅੰਦਰ ਦੀ ਖੋਜ ਤੋਂ ਰਹਿਤ ਹੈ। ਇਸ ਵਾਸਤੇ ਬਾਹਰੋਂ ਬਹੁਤ ਸਹੂਲਤਾਂ ਜੁਟਾ ਕੇ ਵੀ ਮਨੁੱਖ ਅੰਦਰੋਂ ਦੁਖੀ ਤੇ ਬੇਚੈਨ ਹੈ।

ਇਕ ਉਹ ਮਨੁੱਖ ਹਨ, ਜਿਨ੍ਹਾਂ ਦੀ ਖੋਜ ਆਂਤ੍ਰਿਕ ਹੈ। ਆਂਤ੍ਰਿਕ ਖੋਜ ਵਾਸਤੇ ਬੁੱਧੀ ਸਹਾਇਕ ਨਹੀਂ ਹੈ। ਇਹ ਤਾਂ ਦੁਆਰ 'ਤੇ ਹੀ ਰਹਿ ਜਾਂਦੀ ਹੈ। ਇਸ ਖੋਜ ਵਾਸਤੇ ਨਿਰ-ਵਿਚਾਰ ਅਵਸਥਾ ਚਾਹੀਦੀ ਹੈ। ਚਤੁਰਾਈ, ਸਿਆਣਪ ਕੰਮ ਨਹੀਂ ਆਂਵਦੀ :

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥**

*(ਆਸਾ ਮਹਲਾ ੫, ਪੰਨਾ 396)*

ਵਿਚਾਰਾਂ ਦੇ ਵੇਗ ਨੂੰ ਤਿੱਖਾ ਕਰਨ ਦੀ ਜਾਚ ਮਨੁੱਖ ਨੂੰ ਆ ਗਈ ਹੈ ਤੇ ਵਿਚਾਰਾਂ ਦਾ ਤੀਬਰ ਵੇਗ, ਹੁਣ ਜਨਮ-ਦਰ-ਜਨਮ ਦਾ ਅਭਿਆਸ ਬਣ ਗਿਆ ਹੈ ਔਰ ਵਿਚਾਰਾਂ ਦੇ ਵੇਗ ਨੂੰ ਸ਼ਾਂਤ ਕਰਨਾ, ਰੋਕਣਾ ਹੁਣ ਇਹ ਬਿਲਕੁਲ ਭੁੱਲ ਗਿਆ ਹੈ ਤੇ ਇਹ ਆਪਣੀ ਸਮਰੱਥਾ ਤੋਂ ਵੀ ਬਾਹਰ ਸਮਝਦਾ ਹੈ।

ਵਿਚਾਰਾਂ ਦਾ ਅਤੀ ਤੀਬਰ ਵੇਗ ਦਿਮਾਗ਼ ਨੂੰ ਬੋਝਲ ਕਰ, ਪਾਗਲਪਨ ਦੀ ਹਾਲਤ ਤਕ ਪਹੁੰਚਾ ਦੇਂਦਾ ਹੈ। ਪਾਗਲਖ਼ਾਨਿਆਂ ਵਿਚ ਜ਼ਿਆਦਾ ਗਿਣਤੀ ਐਸੇ ਹੀ ਲੋਕਾਂ ਦੀ ਹੈ।

ਦੂਜੇ ਉਹ ਮਨੁੱਖ ਹਨ, ਜਿਨ੍ਹਾਂ ਨੇ ਆਪਣੇ ਵਿਚਾਰਾਂ ਦੇ ਵੇਗ 'ਤੇ ਕਾਬੂ ਪਾ ਲਿਆ ਹੈ ਤੇ ਸ਼ਾਂਤ ਹੋ ਗਏ ਹਨ। ਇਕ ਅਕਹਿ ਡੂੰਘੇ ਰਸ ਵਿਚ ਉਨ੍ਹਾਂ ਦੀ ਆਤਮਾ ਹੁਲਾਰੇ ਲੈਂਦੀ ਹੈ।

ਦੋ ਤਰ੍ਹਾਂ ਦੇ ਮਨੁੱਖਾਂ ਦਾ ਆਮ ਲੋਕਾਂ ਨਾਲ ਤਾਲ-ਮੇਲ ਨਹੀਂ ਬੈਠਦਾ, ਇਕ ਉਹ ਜੋ ਵਿਚਾਰਾਂ ਦੇ ਅਤੀ ਤੀਬਰ ਵੇਗ ਕਰਕੇ ਆਪਣਾ ਦਿਮਾਗ਼ੀ ਤਵਾਜ਼ਨ (ਸੰਤੁਲਨ) ਖੋਹ ਬੈਠੇ ਹਨ ਤੇ ਪਾਗਲ ਹੋ ਗਏ ਹਨ। ਦੂਜੇ, ਉਹ ਜਿਨ੍ਹਾਂ ਨੇ ਆਪਣੇ ਬੇਲੋੜੇ ਵਿਚਾਰਾਂ ਦੇ ਵੇਗ ਨੂੰ ਰੋਕ ਕੇ ਪਰਮ ਸ਼ਾਂਤੀ ਤੇ ਆਤਮਿਕ ਆਨੰਦ ਪ੍ਰਾਪਤ ਕਰ ਲਿਆ ਹੈ। ਆਮ ਲੋਕਾਂ ਦੀ ਦ੍ਰਿਸ਼ਟੀ ਵਿਚ ਐਸੇ ਦੋਵੇਂ ਮਨੁੱਖ ਪਾਗਲ ਹਨ। ਕਿਉਂਕਿ ਆਮ ਮਨੁੱਖੀ ਸਮਾਜ ਨਾਲ ਇਨ੍ਹਾਂ ਦਾ ਤਾਲ-ਮੇਲ ਨਹੀਂ ਬੈਠਦਾ।

ਪਾਗਲ ਦੀ ਜੀਵਨ-ਚਰਯ ਤੇ ਬੋਲ ਇਤਨੇ ਨੀਵੇਂ ਹਨ—ਆਮ ਲੋਕਾਂ ਦੇ ਪੈਰਾਂ ਹੇਠੋਂ ਇਹ ਬੋਲ ਲੰਘ ਜਾਂਦੇ ਹਨ, ਪਰ ਸ਼ਾਂਤ-ਚਿੱਤ ਭਗਤ ਦੀ ਰਹਿਣੀ-ਬਹਿਣੀ ਤੇ ਬੋਲ ਇਤਨੇ ਉੱਚੇ ਹਨ ਕਿ ਉਹ ਆਮ ਮਨੁੱਖਾਂ ਦੇ ਸਿਰ ਦੇ ਉਪਰੋਂ ਲੰਘ ਜਾਂਦੇ ਹਨ। ਇਸ ਵਾਸਤੇ ਦੋਹਾਂ ਦਾ ਤਾਲ-ਮੇਲ ਸੰਸਾਰ ਨਾਲ ਨਹੀਂ ਬੈਠਦਾ। ਜਿਥੇ ਪਾਗਲ ਨੂੰ ਪਾਗਲਖ਼ਾਨੇ ਭੇਜ ਦਿੱਤਾ ਜਾਂਦਾ ਹੈ, ਉਥੇ ਭਗਤ ਤੱਤੀ ਤਵੀ 'ਤੇ ਬਿਠਾਣਾ, ਦੀਵਾਰਾਂ ਵਿਚ ਚਿਣਨਾ, ਜ਼ਹਿਰ ਦਾ ਪਿਆਲਾ ਪਿਲਾਣਾ ਤੇ ਉਬਲਦੀ ਦੇਗ ਵਿਚ ਉਬਾਲਣਾ ਤੇ ਬੰਦ ਬੰਦ ਕੱਟਣ ਦੀ ਸਜ਼ਾ ਦਿੱਤੀ ਜਾਂਦੀ ਹੈ। ਪਾਗਲ ਵਾਸਤੇ ਤਾਂ ਸੰਸਾਰੀਆਂ ਦੇ ਅੰਦਰ

ਹਮਦਰਦੀ ਵਾਸਤੇ ਥਾਂ ਹੁੰਦੀ ਹੈ, ਪਰ ਭਗਤਾਂ ਵਾਸਤੇ ਨਹੀਂ। ਭਗਤ ਦੀ ਆਂਤ੍ਰਿਕ ਪ੍ਰਸੰਨਤਾ ਸੰਸਾਰੀ ਦੇ ਸਿੰਘਾਸਨ ਨੂੰ ਡੁਲਾ ਦੇਂਦੀ ਹੈ। ਉਸ ਦਾ ਆਤਮਕ ਹੁਲਾਰਾ ਹੰਕਾਰ ਨੂੰ ਚੋਟ ਮਾਰਦਾ ਹੈ। ਇਸ ਵਾਸਤੇ ਭਗਤ ਨੂੰ ਸਹਿਣ ਕਰਨਾ ਔਖਾ ਹੈ। ਭਗਤਾਂ ਤੋਂ ਪਿੱਛਾ ਛੁਡਾਣ ਦਾ ਆਸਾਨ ਤਰੀਕਾ ਫਿਰ ਇਹੀ ਹੱਥ ਰਹਿ ਜਾਂਦਾ ਹੈ ਕਿ ਭਗਤਾਂ ਨੂੰ ਵੀ ਪਾਗਲ ਆਖਿਆ ਜਾਵੇ। ਬਨਾਰਸ ਦੇ ਸਭ ਤੋਂ ਸਿਆਣੇ ਮਨੁੱਖ ਕਬੀਰ ਨੂੰ ਵਿੱਦਿਆ ਦੇ ਮਾਨ ਵਿਚ ਪਗਲੇ ਹੋਏ ਪੰਡਿਤਾਂ ਨੇ ਪਾਗਲ ਕਹਿਣਾ ਸ਼ੁਰੂ ਕੀਤਾ:

**ਲੋਗੁ ਕਹੈ ਕਬੀਰੁ ਬਉਰਾਨਾ॥**
**ਕਬੀਰ ਕਾ ਮਰਮੁ ਰਾਮ ਪਹਿਚਾਨਾਂ॥** *(ਭਗਤ ਕਬੀਰ ਜੀ, ਪੰਨਾ 1158)*

ਯੁਗ ਦੀ ਸਰੇਸ਼ਟ ਪਵਿੱਤਰ ਆਤਮਾ ਗੁਰੂ ਨਾਨਕ ਦੇਵ ਜੀ, ਜੋ ਜ਼ਿੰਦਗੀ ਨੂੰ ਇਕ-ਸੁਰ, ਇਕ-ਤਾਲ ਦੇਣ ਆਏ ਸਨ—ਜੋ ਜਗਤ ਵਿੱਚੋਂ ਬੋਝਲ ਤੇ ਬੇਲੋੜੇ ਵਿਚਾਰਾਂ ਦੇ ਭੂਤਨੇ ਉਤਾਰਨ ਆਏ ਸਨ—ਜਗਤ ਨੇ ਉਨ੍ਹਾਂ ਨੂੰ ਹੀ ਬੇਤਾਲਾ ਤੇ ਭੂਤਨਾ ਕਹਿਣਾ ਸ਼ੁਰੂ ਕੀਤਾ।

ਸੰਸਾਰ ਦੀ ਸਭ ਤੋਂ ਸਿਆਣੀ ਆਤਮਾ ਨੂੰ ਪਾਗਲ ਤੇ ਦੀਵਾਨਾ ਆਖ ਕੇ ਜਗਤ ਨੇ ਆਪਣਾ ਪਾਗਲਪਨ ਮਜ਼ਬੂਤ ਕੀਤਾ।

ਅੰਧੇ ਵਾਸਤੇ ਸੂਰਜ ਦਾ ਚਾਨਣਾ ਬੇਮਾਅਨੀ ਹੈ ਤੇ ਬੰਜਰ ਜ਼ਮੀਨ ਵਿਚ ਅੰਕੁਰਿਤ ਨਹੀਂ ਹੁੰਦੇ, ਚਾਹੇ ਕਿਤਨਾ ਪਾਣੀ ਬਰਸੇ:

*ਸ਼ਮ੍ਹਾ ਹੱਕ ਸੇ ਜੋ ਮੁਨੱਵਰ ਹੋ ਵੋਹ ਯੇ ਮਹਿਫ਼ਿਲ ਨ ਥੀ।*
*ਬਾਰਿਸ਼ੇ ਰਹਿਮਤ ਹੂਈ ਪਰ ਜ਼ਮੀਂ ਕਾਬਿਲ ਨ ਥੀ।*

ਕੁਛ ਸੁਜਾਖੇ ਰੋਸ਼ਨੀ ਤੋਂ ਲਾਭ ਲੈ ਸਕੇ, ਕੁਛ ਕੋਮਲ ਹਿਰਦਿਆਂ ਵਿਚ ਹੀ ਬਾਬੇ ਦੇ ਬੀਜ-ਰੂਪੀ ਰੱਬੀ ਗੀਤ ਅੰਕੁਰਿਤ ਹੋਏ। ਵਧੇਰੇ ਜਗਤ ਆਪਣੀ ਮੂੜ੍ਹਤਾ ਨਾਲ ਭਰੀ ਸਿਆਣਪ ਕਰਕੇ ਰੱਬੀ ਸਿਆਣਪ ਤੋਂ ਵਾਂਝੇ ਰਹਿ ਗਿਆ।

## ਭੋਲੇ ਭਾਇ ਮਿਲੇ ਰਘੁਰਾਇਆ

ਸੰਸਾਰ ਵਿਚ ਜਿਨ੍ਹਾਂ ਸੀੜ੍ਹੀਆਂ 'ਤੇ ਚੜ੍ਹ ਕੇ ਉੱਚਤਾ ਪ੍ਰਾਪਤ ਹੁੰਦੀ ਹੈ, ਉਹ ਧਰਮ-ਮਾਰਗ ਤੇ ਪਸਤੀ ਦਾ ਕਾਰਨ ਬਣਦੀਆਂ ਹਨ। ਸੰਸਾਰ ਤੇ ਕਰਤਾਰ ਦੇ ਮਾਰਗ ਵਿਪਰੀਤ ਹਨ।

ਚਤੁਰਾਈ ਸਿਆਣਪਾਂ ਤੋਂ ਬਿਨਾਂ ਸੰਸਾਰ ਵਿਚ ਸਫਲਤਾ ਪ੍ਰਾਪਤ ਕਰਨੀ ਅਤੀ ਕਠਿਨ ਹੈ, ਪਰ ਭੋਲੇ-ਭਾਅ ਤੋਂ ਬਿਨਾਂ ਕਰਤਾਰ ਮਿਲਦਾ ਨਹੀਂ। ਜਿਤਨੀ ਚਤੁਰਾਈ ਸਿਆਣਪ ਵਧਦੀ ਹੈ, ਉਤਨਾ ਹੀ ਮਨ ਖਿਝਦਾ ਹੈ ਔਰ ਜਿਤਨਾ ਮਨ ਖਿਝਦਾ ਹੈ, ਉਤਨਾ ਹੀ ਗੁਰੂ ਤੋਂ ਦੂਰ ਹੋ ਜਾਂਦਾ ਹੈ। ਸੰਸਾਰ ਵਿਚ ਮਾਣ-ਪ੍ਰਤਿਸ਼ਟਾ ਤਾਂ ਮਿਲਦੀ ਹੈ, ਜੇ ਕੋਲ ਸਿਆਣਪ ਤੇ ਜਾਣਕਾਰੀ ਬਹੁਤੀ ਹੋਵੇ। ਪਰ ਨਿਰੰਕਾਰ ਤਾਂ ਉਦੋਂ ਹੀ ਮਿਲਦਾ ਹੈ, ਜਦ ਮਨੁੱਖ ਦਿਲੋਂ ਕਬੂਲਦਾ ਹੈ ਕਿ ਮੈਂ ਕੁਛ ਨਹੀਂ ਜਾਣਦਾ। ਅਹੰਕਾਰ ਜਾਣਕਾਰੀ ਦਾ ਹੁੰਦਾ ਹੈ। ਜਿਤਨੀ ਸਿਆਣਪ ਉਤਨਾ ਅਹੰਕਾਰ, ਤੇ ਅਹੰਕਾਰੀ ਪ੍ਰਭੂ ਨੂੰ ਨਹੀਂ ਭਾਂਵਦਾ :

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥**

*(ਮਾਰੂ ਵਾਰ ਮ: ੩, ਪੰਨਾ 1089)*

ਬੱਚਾ ਬਹੁਤ ਪਿਆਰਾ ਲੱਗਦਾ ਹੈ ਸਿਰਫ਼ ਇਸ ਵਾਸਤੇ ਕਿ ਭੋਲਾ ਹੈ, ਜਾਣਕਾਰੀ ਨਹੀਂ ਹੈ, ਅਹੰਕਾਰ ਨਹੀਂ ਹੈ। ਚਤੁਰਾਈ ਤੇ ਅਹੰਕਾਰ ਜਦ ਇਕ ਪਾਸੇ ਹੁੰਦੇ ਹਨ ਤਾਂ ਮਨੁੱਖ ਬੱਚਿਆਂ ਦੀ ਤਰ੍ਹਾਂ ਮਾਸੂਮ, ਭੋਲਾ ਤੇ ਪਿਆਰਾ ਲੱਗਦਾ ਹੈ। ਜਿਤਨੀ ਚਤੁਰਾਈ, ਸਿਆਣਪ ਤੇ ਅਹੰਕਾਰ ਵਧਦਾ ਹੈ, ਚਿਹਰੇ 'ਤੇ ਸ਼ੈਤਾਨੀਅਤ ਪ੍ਰਗਟ ਹੁੰਦੀ ਹੈ।

ਪਰਮਾਤਮਾ ਅਸੀਮ ਹੈ। ਉਸ ਦੀ ਪੂਰੀ ਜਾਣਕਾਰੀ ਹੋਣ ਦਾ ਦਾਅਵਾ ਨਹੀਂ ਕੀਤਾ ਜਾ ਸਕਦਾ। ਉਹ ਕਿਥੋਂ ਸ਼ੁਰੂ ਹੁੰਦਾ ਹੈ, ਕਿਥੇ ਖ਼ਤਮ ਹੁੰਦਾ ਹੈ, ਇਹ ਛੋਟੀ ਜਿਹੀ ਬੁੱਧ ਦੀ ਪਕੜ ਵਿਚ ਨਹੀਂ ਆਂਵਦਾ।

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥** *(ਆਸਾ ਮ: ੧, ਪੰਨਾ 9)*

ਅਜੋਕੇ ਸਮੇਂ ਵਿਚ ਮਨੁੱਖ ਦੀ ਜਾਣਕਾਰੀ ਵਧੀ ਹੈ। ਇਸ ਵਾਸਤੇ ਅਹੰਕਾਰ ਵੀ ਵਧਿਆ ਹੈ। ਸਕੂਲ, ਕਾਲਜ, ਵਿਸ਼ਵ-ਵਿਦਿਆਲੇ, ਜਿਥੇ ਜਾਣਕਾਰੀ ਵਿਚ ਵਾਧਾ ਕਰਦੇ ਹਨ, ਉਥੇ ਅਹੰਕਾਰ ਵੀ ਵਧਦਾ ਹੈ। ਜਾਨਣ

ਦੀ ਭੁੱਖ ਤਾਂ ਹੋਣੀ ਹੀ ਚਾਹੀਦੀ ਹੈ, ਪਰ ਐਸਾ ਸਮਝਣਾ ਕਿ ਮੈਂ ਸਭ ਕੁਛ ਜਾਣ ਲਿਆ ਹੈ, ਇਹ ਮਹਾਂ ਮੂੜ੍ਹਤਾ ਹੈ:

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥**

*(ਵਾਰ ਮਾਝ ਮ: ੧, ਪੰਨਾ 140)*

ਯੂਨਾਨ ਦਾ ਪ੍ਰਸਿੱਧ ਦਾਰਸ਼ਨਿਕ ਸੁਕਰਾਤ ਸਮੁੰਦਰ ਤੱਟ 'ਤੇ ਟਹਿਲ ਰਿਹਾ ਸੀ। ਸਮੁੰਦਰ ਦੇ ਤੱਟ 'ਤੇ ਇਕ ਬੱਚੇ ਨੂੰ ਜ਼ਾਰੋਜ਼ਾਰ ਰੋਂਦੇ ਵੇਖ ਬੱਚੇ ਦੇ ਕੋਲ ਆ, ਸਿਰ 'ਤੇ ਹੱਥ ਫੇਰ ਕੇ ਪਿਆਰ ਨਾਲ ਪੁੱਛਣ ਲੱਗ ਪਏ—ਬਾਲਕ, ਕਿਉਂ ਰੋ ਰਿਹਾ ਹੈਂ ? ਤਾਂ ਬਾਲਕ ਕਹਿਣ ਲੱਗਾ—ਇਹ ਮੇਰੇ ਹੱਥ ਵਿਚ ਜੋ ਪਿਆਲਾ ਹੈ, ਮੈਂ ਇਸ ਵਿਚ ਸਮੁੰਦਰ ਨੂੰ ਭਰਨਾ ਚਾਹੁੰਦਾ ਹਾਂ, ਪਰ ਇਹ ਮੇਰੇ ਪਿਆਲੇ ਵਿਚ ਨਹੀਂ ਆਂਵਦਾ। ਇਹ ਬੋਲ ਸੁਣ ਸੁਕਰਾਤ ਵਿਸਮਾਦ ਵਿਚ ਚਲੇ ਗਏ ਤੇ ਰੋਣ ਲੱਗ ਪਏ। ਬੱਚਾ ਕਹਿਣ ਲੱਗਾ—ਬਾਬਾ, ਤੂੰ ਵੀ ਮੇਰੀ ਤਰ੍ਹਾਂ ਰੋਵਣ ਲੱਗ ਪਿਆ ਹੈਂ ? ਪਰ ਤੇਰਾ ਪਿਆਲਾ ਕਿਥੇ ਹੈ ?

ਮਨੁੱਖ ਦੀ ਆਦਿ ਭਾਸ਼ਾ ਰੋਣਾ ਤੇ ਹੱਸਣਾ ਹੈ। ਅੰਦਰ ਦੀ ਖ਼ੁਸ਼ੀ ਨੂੰ ਮਨੁੱਖ ਹੱਸ ਕੇ ਪ੍ਰਗਟ ਕਰਦਾ ਹੈ ਤੇ ਦੁੱਖ ਵਿਚ ਰੋ ਪੈਂਦਾ ਹੈ। ਭਾਸ਼ਾ ਦੇ ਵਿਕਾਸ ਨਾਲ ਮਨੁੱਖ ਦਾ ਹੱਸਣਾ-ਰੋਣਾ ਮੱਧਮ ਪੈ ਗਿਆ ਹੈ। ਅਜਿਹੀ ਸਭਿਅਤਾ ਵੀ ਮਨੁੱਖ ਨੂੰ ਖੁੱਲ੍ਹ ਕੇ ਹੱਸਣ ਯਾ ਰੋਵਣ ਨਹੀਂ ਦੇਂਦੀ—ਹਾਲਾਂਕਿ ਇਹੀ ਆਦਿ ਭਾਸ਼ਾ ਹੈ। ਜਦ ਕੋਈ ਰੋ ਰਿਹਾ ਹੋਵੇ ਤਾਂ ਅਸੀਂ ਐਸਾ ਨਹੀਂ ਆਖਦੇ ਕਿ ਇਹ ਇੰਗਲਿਸ਼ ਵਿਚ ਰੋ ਰਿਹਾ ਹੈ ਯਾ ਫ਼ਾਰਸੀ, ਅਰਬੀ, ਸੰਸਕ੍ਰਿਤ ਵਿਚ ਰੋ ਰਿਹਾ ਹੈ। ਔਰ ਜਦ ਹੱਸ ਰਿਹਾ ਹੋਵੇ ਤਾਂ ਇਹ ਨਹੀਂ ਆਖਦੇ ਕਿ ਇਹ ਫ਼ਰੈਂਚ ਯਾ ਸੰਸਕ੍ਰਿਤ ਯਾ ਪੰਜਾਬੀ ਹਿੰਦੀ ਵਿਚ ਹੱਸ ਰਿਹਾ ਹੈ।

ਸਾਰੇ ਜਗਤ ਦਾ ਹੱਸਣਾ ਤੇ ਰੋਣਾ ਇੱਕੋ ਹੈ।

ਸੁਕਰਾਤ ਕਹਿਣ ਲੱਗਾ—ਬਾਲਕ, ਤੂੰ ਛੋਟੇ ਜਿਹੇ ਪਿਆਲੇ ਵਿਚ ਸਮੁੰਦਰ ਭਰਨਾ ਚਾਹੁੰਦਾ ਹੈਂ, ਮੈਂ ਛੋਟੀ ਜਿਹੀ ਬੁੱਧ ਵਿਚ ਸਾਰੇ ਸੰਸਾਰ ਦੀ ਜਾਣਕਾਰੀ ਭਰਨਾ ਚਾਹੁੰਦਾ ਹਾਂ। ਅੱਜ ਤੈਨੂੰ ਵੇਖ ਕੇ ਪਤਾ ਚੱਲਿਆ ਕਿ ਸਮੁੰਦਰ ਪਿਆਲੇ ਵਿਚ ਨਹੀਂ ਸਮਾ ਸਕਦਾ।

ਇਹ ਬੋਲ ਸੁਣ, ਬੱਚੇ ਨੇ ਪਿਆਲਾ ਸਮੁੰਦਰ ਵਿਚ ਵਗਾਹ ਸੁੱਟਿਆ ਤੇ ਆਖਿਆ ਕਿ ਸਾਗਰ ! ਜੇ ਤੂੰ ਮੇਰੇ ਪਿਆਲੇ ਵਿਚ ਨਹੀਂ ਆ ਸਕਦਾ ਤਾਂ ਮੇਰਾ ਪਿਆਲਾ ਤਾਂ ਤੇਰੇ ਵਿਚ ਆ ਸਕਦਾ ਹੈ। ਇਹ ਸੁਣ ਸੁਕਰਾਤ ਬੱਚੇ ਦੇ ਪੈਰੀਂ ਪੈ ਗਿਆ ਤੇ ਕਹਿਣ ਲੱਗਾ—ਬੜਾ ਕੀਮਤੀ ਸੂਤਰ ਹੱਥ ਲੱਗਿਆ ਹੈ। ਹੇ ਪਰਮਾਤਮਾ ! ਤੂੰ ਤਾਂ ਸਾਰੇ ਦਾ ਸਾਰਾ ਮੇਰੇ ਵਿਚ ਨਹੀਂ ਸਮਾ ਸਕਦਾ, ਪਰ ਮੈਂ ਤਾਂ ਸਾਰੇ ਦਾ ਸਾਰਾ ਤੇਰੇ ਵਿਚ ਲੀਨ ਹੋ ਸਕਦਾ ਹਾਂ। ਅਗਰ ਕੋਈ ਚਾਹੇ ਕਿ

ਸਾਰੇ ਦਾ ਸਾਰਾ ਸੂਰਜ ਮੇਰੇ ਘਰ ਵਿਚ ਆਵਣਾ ਚਾਹੀਦਾ ਹੈ ਤੇ ਇਹ ਬਹੁਤ ਕਠਿਨ ਕੰਮ ਹੋ ਜਾਵੇਗਾ। ਜ਼ਮੀਨ ਨਾਲੋਂ ਹਜ਼ਾਰਾਂ ਗੁਣਾ ਵੱਡਾ ਛੋਟੇ ਜਿਹੇ ਮੈਦਾਨ ਵਿਚ ਕਿਸ ਤਰ੍ਹਾਂ ਆ ਸਕਦਾ ਹੈ ? ਹਾਂ, ਉਸ ਦਾ ਪ੍ਰਕਾਸ਼ ਆ ਸਕਦਾ ਹੈ। ਪਰਮਾਤਮਾ ਦੀ ਜੋਤ ਤਾਂ ਪ੍ਰਗਟ ਹੋ ਸਕਦੀ ਹੈ, ਪਰ ਸਾਰੇ ਦਾ ਸਾਰਾ ਪਰਮਾਤਮਾ ਮਨੁੱਖ ਵਿਚ ਲੀਨ ਨਹੀਂ ਹੋ ਸਕਦਾ। ਹਾਂ, ਮਨੁੱਖ ਚਾਹੇ ਤਾਂ ਪੂਰੇ ਦਾ ਪੂਰਾ ਅਕਾਲ ਪੁਰਖ ਵਿਚ ਲੀਨ ਹੋ ਸਕਦਾ ਹੈ। ਮਨੁੱਖ ਸੰਸਾਰ ਦੇ ਸੰਬੰਧ ਵਿਚ ਤੇ ਨਿਰੰਕਾਰ ਦੇ ਸੰਬੰਧ ਵਿਚ ਕਿਤਨਾ ਹੀ ਕਿਉਂ ਨਾ ਜਾਣ ਲਵੇ, ਉਹ ਜਾਣਕਾਰੀ ਅਧੂਰੀ ਹੋਵੇਗੀ, ਪਰ ਜਦ ਐਸਾ ਸਮਝਿਆ ਜਾਂਦਾ ਹੈ ਕਿ ਮੈਂ ਸਭ ਕੁਛ ਜਾਣ ਲਿਆ ਹੈ ਤਾਂ ਇਸ ਨਾਲ ਅਹੰਕਾਰ ਭਿਅੰਕਰ ਰੂਪ ਵਿਚ ਪ੍ਰਗਟ ਹੁੰਦਾ ਹੈ ਤੇ ਇਹ ਅਹੰਕਾਰ ਪਰਮ-ਸੁਖ ਪ੍ਰਾਪਤ ਕਰਨ ਵਿਚ ਦੀਵਾਰ ਬਣ ਜਾਂਦਾ ਹੈ। ਮਨੁੱਖ ਦੇ ਅੰਦਰ ਐਸਾ ਭਾਓ ਛੁਪਿਆ ਪਿਆ ਹੈ, ਜਿਸ ਵਿਚ ਭੋਲਾਪਨ ਹੈ। ਇਹ ਕਦੀ-ਕਦੀ ਪ੍ਰਗਟ ਹੁੰਦਾ ਹੈ।

ਅਜੋਕੀ ਵਿੱਦਿਆ ਤੇ ਸਭਿਅਤਾ ਨੇ ਅਮੁੱਲ ਸੁਭਾਓ ਭੋਲਾਪਨ ਖੋਹ ਲਿਆ ਹੈ। ਚਤੁਰਾਈ ਸਿਆਣਪ ਨੇ ਭੋਲਾ ਸੁਭਾਓ ਖੋਹ ਲਿਆ ਹੈ। ਬੱਚਾ ਬਹੁਤ ਪਿਆਰਾ ਲੱਗਦਾ ਹੈ, ਕਿਉਂਕਿ ਉਸ ਕੋਲ ਭੋਲਾਪਨ ਹੈ। ਉਹ ਰਹੱਸ ਵਿਚ ਜੀਂਵਦਾ ਹੈ। ਉਸ ਕੋਲ ਅਹੰਕਾਰ ਨਹੀਂ ਹੈ। ਉਹ ਆਪਣਾ ਅਬੋਧਪਨ ਫ਼ੌਰਨ ਸਵੀਕਾਰ ਕਰ ਲੈਂਦਾ ਹੈ। ਜੇ ਉਸ ਨੂੰ ਪਤਾ ਨਹੀਂ ਤਾਂ ਕਹਿ ਦੇਂਦਾ ਹੈ ਕਿ ਮੈਨੂੰ ਪਤਾ ਨਹੀਂ ਹੈ।

ਉਹ ਅੰਦਰੋਂ ਬਾਹਰੋਂ ਇਕ ਹੈ। ਮਾਸੂਮ ਹੈ, ਅਤੀ ਪਿਆਰਾ ਲੱਗਦਾ ਹੈ। ਜੈਸੇ ਜੈਸੇ ਬੁੱਧ ਵਿਕਸਤ ਹੁੰਦੀ ਹੈ, ਜਾਣਕਾਰੀ ਵਧਦੀ ਹੈ ਤੇ ਜਾਣਕਾਰੀ ਦੇ ਨਾਲ ਅਹੰਕਾਰ ਆ ਜਾਂਦਾ ਹੈ ਤੇ ਅਹੰਕਾਰ ਸਾਰੇ ਵੈਰ-ਵਿਰੋਧ ਤੇ ਵਿਤਕਰਿਆਂ ਨੂੰ ਜਨਮ ਦੇਂਦਾ ਹੈ। ਜਾਣਕਾਰੀ ਵਧਣ ਦੇ ਨਾਲ ਰਹਿਮ ਵੀ ਖੋਹ ਜਾਂਦਾ ਹੈ। ਹਜ਼ਰਤ ਈਸਾ ਦਾ ਬੋਲ ਹੈ ਕਿ ਮੇਰੇ ਪ੍ਰਭੂ ਦੇ ਰਾਜ ਵਿਚ ਉਨ੍ਹਾਂ ਨੂੰ ਹੀ ਪ੍ਰਤਿਸ਼ਟਾ ਮਿਲੇਗੀ, ਜੋ ਬੱਚੇ ਦੀ ਤਰ੍ਹਾਂ ਭੋਲੇ ਹਨ। ਸਾਡੇ ਦੇਸ਼ ਦੇ ਇਕ ਪਰਮ ਯੋਗੀ ਸ਼ਿਵਜੀ ਨੂੰ ਲੋਕੀਂ ਭੋਲਾਨਾਥ ਆਖਦੇ ਹਨ। ਪਰਮ ਸੁਖ, ਪਰਮ ਸ਼ਾਂਤੀ ਤੇ ਵਿਸਮਾਦ ਅਵਸਥਾ ਬੱਚੇ ਵਾਲਾ ਸੁਭਾਓ ਧਾਰਨ ਕਰਨ ਨਾਲ ਪ੍ਰਾਪਤ ਹੁੰਦੀ ਹੈ। ਗਿਆਤ ਰਹੇ ਕਿ ਬੱਚਾ ਅਬੁੱਧ ਜ਼ਰੂਰ ਹੈ, ਪਰ ਮੂਰਖ ਨਹੀਂ ਹੈ। ਮੂਰਖ ਤਾਂ ਉਸ ਨੂੰ ਆਖਦੇ ਹਨ, ਜੋ ਜਾਣਦਿਆਂ ਹੋਇਆਂ ਭੁੱਲ ਕਰੇ :

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥**

*(ਸਲੋਕ ਕਬੀਰ ਜੀ, ਪੰਨਾ 1376)*

ਮਨੁੱਖ ਬਾਹਰ ਦਾ ਜਿਤਨਾ ਮਰਜ਼ੀ ਗਿਆਨ ਹਾਸਲ ਕਰ ਲਵੇ ਤਾਂ ਵੀ ਪਰਮਾਤਮਾ ਪ੍ਰਤੀ ਉਹ ਅਗਿਆਨੀ ਹੈ, ਪਰ ਇਸ ਅਗਿਆਨ ਨੂੰ ਕਬੂਲਣਾ ਅਤੀ ਕਠਿਨ ਹੈ। ਬੱਚਾ ਆਪਣੇ ਅਗਿਆਨ ਨੂੰ ਕਬੂਲਣ ਲੱਗਿਆਂ ਰੰਚਕ-ਮਾਤਰ ਸੰਕੋਚ ਨਹੀਂ ਕਰਦਾ। ਇਸ ਵਾਸਤੇ ਗਿਆਨ ਪ੍ਰਾਪਤੀ ਦੇ ਦੁਆਰ ਬੱਚੇ ਵਾਸਤੇ ਖੁੱਲ੍ਹੇ ਹਨ, ਇਸ ਵਾਸਤੇ ਬੱਚੇ ਕੋਲ ਜੋ ਮੁਸਕਰਾਹਟ ਹੈ, ਜੋ ਖੇੜਾ ਹੈ, ਉਹ ਵੱਡਿਆਂ ਕੋਲ ਨਹੀਂ ਹੈ। ਬੱਚੇ ਕੋਲ ਬ੍ਰਹਮ ਗਿਆਨੀ ਦੀ ਅਵਸਥਾ ਹੈ। ਇਸ ਵਾਸਤੇ ਸਤਿਗੁਰੂ ਜੀ ਦਾ ਕਥਨ ਹੈ ਕਿ ਸਾਨੂੰ ਪਰਮਾਤਮਾ ਦੀ ਪ੍ਰਾਪਤੀ ਬੱਚੇ ਬਣ ਕੇ ਮਿਲੀ :

**ਪਾਇਓ ਬਾਲ ਬੁਧਿ ਸੁਖੁ ਰੇ ॥**
**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥**

*(ਗਉੜੀ ਮਾਲਾ ਮਹਲਾ ੫, ਪੰਨਾ 214)*

ਮਨੁੱਖ ਵਿਚ ਕਦੇ ਭੋਲਾਪਨ ਪ੍ਰਗਟ ਹੁੰਦਾ ਹੈ, ਜਦ ਉਹ ਕਿਸੇ ਮਾਸੂਮ ਬੱਚੇ ਨਾਲ ਤੋਤਲੀ ਜ਼ਬਾਨ ਵਿਚ ਗੱਲਾਂ ਕਰਨ ਲੱਗ ਪੈਂਦਾ ਹੈ। ਅਗਰ ਅਸੀਂ ਨਿਰਮਾਣ ਹੋ ਕੇ ਭੋਲੇ ਬਣ ਕੇ ਬੱਚੇ ਨਾਲ ਗੱਲਾਂ ਨਾ ਕਰੀਏ ਤਾਂ ਸ਼ਾਇਦ ਬੱਚਾ ਬੋਲਣਾ ਹੀ ਨਾ ਸਿੱਖ ਸਕੇ। ਆਪਣੀ ਜਾਣਕਾਰੀ ਨੂੰ ਇਕ ਪਾਸੇ ਰੱਖ ਕੇ ਹੀ ਬੱਚੇ ਨਾਲ ਗੱਲਾਂ ਕੀਤੀਆਂ ਜਾ ਸਕਦੀਆਂ ਹਨ। ਪਰਮਾਤਮਾ ਨਾਲ ਸੰਬੰਧ ਜੋੜਨ ਲਈ ਵੀ ਆਪਣੀ ਸਾਰੀ ਜਾਣਕਾਰੀ ਇਕ ਪਾਸੇ ਰੱਖਣੀ ਪੈਂਦੀ ਹੈ :

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥** *(ਜਪੁਜੀ)*

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥**

*(ਆਸਾ ਮ: ੫, ਪੰਨਾ 396)*

**ਰੇ ਜਨ ਮਨੁ ਮਾਧਉ ਸਿਉ ਲਾਈਐ ॥**
**ਚਤੁਰਾਈ ਨ ਚਤੁਰਭੁਜੁ ਪਾਈਐ ॥** *(ਗਉੜੀ ਕਬੀਰ ਜੀ, ਪੰਨਾ 324)*

ਸਿਆਣਪ ਧਾਰਮਿਕ ਦੁਨੀਆ ਵਿਚ ਹੁੱਜਤੀ ਬਣਾ ਦੇਂਦੀ ਹੈ। ਹੁੱਜਤੀ ਬੰਦਾ ਜੋ ਕਰਨਾ ਹੈ, ਉਹ ਤਾਂ ਪਹਿਲੇ ਮਿਥ ਲੈਂਦਾ ਹੈ, ਤੇ ਫਿਰ ਉਸ ਮਿਥੇ ਹੋਏ ਨੂੰ ਸਿੱਧ ਕਰਨ ਲਈ ਮਿੱਥੀਆਂ ਦਲੀਲਾਂ ਦੇਂਦਾ ਹੈ। ਗੁਰਮੁਖ ਜੋ ਸੱਚ ਹੈ ਉਸ ਨੂੰ ਧਾਰਨ ਕਰਦਾ ਹੈ ਤੇ ਹੁੱਜਤੀ ਦਲੀਲਾਂ ਨੂੰ ਇਕ ਪਾਸੇ ਰੱਖ ਦੇਂਦਾ ਹੈ :

**ਗੁਰਮਤਿ ਸਾਚੀ ਹੁਜਤਿ ਦੂਰਿ ॥** *(ਆਸਾ ਮਹਲਾ ੧, ਪੰਨਾ 352)*

ਸਿਆਣਪ, ਅਹੰਕਾਰ ਦਾ ਬੋਝ ਜਦ ਗੁਰੂ ਦੀ ਮੱਤ ਧਾਰਨ ਕਰਨ ਨਾਲ ਲਹਿ ਜਾਂਦਾ ਹੈ ਤਾਂ ਹਿਰਦਾ ਫੁੱਲਾਂ ਤੋਂ ਹੌਲਾ ਹੋ, ਮਹਿਕ ਉਠਦਾ ਹੈ। ਇਸ

ਵਾਸਤੇ ਕਬੀਰ ਜੀ ਨੇ ਫ਼ੈਸਲਾ-ਕੁੰਨ ਗੱਲ ਕਰ ਦਿੱਤੀ, ਪਰਮਾਤਮਾ ਭੋਲੇ-ਭਾਅ ਨਾਲ ਹੀ ਮਿਲਦਾ ਹੈ:

**ਕਹੁ ਕਬੀਰ ਭਗਤਿ ਕਰਿ ਪਾਇਆ॥**
**ਭੋਲੇ ਭਾਇ ਮਿਲੇ ਰਘੁਰਾਇਆ॥** *(ਗਉੜੀ ਕਬੀਰ ਜੀ, ਪੰਨਾ 324)*

ਮਨ ਸਿਆਣਪ, ਚਤੁਰਾਈਆਂ ਨਾਲ ਤਾਂ ਖਿੰਡ ਜਾਂਦਾ ਹੈ, ਔਰ ਜਿਤਨਾ ਖਿੰਡਦਾ ਹੈ, ਉਤਨਾ ਦੁਖੀ ਤੇ ਪੀੜਤ ਹੁੰਦਾ ਹੈ।

# ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ

ਭੂਤਕਾਲ ਤੋਂ ਪ੍ਰੇਰਨਾ ਲੈ, ਮਨੁੱਖ ਆਪਣਾ ਭਵਿੱਖ ਸੰਵਾਰਨ ਦੀ ਕੋਸ਼ਿਸ਼ ਕਰਦਾ ਹੈ। ਮਾਜ਼ੀ ਦੀਆਂ ਯਾਦਾਂ ਮੁਸਤਕਬਿਲ ਦਾ ਆਧਾਰ ਬਣਦੀਆਂ ਹਨ। ਬੀਤੇ ਹੋਏ ਕੱਲ ਦੀ ਖੋਜ ਨੂੰ ਆਧਾਰ ਬਣਾ ਕੇ ਅੱਜ ਹੋਰ ਅੱਗੇ ਦੀ ਖੋਜ ਕਰਨੀ ਪੈਂਦੀ ਹੈ। ਪੱਥਰਾਂ ਨੂੰ ਰਗੜ ਕੇ ਅੱਗ ਪੈਦਾ ਕਰ ਕੇ ਜੀਵਨ ਦੇ ਵਰਤੋਂ ਵਿਚ ਲਿਆਵਣ ਦੀ ਵਿਧੀ ਦੱਸਣ ਵਾਲਾ ਉਸ ਵਕਤ ਦਾ ਵੱਡਾ ਪ੍ਰਾਕ੍ਰਿਤਕ ਖੋਜੀ ਸੀ। ਫਿਰ ਇਸ ਖੋਜ ਨੂੰ ਆਧਾਰ ਬਣਾ, ਮਨੁੱਖ ਅੱਗੇ ਚੱਲਿਆ ਤੇ ਪੁੱਜ ਗਿਆ, ਬਿਜਲੀ ਤਕ ਤੇ ਅੱਗ ਪੈਦਾ ਕਰਨ ਦੇ ਅੱਜ ਬਹੁਤ ਸਰਲ ਵਸੀਲੇ ਮਨੁੱਖ ਕੋਲ ਹਨ। ਛੋਟੀ ਜਿਹੀ ਲੱਕੜ 'ਤੇ ਬੈਠ ਕੇ ਤੈਰਨ ਦੀ ਕੋਸ਼ਿਸ਼ ਨੇ ਅੱਜ ਵੱਡੇ ਵੱਡੇ ਪਾਣੀ ਦੇ ਜਹਾਜ਼ਾਂ ਨੂੰ ਜਨਮ ਦਿੱਤਾ ਹੈ। ਭੋਜ-ਪੱਤਰਾਂ 'ਤੇ ਲਿਖਣ ਵਾਲਾ ਇਹ ਮਨੁੱਖ ਅੱਜ ਹਜ਼ਾਰਾਂ ਤਰ੍ਹਾਂ ਦੇ ਕਾਗ਼ਜ਼ਾਂ ਦਾ ਜਨਮ-ਦਾਤਾ ਹੈ। ਨਗਨਤਾ ਹੀ ਆਦਿ ਕਾਲ ਵਿਚ ਬਸਤਰ ਸਨ। ਫਿਰ ਕੇਲੇ ਦੇ ਪੱਤਰਾਂ ਨਾਲ ਤਨ ਢੱਕਿਆ ਗਿਆ। ਅੱਜ ਹਜ਼ਾਰਾਂ ਤਰ੍ਹਾਂ ਦੇ ਵੱਖ-ਵੱਖ ਰੰਗਾਂ ਦੇ ਕੱਪੜੇ ਉਪਲਬਧ ਹਨ। ਪਸ਼ੂਆਂ ਤੋਂ ਅਸਵਾਰੀ, ਭਾਰ ਢੋਵਣ ਦਾ ਕੰਮ ਲੈਣ ਵਾਲਾ ਇਹ ਮਨੁੱਖ ਰੇਲਾਂ, ਮੋਟਰਾਂ, ਗੱਡੀਆਂ ਤੇ ਬਿਨਾਂ ਆਵਾਜ਼ ਤੋਂ ਵੀ ਹਵਾਈ ਜਹਾਜ਼ਾਂ ਦਾ ਜਨਮ-ਦਾਤਾ ਹੈ। ਲੜਾਈ ਝਗੜੇ ਵਿਚ ਦੰਦਾਂ ਨਾਲ ਕੱਟ ਲੈਣਾ ਜਾਂ ਨਾਖੁਨ ਚੁਭਾ ਦੇਣਾ ਇਹੀ ਸਭ ਤੋਂ ਵੱਡੇ ਹਥਿਆਰ ਸਨ। ਫਿਰ ਲਾਠੀ ਹਥਿਆਰ ਬਣੀ, ਫਿਰ ਲਾਠੀ ਨਾਲ ਲੋਹੇ ਦੀ ਨੋਕਦਾਰ ਕਿੱਲ ਜੋੜ ਬਰਛਾ ਬਣਿਆ, ਫਿਰ ਤਲਵਾਰ ਆਈ। ਇਹ ਹਥਿਆਰ ਦੂਰ ਮਾਰ ਨਹੀਂ ਕਰ ਸਕਦੇ ਸਨ। ਤੀਰ-ਕਮਾਨ ਦਾ ਜਨਮ ਹੋਇਆ, ਬੰਦੂਕ ਤੇ ਤੋਪਾਂ ਰਣ-ਭੂਮੀ ਵਿਚ ਗੂੰਜੀਆਂ। ਫਿਰ ਟੈਂਕ ਤੇ ਅੱਜ ਮਨੁੱਖ ਹਾਈਡਰੋਜਨ ਬੰਬ ਤੇ ਤਬਾਹਕੁੰਨ ਮਿਜ਼ਾਈਲਾਂ ਦਾ ਜਨਮ-ਦਾਤਾ ਹੈ। ਰੁੱਖਾਂ ਥੱਲੇ ਜੀਵਨ ਬਤੀਤ ਕਰਨ ਵਾਲਾ ਇਹ ਮਨੁੱਖ ਅੱਜ ਗਗਨ-ਚੁੰਭੀ ਇਮਾਰਤਾਂ ਦਾ ਜਨਮ-ਦਾਤਾ ਹੈ। ਸੰਸਾਰਕ ਸੁੱਖ ਲੱਭਣ ਦੇ ਅੱਜ ਸੁਖੈਨ ਢੰਗ ਪ੍ਰਾਪਤ ਹਨ, ਪਰ ਆਤਮ-ਆਨੰਦ ਪ੍ਰਾਪਤ ਕਰਨ ਲਈ ਓਹੀ ਪੁਰਾਣੇ ਢੰਗ ਹਨ, ਜੋ ਹਜ਼ਾਰਾਂ ਸਾਲ ਪਹਿਲੇ ਅਪਣਾਏ ਗਏ ਸਨ, ਇਸ ਵਾਸਤੇ ਸੰਸਾਰਕ ਤੌਰ 'ਤੇ ਤਾਂ ਵਿਕਾਸ ਹੋਇਆ ਹੈ ਤੇ ਸੰਸਾਰਕ ਸੁਖ ਵੀ ਵਧੇ ਹਨ,

ਪਰ ਧਾਰਮਿਕ ਵਿਕਾਸ ਨਹੀਂ ਹੋ ਸਕਿਆ ਤੇ ਆਤਮਕ ਆਨੰਦ ਤੋਂ ਮਨੁੱਖ ਹੀਣਾ ਹੋ ਗਿਆ ਹੈ। ਜੀਵਨ ਦੀ ਗਤੀ ਬਹੁਤ ਤਿੱਖੀ ਹੋ ਗਈ ਹੈ ਪਰ ਧਰਮ ਦੀਆਂ ਰਸਮਾਂ ਓਹੀ ਹਨ। ਇਸ ਵਾਸਤੇ ਜੀਵਨ ਅੱਗੇ ਨਿਕਲਦਾ ਜਾ ਰਿਹਾ ਹੈ। ਧਾਰਮਿਕ ਰਸਮਾਂ ਪਿੱਛੇ ਛੁੱਟਦੀਆਂ ਜਾ ਰਹੀਆਂ ਹਨ ਤੇ ਪੁਰਾਣੀਆਂ ਧਾਰਮਿਕ ਮਨੌਤਾਂ ਦਾ ਅਜੋਕੀ ਜ਼ਿੰਦਗੀ ਨਾਲ ਤਾਲ-ਮੇਲ ਨਹੀਂ ਬੈਠ ਰਿਹਾ।

ਹਵਨ, ਯੱਗ, ਪੈਦਲ ਤੀਰਥ ਯਾਤਰਾ, ਪ੍ਰਾਣਾਯਾਮ, ਜਲ-ਧਾਰਾ, ਧੂਣੇ ਤਪਾ ਕੇ ਵਰਤ, ਜੀਵ ਕੁਰਬਾਨੀ ਇਤਿਆਦਿਕ ਰਸਮਾਂ ਅੱਜ ਦੀ ਜ਼ਿੰਦਗੀ ਵਿਚ ਧਾਰਨ ਕਰਨੀਆਂ ਜੀਵਨ ਨੂੰ ਪਿੱਛੇ ਸੁੱਟਣ ਵਾਲੀ ਦਸ਼ਾ ਹੋਵੇਗੀ। ਪਲ ਪਲ ਜੀਵਨ ਵਿਚ ਹੋ ਰਹੇ ਵਿਕਾਸ ਤੇ ਅਗਾਂਹ-ਵਧੂ ਰੁਚੀਆਂ ਤੋਂ ਮਨੁੱਖ ਨੇ ਧਾਰਮਿਕ ਤੌਰ 'ਤੇ ਅੱਗੇ ਵਧਣ ਦੀ ਪ੍ਰੇਰਨਾ ਨਹੀਂ ਲਈ। ਮੰਜ਼ਿਲ ਅੱਗੇ ਹੁੰਦੀ ਹੈ, ਪਿੱਛੇ ਨਹੀਂ ਤੇ ਅੱਗੇ ਵੇਖ ਕੇ ਚੱਲਣਾ ਪਵੇਗਾ :

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**

*(ਡਖਣੇ ਮ: ੫, ਪੰਨਾ 1096)*

ਮੂੰਹ 'ਤੇ ਪੱਟੀ ਬੰਨ੍ਹ ਕੇ ਹਵਾ ਛਾਣ ਕੇ ਅੰਦਰ ਜਾਣ ਦੇਣੀ, ਪੈਦਲ ਚੱਲਣਾ, ਮਾਈਕਰੋਫ਼ੋਨ 'ਤੇ ਨਹੀਂ ਬੋਲਣਾ, ਜਾਂ ਐਸਾ ਬ੍ਰਤ ਧਾਰ ਲੈਣਾ ਕਿ ਇਸਤਰੀ ਨੂੰ ਵੇਖਣਾ ਹੀ ਨਹੀਂ ਹੈ। ਜੈਨ-ਮਤ ਦੇ ਸਾਧੂਆਂ ਦੇ ਇਹ ਨਿਯਮ ਬਹੁਤ ਪੁਰਾਣੇ ਹਨ, ਜੋ ਅਜੋਕੀ ਜ਼ਿੰਦਗੀ ਨਾਲ ਮੇਲ ਨਹੀਂ ਖਾਂਦੇ।

ਜ਼ਿੰਦਗੀ ਬਹੁਤ ਮਸਰੂਫ਼ ਹੋ ਗਈ ਹੈ। ਜੀਵਨ ਦੀਆਂ ਦੁਨਿਆਵੀ ਲੋੜਾਂ ਵਧ ਗਈਆਂ ਹਨ। ਮਨੁੱਖ ਦਾ ਬਹੁਤ ਸਾਰਾ ਸਮਾਂ ਇਨ੍ਹਾਂ ਲੋੜਾਂ ਦੀ ਪੂਰਤੀ ਕਰਨ 'ਤੇ ਖ਼ਰਚ ਹੋ ਜਾਂਦਾ ਹੈ ਤਾਂ ਪੁਰਾਣੇ ਤੌਰ-ਤਰੀਕੇ ਵਰਤ ਧਰਮ ਦੀ ਪ੍ਰਾਪਤੀ ਕਰਨ ਦੀ ਕੋਸ਼ਿਸ਼ ਕਰਨਾ ਕੋਈ ਸਿਆਣਪ ਨਹੀਂ ਹੈ।

ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੇ ਨਵੀਨ ਸਿੱਧਾਂਤ, ਨਵੀਂ ਵੀਚਾਰ ਜੋ ਸਦੀਵੀ ਕੰਮ ਦੇ ਸਕੇ ਤੇ ਸਮੇਂ ਦੀ ਕਸੌਟੀ 'ਤੇ ਪੂਰੀ ਉਤਰ ਸਕੇ, ਤੇ ਜਿਸ ਨੂੰ ਹਰ ਕੋਈ ਕਬੂਲ ਕਰਨ ਵਿਚ ਕਠਿਨਾਈ ਮਹਿਸੂਸ ਨਾ ਕਰੇ, ਐਸੇ ਧਰਮ ਦੀ ਰੂਪ-ਰੇਖਾ ਜਗਤ ਦੇ ਸਾਹਮਣੇ ਰੱਖੀ।

ਸਤਿਗੁਰੂ ਜੀ ਦਾ ਫ਼ੁਰਮਾਨ ਹੈ ਕਿ ਸ਼ਬਦ ਵਿਚ ਸੁਰਤ ਜੋੜ ਕੇ ਸਾਧਨਾ ਕਰਨੀ ਅਜੋਕੇ ਸਮੇਂ ਵਿਚ ਈਸ਼ਵਰੀ-ਪ੍ਰਾਪਤੀ ਦਾ ਮੁਖ ਸਾਧਨ ਹੈ।

ਵਾਹਿਗੁਰੂ ਵਾਹਿਗੁਰੂ ਦੀ ਧੁਨ ਅਲਾਪ ਕੇ ਉਸ ਵਿਚ ਧਿਆਨ ਜੋੜਨਾ, ਇਹ ਪ੍ਰਭੂ-ਪ੍ਰਾਪਤੀ ਦਾ ਮਹਾਨ ਵਸੀਲਾ ਹੈ। ਜੋ ਧਰਮ ਸਿਰਫ਼ ਫੋਕਟ ਕਰਮਾਂ 'ਤੇ ਖੜ੍ਹਾ ਹੈ, ਜੋ ਕਰਮ ਥਕਾ ਦੇਣ ਵਾਲੇ ਨੀਰਸ ਹਨ, ਉਹ ਕਰਮ ਸਹਿਜੇ ਪਾਖੰਡ ਦਾ ਰੂਪ ਧਾਰਨ ਕਰ ਲੈਂਦੇ ਹਨ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥**
*(ਸੂਹੀ ਮਹਲਾ ੫, ਪੰਨਾ 747)*

ਜੋ ਕਰਮ ਖੇੜਾ ਦੇਵੇ, ਸਰੂਰ ਮਿਲੇ ਤੇ ਕਰਨ ਲੱਗਿਆਂ ਥਕੇਵਾਂ ਲਾਹ ਦੇਵੇ, ਉਹ ਕਰਮ ਸਹਿਜ ਕਰਮ ਹੈ, ਤੇ ਐਸਾ ਕਰਮ ਹੀ ਵਾਸਤਵਿਕ ਧਰਮ ਨੂੰ ਜਨਮ ਦੇਂਦਾ ਹੈ।

ਪੁਰਾਣੇ ਕਰਮਾਂ 'ਤੇ ਖੜਾ ਧਰਮ ਸਮੇਂ ਦੇ ਤੀਬਰ ਵੇਗ ਅੱਗੇ ਠਹਿਰ ਨਹੀਂ ਸਕਿਆ, ਇਸ ਵਾਸਤੇ ਛੀਨ ਹੁੰਦਾ ਜਾ ਰਿਹਾ ਹੈ। ਪੁਰਾਣੇ ਸਮੇਂ ਵਿਚ ਮਨੁੱਖ ਦੀਆਂ ਲੋੜਾਂ ਬਹੁਤ ਘੱਟ ਹੋਣ ਕਰਕੇ ਵਿਹਲ ਮਿਲ ਜਾਂਦੀ ਸੀ ਤੇ ਉਸ ਵਿਹਲ ਨੂੰ ਲੰਬੇ ਤੇ ਥਕਾ ਦੇਣ ਵਾਲੇ ਕਰਮ ਕਰਕੇ ਵਰਤਿਆ ਜਾ ਸਕਦਾ ਸੀ, ਪਰ ਅੱਜ ਦੇ ਤਕਾਜ਼ਿਆਂ ਨੂੰ ਪੂਰਾ ਕਰਨਾ ਔਖਾ ਹੈ :

**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ,**
**ਕਲਿ ਮਹਿ ਕੀਰਤਿ ਹਰਿ ਨਾਮਾ ॥** *(ਬਿਲਾਵਲੁ ਮਹਲਾ ੫, ਪੰਨਾ 797)*

ਯਥਾ :

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥**
*(ਗਉੜੀ ਬੈਰਾਗਣਿ, ਸ੍ਰੀ ਰਵਿਦਾਸ ਜੀ, ਪੰਨਾ 346)*

ਸਮੇਂ ਦੀ ਧਾਰਾ ਨੂੰ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਕੀਰਤਨ ਦੀ ਦਾਤ ਸਿੱਖ ਜਗਤ ਨੂੰ ਬਖ਼ਸ਼ੀ। ਗਾਉਂਦੇ ਹੋਏ ਪ੍ਰਭੂ ਨੂੰ ਮਿਲਣਾ ਹੈ, ਪਰ ਪਹਾੜੀ ਪਗਡੰਡੀਆਂ ਦੇ ਥਕਾ ਦੇਣ ਵਾਲੇ ਰਸਤੇ ਨੂੰ ਇਕ ਪਾਸੇ ਰੱਖ ਕੇ ਸ਼ਾਹਰਾਹ (ਰਾਜ ਪਥ) 'ਤੇ ਮਨੁੱਖਤਾ ਨੂੰ ਤੋਰਿਆ :

**ਗੁਰਮੁਖ ਗਾਡੀ ਰਾਹੁ ਚਲੰਦਾ ॥** *(ਭਾਈ ਗੁਰਦਾਸ ਜੀ, ਵਾਰ 40, ਪਉੜੀ 11)*

ਜਿਹੜੇ ਕਰਮ ਸਾਨੂੰ ਦ੍ਰਿੜ੍ਹਾਏ ਉਹ ਸਰੀਰ, ਸਮਾਜ ਤੇ ਆਤਮਾ ਵਾਸਤੇ ਸੁਖ ਪ੍ਰਾਪਤੀ ਦਾ ਵਸੀਲਾ ਹਨ :

**ਨਾਮੁ ਦਾਨੁ ਇਸਨਾਨੁ ਦਿੜਾਇਆ ॥** *(ਸਿਰੀਰਾਗੁ ਮਹਲਾ ੫, ਪੰਨਾ 74)*

ਦਾਨ ਨਾਲ ਸਮਾਜ ਦੇ ਹੀਨ ਯਾ ਧਰਮ ਤਾਮੀਰ ਵਿਚ ਮਦਦ ਮਿਲਦੀ ਹੈ। ਇਸ਼ਨਾਨ ਸਰੀਰ ਵਾਸਤੇ ਸੁਵਸਥਦਾਇਕ ਹੈ। ਨਾਮ ਨਾਲ ਆਤਮਿਕ ਖੇੜਾ ਮਿਲਦਾ ਹੈ। ਮਹਾਂਪੁਰਸ਼ਾਂ ਦੇ ਅਧਿਆਤਮ ਪਾਂਧੀਆਂ ਨੂੰ ਦ੍ਰਿੜ੍ਹਾਏ ਗਏ ਕਰਮਾਂ ਵਿੱਚੋਂ ਗੁਰੂ ਨਾਨਕ ਦੇਵ ਜੀ ਦੇ ਦ੍ਰਿੜ੍ਹਾਏ ਕਰਮ ਅਤੀ ਉੱਤਮ ਹਨ ਤੇ ਫਲਦਾਇਕ ਹਨ। ਜੋ ਵੱਡੀ ਦੇਣ ਸੰਸਾਰ ਦੀ ਝੋਲੀ ਵਿਚ ਪਾਵੇ, ਉਹ ਵੱਡਾ ਹੈ।

ਗੁਰੂ ਨਾਨਕ ਦੇਵ ਜੀ ਦੀ ਸੰਸਾਰ ਨੂੰ ਇਹ ਬਹੁਤ ਵੱਡੀ ਦਿੱਤੀ ਦਾਤ ਹੈ।

# ਸੁਚਿ ਹੋਵੈ ਤਾ ਸਚੁ ਪਾਈਐ

ਸੱਚ, ਸੁੱਚ ਦੇ ਹੀ ਆਸਨ 'ਤੇ ਬਿਰਾਜਮਾਨ ਹੁੰਦਾ ਹੈ। ਆਦਿ ਕਾਲ ਤੋਂ ਮਨੁੱਖ ਦੇ ਅਚੇਤਨ ਵਿਚ ਇਹ ਖ਼ਿਆਲ ਰਿਹਾ ਹੈ ਕਿ ਸੁੱਚ ਸਰੀਰਕ ਤੇ ਮਾਨਸਿਕ ਤੌਰ 'ਤੇ ਪ੍ਰਫੁੱਲਤ ਕਰਦੀ ਹੈ। ਬਾਹਰ ਦੀ ਮੈਲ ਨੂੰ ਧੋ ਕੇ ਸੁੱਚਾ ਹੋਣ ਦਾ ਚਾਅ ਪੰਛੀਆਂ ਤੇ ਪਸ਼ੂਆਂ ਵਿਚ ਵੀ ਵੇਖਣ ਨੂੰ ਮਿਲਦਾ ਹੈ। ਪਸ਼ੂ ਤੇ ਪੰਛੀ ਵੀ ਛੱਪੜੀਆਂ ਤੇ ਦਰਿਆਵਾਂ ਵਿਚ ਮਲ-ਮਲ ਕੇ ਇਸ਼ਨਾਨ ਕਰਦੇ ਹਨ। ਇਸ਼ਨਾਨ ਨਾਲ ਸਰੀਰਕ ਸਫੁਰਤੀ ਤੇ ਮਾਨਸਿਕ ਤਾਜ਼ਗੀ ਮਿਲਦੀ ਹੈ। ਸਰੀਰਕ ਤਾਜ਼ਗੀ ਨਾਲ ਹੀ ਨਾਮ ਜਪਿਆ ਜਾ ਸਕਦਾ ਹੈ, ਇਸ ਵਾਸਤੇ ਨਾਮ ਨਾਲ ਇਸ਼ਨਾਨ ਦੀ ਦ੍ਰਿੜ੍ਹਤਾ ਸਤਿਗੁਰੂ ਜੀ ਨੇ ਕਰਾਈ :

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥**

*(ਸੋਰਠਿ ਮਹਲਾ ੫, ਪੰਨਾ 611)*

ਸਿਰਫ਼ ਬਾਹਰੀ ਸੁੱਚ ਨੂੰ ਸਭ ਕੁਛ ਸਮਝ ਲੈਣਾ ਤੇ ਇਸ ਬਾਹਰੀ ਸੁੱਚਤਾ ਦਾ ਹੀ ਮਾਣ ਕਰੀ ਜਾਣਾ, ਇਹ ਨਾ-ਸਮਝੀ ਹੈ। ਇਹ ਨਾ-ਸਮਝੀ ਵੀ ਭਾਰਤ ਵਿਚ ਬਹੁਤ ਪੁਰਾਣੀ ਚਲੀ ਆਂਵਦੀ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਬਾਹਰੀ ਸੁੱਚਤਾ ਨੂੰ ਪ੍ਰਭੂ-ਪ੍ਰਾਪਤੀ ਦਾ ਆਧਾਰ ਸਮਝਣ ਦੀ ਖੁੱਲ੍ਹੇ ਤੌਰ 'ਤੇ ਵਿਰੋਧਤਾ ਕੀਤੀ। ਇਹ ਸਰੀਰ ਵਾਸਤੇ ਤਾਂ ਲਾਭਕਾਰੀ ਹੋ ਸਕਦੀ ਹੈ, ਪਰ ਆਤਮਕ ਆਨੰਦ ਸਿਰਫ਼ ਇਸ ਬਾਹਰੀ ਸੁੱਚਤਾ ਦੇ ਆਸਰੇ 'ਤੇ ਨਹੀਂ ਮਾਣਿਆ ਜਾ ਸਕਦਾ। ਬਾਹਰੀ ਸੁੱਚ ਦੇ ਸੰਸਕਾਰ ਇਤਨੇ ਪ੍ਰਬਲ ਹਨ ਕਿ ਇਸ ਤੋਂ ਸਿੱਖ ਜਗਤ ਵੀ ਨਹੀਂ ਬਚ ਸਕਿਆ ਤੇ ਸਿੱਖ ਜਗਤ ਵਿਚ ਵੀ ਬਾਹਰੀ ਸੁੱਚ ਨੂੰ ਹੀ ਕਈ ਪ੍ਰਧਾਨਤਾ ਦੇਣ ਲੱਗ ਪਏ ਹਨ, ਜੋ ਸਿਰਫ਼ ਬ੍ਰਾਹਮਣਾਂ ਦਾ ਪੁਰਾਣਿਕ ਮੱਤ ਸੀ ਤੇ ਜੀਵਨ ਸੱਚਾਈ 'ਤੇ ਪੂਰਾ ਨਹੀਂ ਉਤਰਿਆ ਸੀ, ਬਲਕਿ ਕੌਮ ਨੂੰ ਘਾਤਕ ਨੁਕਸਾਨ ਪਹੁੰਚਾਣ ਵਿਚ ਹੀ ਅੱਗੇ ਰਿਹਾ ਹੈ। ਬ੍ਰਾਹਮਣ ਕੁਛ ਕ੍ਰਿਤੀ ਲੋਕਾਂ ਨੂੰ ਸ਼ੂਦਰ ਕਹਿੰਦਾ ਸੀ ਤੇ ਉਨ੍ਹਾਂ ਦੀ ਛਾਇਆ ਤੇ ਉਨ੍ਹਾਂ ਦੇ ਹੱਥੋਂ ਕੁਛ ਗ੍ਰਹਿਣ ਕਰਨਾ ਵਰਜਿਤ ਸਮਝਦਾ ਸੀ। ਜੇ ਕਿਸੇ ਵਸਤੂ ਨੂੰ ਐਸੇ ਮਨੁੱਖਾਂ ਦਾ ਹੱਥ ਵੀ ਲੱਗ ਜਾਵੇ ਤਾਂ ਭ੍ਰਸ਼ਟ ਹੋ ਗਿਆ ਮੰਨਦਾ ਸੀ। ਬ੍ਰਾਹਮਣਾਂ ਨੂੰ ਤਾਂ ਸਹਿਜੇ-ਸਹਿਜੇ ਮਤ ਆ ਰਹੀ ਹੈ, ਤੇ ਘਾਤਕ ਨੁਕਸਾਨ ਜੋ ਹੋਏ ਸਨ, ਉਹ

ਦਿੱਸ ਰਹੇ ਹਨ, ਪਰ ਹੁਣ ਇਹ ਛੂਆਛਾਤ ਕੁਛ ਸਿੱਖ ਜਗਤ ਵਿਚ ਪ੍ਰਚਲਿਤ ਹੋ ਰਹੀ ਹੈ। ਆਪਣੀ ਮਤ ਅਨੁਸਾਰ ਕੁਛ ਖ਼ਾਸ ਵਿਅਕਤੀਆਂ ਤੋਂ ਬਿਨਾਂ ਬਾਕੀ ਸਾਰੇ ਅਛੂਤ ਹਨ ਤੇ ਉਨ੍ਹਾਂ ਦੇ ਹੱਥ ਦੀ ਕੋਈ ਵਸਤੂ ਗ੍ਰਹਿਣ ਕਰਨੀ ਚੰਗੀ ਨਹੀਂ ਸਮਝਦੇ। ਜਿਸ ਅਛੂਤ-ਪੁਣੇ ਨੂੰ ਦਾਇਮੀ ਰੋਗ ਸਮਝ ਕੇ ਸਤਿਗੁਰੂ ਜੀ ਨੇ ਸਿੱਖ ਜਗਤ ਵਿੱਚੋਂ ਕੱਢ ਦਿੱਤਾ ਸੀ, ਉਸੇ ਹੀ ਦੀਰਘ ਰੋਗ ਨੂੰ ਲਿਆਵਣ ਦੇ ਯਤਨ ਕੀਤੇ ਜਾ ਰਹੇ ਹਨ ਤੇ ਇਸ ਰੋਗ ਦੇ ਪੁਰਾਣੇ ਸੰਸਕਾਰ ਫਿਰ ਅੰਕੁਰਿਤ ਹੋ ਰਹੇ ਹਨ। ਕਿਸੇ ਦੇ ਹੱਥੋਂ ਪਾਣੀ ਨਹੀਂ ਪੀਣਾ, ਆਪਣੇ ਦਾਇਰੇ ਤੋਂ ਪਰੇ ਹੋਏ ਮਨੁੱਖ ਤੋਂ ਦੇਗ (ਪ੍ਰਸ਼ਾਦ) ਨਹੀਂ ਲੈਣੀ ਤੇ ਐਸੇ ਮਨੁੱਖ ਦਾ ਕਿਸੇ ਖਾਣ ਪੀਣ ਵਾਲੀ ਵਸਤੂ ਨੂੰ ਹੱਥ ਲੱਗ ਜਾਵੇ ਤਾਂ ਅਪਵਿੱਤਰ ਸਮਝ ਕੇ ਸੁੱਟ ਦੇਣੀ ਇਤਿਆਦਿਕ ਇਹ ਰੋਗ ਪ੍ਰਚਲਿਤ ਹੋ ਰਹੇ ਹਨ। ਪੰਕਤੀ ਇਹ ਅੱਗੇ ਕੀਤੀ ਜਾਂਦੀ ਹੈ, ਆਪਣਾ ਪੱਖ ਪੂਰਨ ਲਈ :

**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**

*(ਸਲੋਕ ਮ: ੧, ਪੰਨਾ 790)*

ਪਰ ਬੇ-ਦੀਨ ਤਾਂ ਉਹ ਹੈ ਜੋ ਸਿਫ਼ਤ ਦੀ ਸਾਰ ਨਹੀਂ ਜਾਣਦਾ। ਜੋ ਸਿਫ਼ਤਿ-ਸਾਲਾਹ ਕਰਨਾ ਜਾਣਦਾ ਹੈ ਤੇ ਕਰ ਰਿਹਾ ਹੈ, ਉਸ ਨੂੰ ਬੇ-ਦੀਨ ਕਿਸ ਤਰ੍ਹਾਂ ਆਖੋਗੇ ? ਹਾਂ, ਇਕ ਨਿਮਾਜ਼ ਪੜ੍ਹ ਕੇ ਸਿਫ਼ਤ ਕਰ ਰਿਹਾ ਹੈ। ਇਕ ਸਮਾਧੀ ਲਾ ਕੇ ਸਿਫ਼ਤ ਕਰ ਰਿਹਾ ਹੈ। ਸਿਫ਼ਤ ਕਰਨ ਵਾਲੇ ਨੂੰ ਬੇ-ਦੀਨ ਨਹੀਂ ਆਖਿਆ ਜਾ ਸਕਦਾ। ਫ਼ਰੀਦ, ਕਬੀਰ, ਨਾਮਦੇਵ ਜੀ ਦੇ ਸਿਫ਼ਤਿ-ਸਾਲਾਹ ਕਰਨ ਦੇ ਆਪਣੇ-ਆਪਣੇ ਢੰਗ ਸਨ।

ਹੁਣ ਇਹ ਧਾਰਨਾ ਤਾਂ ਮਨਮੱਤ ਹੋਵੇਗੀ, ਕਿ ਜੋ ਸਾਡੇ ਢੰਗ ਨਾਲ ਸਿਫ਼ਤਿ-ਸਾਲਾਹ ਨਹੀਂ ਕਰਦਾ, ਉਹ ਅਛੂਤ ਤੇ ਮਨਮੁਖ ਹੈ।

ਗੁਰੂ ਨਾਨਕ ਦੇਵ ਜੀ ਦੀ ਇਸ ਪੰਕਤੀ ਨੂੰ ਸਮਝਣ ਵਿਚ ਕੁਝ ਸੱਜਣਾਂ ਨੂੰ ਟਪਲਾ ਲੱਗਿਆ ਹੈ :

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥** *(ਵਾਰ ਆਸਾ ਮ: ੧, ਪੰਨਾ 472)*

ਸੱਚ ਦੀ ਪ੍ਰਾਪਤੀ ਵਾਸਤੇ ਸੁੱਚ ਦਾ ਹੋਣਾ ਅਤੀ ਲਾਜ਼ਮੀ ਹੈ, ਪਰ ਸੁੱਚ ਕੀ ਹੈ ਤੇ ਸੁੱਚੇ ਕਿਸ ਤਰ੍ਹਾਂ ਹੋ ਸਕੀਦਾ ਹੈ, ਇਹ ਸਮਝਣਾ ਪਵੇਗਾ। ਪਾਣੀ ਤਾਂ ਸਿਰਫ਼ ਤਨ ਸਾਫ਼ ਕਰਦਾ ਹੈ, ਮਨ ਨਹੀਂ। ਜੇਕਰ ਪਾਣੀ ਤੋਂ ਮਨ ਵੀ ਸਾਫ਼ ਹੋ ਸਕਦਾ ਹੈ ਤਾਂ ਫਿਰ ਇਹ ਬਹੁਤ ਸਸਤੀ ਗੱਲ ਹੋ ਜਾਵੇਗੀ :

**ਮਨਿ ਮੈਲੈ ਸਭੁ ਕਿਛੁ ਮੈਲਾ,**
**ਤਨਿ ਧੋਤੈ ਮਨੁ ਹਛਾ ਨ ਹੋਇ ॥** *(ਵਾਰ ਆਸਾ ਮ: ੩, ਪੰਨਾ 558)*

ਮਨ ਨੂੰ ਸੁੱਚਾ ਕਰਨ ਦੇ ਜੋ ਹੋਰ ਪੁਰਾਣੇ ਵਸੀਲੇ ਮੌਜੂਦ ਸਨ, ਉਨ੍ਹਾਂ ਨਾਲ ਜਗਤ ਗੁਰੂ ਬਾਬਾ ਸਹਿਮਤ ਨਹੀਂ ਹੋਏ। ਜਿਵੇਂ ਕਿ ਇਹ ਧਾਰਨਾ ਸੀ—ਰਾਗ ਗਾਉਣ ਨਾਲ ਵੇਦਾਂ ਦਾ ਪਾਠ ਕਰਨਾ ਤੇ ਵਿਦਵਾਨ ਬਣ ਜਾਣਾ, ਚੰਦ੍ਰਮਾਂ ਤੇ ਸੂਰਜ ਦੇ ਵੱਖ ਵੱਖ ਪੁਰਬ—ਜੈਸਾ ਕਿ ਸੰਗਰਾਂਦ, ਪੂਰਨਮਾਸ਼ੀ, ਮੱਸਿਆ, ਸੂਰਜ ਗ੍ਰਹਿਣ, ਚੰਦ੍ਰ ਗ੍ਰਹਿਣ, ਇਤਿਆਦਿਕ ਮਨਾਉਣੇ, ਧਰਤੀ ਵਿਚ ਗੁਫ਼ਾ ਬਣਾ ਬੈਠਣਾ ਜਾਂ ਜਲ ਧਾਰਾ ਕਰਨੀ, ਅੰਨ ਦਾ ਦਾਨ ਕਰਨਾ ਤੇ ਤੀਰਥਾਂ ਦਾ ਇਸ਼ਨਾਨ ਕਰਨਾ ਤੇ ਇੰਦਰ ਦੇਵਤੇ ਦੀ ਪੂਜਾ ਕਰਨ ਨਾਲ ਮਨ ਦੀ ਪਵਿੱਤਰਤਾ ਸਮਝ ਲਈ ਜਾਂਦੀ ਸੀ।

ਗੁਰੂ ਨਾਨਕ ਦੇਵ ਜੀ ਦਾ ਇਹ ਕੌਲ ਹੈ ਕਿ ਇਸ ਸਭ ਕੁਛ ਨਾਲ ਮਨ ਨਹੀਂ ਸੁੱਚਾ ਹੁੰਦਾ :

**ਜੂਠਿ ਨ ਰਾਗੀ ਜੂਠਿ ਨ ਵੇਦੀ॥**
**ਜੂਠਿ ਨ ਚੰਦ ਸੂਰਜ ਕੀ ਭੇਦੀ॥**
**ਜੂਠਿ ਨ ਅੰਨੀ ਜੂਠਿ ਨ ਨਾਈ॥**
**ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥**
**ਜੂਠਿ ਨ ਧਰਤੀ ਜੂਠਿ ਨ ਪਾਣੀ॥**
**ਜੂਠਿ ਨ ਪਉਣੈ ਮਾਹਿ ਸਮਾਣੀ॥**
**ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥**
**ਮੁਹਿ ਫੇਰਿਐ ਮੁਹੁ ਜੂਠਾ ਹੋਇ॥**

*(ਸਾਰੰਗ ਕੀ ਵਾਰ, ਸਲੋਕ ਮ: ੧, ਪੰਨਾ 1240)*

ਧਿਆਨ ਸਾਧਨਾ ਕਰਨ ਵਾਲਾ ਗਿਆਨ ਨਾਲ ਪਵਿੱਤਰ ਹੋਵੇਗਾ। ਯੋਗ ਸਾਧਨਾ ਕਰਨ ਵਾਲਾ ਜਤ ਨਾਲ ਸੁੱਚਾ ਹੋਵੇਗਾ। ਬ੍ਰਾਹਮਣ ਸੰਤੋਖੀ ਬ੍ਰਿਤੀ ਵਾਲਾ ਹੋਵੇ ਔਰ ਗ੍ਰਹਿਸਤੀ ਉੱਚਾ ਇਖ਼ਲਾਕ ਤੇ ਉਪਕਾਰੀ ਤੇ ਦਾਨੀ ਸੁਭਾ ਦਾ ਹੋਵੇ, ਹੁਕਮਰਾਨ ਇਨਸਾਫ਼ ਕਰਨ ਨਾਲ ਸੁੱਚਾ ਹੋਵੇਗਾ। ਨਾਮ ਜਪਦੇ ਹੋਏ ਜੋ ਉਪਰੋਕਤ ਕਰਮਾਂ ਦੇ ਧਾਰਨੀ ਹੋਵਣਗੇ, ਉਹੀ ਸੁੱਚੇ ਹੋ ਸਕਣਗੇ ਤੇ ਉਨ੍ਹਾਂ ਨੂੰ ਹੀ ਸੱਚ ਦੀ ਪ੍ਰਾਪਤੀ ਹੋਵੇਗੀ।

ਸੱਚ ਦੀ ਪ੍ਰਾਪਤੀ ਨਾਲ ਹਿਰਦਾ ਵਿਸ਼ਾਲ ਹੋ ਜਾਂਦਾ ਹੈ—ਦੂਰ-ਦ੍ਰਿਸ਼ਟ ਹੋਵੇਗਾ, ਸਭਨਾਂ ਨਾਲ ਪਿਆਰ ਰੱਖੇਗਾ ਤੇ ਸਰਬੱਤ ਦਾ ਭਲਾ ਮੰਗੇਗਾ। ਤੰਗ-ਦਿਲੀ ਉਸ ਵਿਚ ਨਹੀਂ ਹੋਵੇਗੀ। ਜੋ ਅਜੇ ਸੰਸਾਰ ਨਾਲ ਸੰਬੰਧ ਜੋੜਨ ਵਿਚ ਅਸਮਰੱਥ ਹੈ, ਉਹ ਸੰਸਾਰ ਨਾਲ ਕਿਸ ਤਰ੍ਹਾਂ ਸੰਬੰਧ ਅਸਥਾਪਨ ਕਰੇਗਾ ? ਸਾਰੇ ਫੋਕਟ ਕਰਮ ਜੋ ਗਿਆਨ-ਹੀਣੇ ਹਨ, ਦਾ ਤਿਆਗੀ ਹੋਵੇਗਾ, ਐਸਾ ਮਨੁੱਖ ਹੀ ਸੁੱਚਾ ਹੈ। ਸੁੱਚਾ ਮਨੁੱਖ ਜੇ ਕਿਸੇ ਵਸਤੂ ਨੂੰ ਹੱਥ ਲਾਵੇ ਤਾਂ ਪਵਿੱਤਰ ਕਰ

ਦੇਵੇਗਾ। ਜਿਥੇ ਚਰਨ ਰੱਖੇਗਾ, ਥਾਂ ਪਵਿੱਤਰ ਹੋਵੇਗੀ। ਉਸ ਨੂੰ ਕੋਈ ਅਪਵਿੱਤਰ ਨਹੀਂ ਕਰ ਸਕੇਗਾ। ਐਸੇ ਮਨੁੱਖ ਸਦਾ ਸੁੱਚੇ ਹਨ:

**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥**
**ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ॥**

*(ਬਸੰਤੁ ਹਿੰਡੋਲੁ, ਸ੍ਰੀ ਕਬੀਰ ਜੀ, ਪੰਨਾ 1195)*

ਸੱਚ ਦੀ ਧਾਰਨਾ, ਸੱਚ ਦੀ ਵਿਚਾਰ ਹੀ ਮਨੁੱਖ ਨੂੰ ਸੁੱਚਾ ਕਰ ਦੇਂਦੀ ਹੈ ਤੇ ਉਹ ਮੈਲਾ ਨਹੀਂ ਹੁੰਦਾ।

# ਆਸਾ ਮਾਹਿ ਨਿਰਾਸੁ ਵਲਾਏ
# ਨਿਹਚਉ ਨਾਨਕ ਕਰਤੇ ਪਾਏ

ਸੁਆਸਾਂ ਦੀ ਡੋਰੀ ਨਾਲ ਹੀ ਆਸਾ ਦੀ ਡੋਰੀ ਤਾਣੇ-ਪੇਟੇ ਦੀ ਤਰ੍ਹਾਂ ਜੁੜੀ ਹੈ। ਸੁਆਸਾਂ ਦੀ ਡੋਰੀ ਟੁੱਟ ਜਾਣ 'ਤੇ ਵੀ ਆਸਾ ਦੀ ਡੋਰੀ ਨਹੀਂ ਟੁੱਟਦੀ। ਉਹ ਆਸਾ ਸੁਆਸਾਂ ਦੀ ਡੋਰੀ ਨੂੰ ਕਿਸੇ ਹੋਰ ਨਵ-ਜੀਵਨ ਨਾਲ ਜੁੜਨ ਵਿਚ ਸਮਰੱਥ ਹੋ ਜਾਂਦੀ ਹੈ। ਸਾਡੀ ਆਸਾ ਜਿਥੇ ਤਕ ਪਸਰੀ ਹੋਈ ਹੈ, ਸਾਡਾ ਸੰਸਾਰ ਓਥੇ ਤਕ ਹੀ ਹੈ। ਹਰ ਨਵਾਂ ਪਲ, ਨਵਾਂ ਦਿਨ ਕਿਸੇ ਨਵੀਂ ਆਸਾ ਨੂੰ ਜਨਮ ਦੇਂਦਾ ਹੈ। ਸੁਆਸ ਰੋਜ਼ ਘਟਦੇ ਜਾਂਦੇ ਹਨ, ਆਸਾ ਰੋਜ਼ ਵਧਦੀ ਜਾਂਦੀ ਹੈ। ਸੁਆਸ ਘਟ ਕੇ ਖ਼ਤਮ ਹੋ ਜਾਂਦੇ ਹਨ, ਪਰ ਆਸਾ ਆਪਣੀ ਪੂਰਤੀ ਵਾਸਤੇ ਨਵੇਂ ਜੀਵਨ ਦੀ ਸਿਰਜਨਾ ਕਰ ਲੈਂਦੀ ਹੈ:

**ਦੁਬਿਧਾ ਬਾਧਾ ਆਵੈ ਜਾਇ॥** *(ਮਾਝ ਮ: ੧, ਪੰਨਾ 109)*

ਆਸਾ ਜਦ ਤਕ ਪੂਰਨ ਨਾ ਹੋਵੇ, ਜੀਵਨ ਅਧੂਰਾ ਰਹਿੰਦਾ ਹੈ।

ਅਧੂਰਾ ਜੀਵਨ ਪੂਰਾ ਹੋਣ ਵਾਸਤੇ ਨਵੇਂ ਜੀਵਨ ਦੀ ਘਾੜਤ ਘੜ ਲੈਂਦਾ ਹੈ। ਅਸੀਂ ਮਰੇ ਹੋਏ ਬੰਦੇ ਨੂੰ ਕਹਿ ਦੇਂਦੇ ਹਾਂ ਕਿ ਪੂਰਾ ਹੋ ਗਿਆ, ਜਦ ਕਿ ਉਹ ਅਧੂਰਾ ਹੀ ਜੰਮਿਆ ਹੈ। ਪੂਰਨ ਹੋਣ ਦੀ ਬਹੁਤ ਵੱਡੀ ਤਾਂਘ ਹੈ ਤੇ ਸੁਆਸਾਂ ਦੀ ਡੋਰੀ ਟੁੱਟਣ ਨਾਲ ਕੋਈ ਪੂਰਾ ਨਹੀਂ ਹੁੰਦਾ। ਪੂਰਨ ਨਾਲ ਜੁੜ ਕੇ ਹੀ ਪੂਰਾ ਹੋ ਸਕੀਦਾ ਹੈ।

ਪਿਛਲੇ ਜਨਮ ਦੀਆਂ ਅਧੂਰੀਆਂ ਖ਼ਾਹਿਸ਼ਾਂ ਨੇ ਇਹ ਜਨਮ ਦਿੱਤਾ ਹੈ ਤੇ ਹੁਣ ਕੀ ਅਧੂਰੀਆਂ ਇੱਛਾਵਾਂ ਅਗਲਾ ਜਨਮ ਧਾਰਨ ਕਰਨਗੀਆਂ ? ਸਿਰਫ਼ ਤਨ ਵਿੱਚੋਂ ਦਮ ਹੀ ਨਹੀਂ ਨਿਕਲਦੇ ਬਲਕਿ ਦਮਾਂ ਦੇ ਨਾਲ ਇੱਛਾਵਾਂ ਵੀ ਬਾਹਰ ਨਿਕਲਦੀਆਂ ਹਨ:

*ਹਜ਼ਾਰੋਂ ਖ਼ਾਹਿਸ਼ੇਂ ਸਾਥ ਲੇਕਰ ਦਮ ਨਿਕਲਤਾ ਹੈ।*

ਆਸਾ ਪੂਰੀ ਹੋ ਜਾਵੇ ਤਾਂ ਨਵੀਆਂ ਆਸਾਂ ਜਨਮ ਲੈ ਲੈਂਦੀਆਂ ਹਨ। ਜੇ ਨਾ ਪੂਰੀਆਂ ਹੋਵਣ ਤਾਂ ਦੁਖ ਪੀੜਾ ਹੁੰਦੀ ਹੈ। ਆਸਾ ਦੀ ਹੋਂਦ ਦੁੱਖਾਂ ਨੂੰ ਹੀ ਜਨਮ ਦੇਂਦੀ ਹੈ:

**ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥**
**ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ॥** *(ਪੰਨਾ 1249)*

ਕਹਿੰਦੇ ਹਨ ਕਿ ਈਸ਼ਵਰ ਸਭ ਦੀਆਂ ਸਾਰੀਆਂ ਆਸਾਂ ਪੂਰੀਆਂ ਕਰਦਾ ਹੈ। ਪਰ ਜੀਵਨ ਛੋਟਾ ਹੈ ਤੇ ਆਸਾਂ ਬਹੁਤ ਹਨ ਤਾਂ ਫਿਰ ਰਹਿੰਦੀਆਂ ਆਸਾਂ ਦੀ ਪੂਰਤੀ ਵਾਸਤੇ ਉਹ ਦੂਜਾ ਜਨਮ ਦੇ ਦੇਂਦਾ ਹੈ। ਫਿਰ ਹੋਰ ਨਵੀਆਂ ਆਸਾਂ ਪੈਦਾ ਹੋ ਜਾਂਦੀਆਂ ਹਨ ਤੇ ਕੁਛ ਪਿਛਲੇ ਜਨਮ ਦੀਆਂ ਬਾਕੀ ਹੁੰਦੀਆਂ ਹਨ, ਫਿਰ ਉਨ੍ਹਾਂ ਦੀ ਪੂਰਤੀ ਵਾਸਤੇ ਹੋਰ ਜਨਮ। ਇਸ ਤਰ੍ਹਾਂ ਨਾ ਖ਼ਤਮ ਹੋਣ ਵਾਲਾ ਜਨਮ-ਮਰਨ ਦਾ ਸਿਲਸਿਲਾ ਚੱਲ ਪੈਂਦਾ ਹੈ, ਜੋ ਕਦੀ ਮੁੱਕਣ ਵਿਚ ਨਹੀਂ ਆਂਵਦਾ।

ਰਾਜ-ਯੋਗੀ ਭਰਥਰੀ ਦਾ ਕਹਿਣਾ ਹੈ ਕਿ ਆਸਾ ਨਦੀ ਵਿਚ ਸੰਕਲਪਾਂ ਦਾ ਜਲ ਹੈ, ਤ੍ਰਿਸ਼ਨਾ ਦੇ ਤਰੰਗ ਹਨ, ਵਿਆਕੁਲਤਾ ਉਸ ਦੀ ਗਹਿਰਾਈ ਹੈ।

ਇੱਛਾ ਦੇ ਪੈਦਾ ਹੁੰਦਿਆਂ ਹੀ ਸੰਕਲਪਾਂ ਦਾ ਵੇਗ ਚੱਲ ਪੈਂਦਾ ਹੈ। ਸੰਕਲਪਾਂ ਦਾ ਇਹ ਤੀਖਣ ਵੇਗ ਤ੍ਰਿਸ਼ਨਾ ਨੂੰ ਜਨਮ ਦੇਂਦਾ ਹੈ ਤੇ ਤ੍ਰਿਸ਼ਨਾ ਦੇ ਵਧਣ ਨਾਲ ਵਿਆਕੁਲਤਾ ਵਧਦੀ ਹੈ। ਭਰਥਰੀ ਕਹਿੰਦੇ ਹਨ ਕਿ ਇਸ ਆਸਾ-ਰੂਪੀ ਨਦੀ ਦੇ ਕੰਢੇ ਇਕ ਧੀਰਜ ਦਾ ਦਰੱਖ਼ਤ ਹੈ, ਪਰ ਜਦ ਆਸਾ ਨਦੀ ਵਿਚ ਸੰਕਲਪਾਂ ਦਾ ਵੇਗ ਵਧਦਾ ਹੈ ਤਾਂ ਤ੍ਰਿਸ਼ਨਾ ਦੀਆਂ ਲਹਿਰਾਂ ਦੇ ਉਛੱਲ ਨਾਲ ਵਿਆਕੁਲਤਾ ਦੀ ਗਹਿਰਾਈ ਵੀ ਵਧਦੀ ਹੈ। ਇਸ ਤਰ੍ਹਾਂ ਇਹ ਧੀਰਜ ਦਾ ਦਰੱਖ਼ਤ ਵੀ ਨਦੀ ਦੀਆਂ ਲਹਿਰਾਂ ਵਿਚ ਵਗ ਜਾਂਦਾ ਹੈ।

ਬੁੱਧੀ-ਰੂਪੀ ਨੌਕਾ ਦੇ ਆਸਰੇ 'ਤੇ ਇਸ ਨਦੀ ਤੋਂ ਪਾਰ ਹੋਣਾ ਵੀ ਔਖਾ ਹੈ। ਇਹ ਨਦੀ ਬੁੱਧੀ-ਰੂਪ ਨੌਕਾ ਨੂੰ ਗ਼ਰਕ ਕਰ ਦੇਂਦੀ ਹੈ। ਆਪਣੀ ਬੁੱਧ ਦੇ ਆਸਰੇ 'ਤੇ ਬਚਣਾ ਅਸਮਰੱਥ ਹੋ ਜਾਂਦਾ ਹੈ। ਇਸ ਨਦੀ ਦੇ ਤੱਟ 'ਤੇ ਕਾਮ-ਪੰਛੀਆਂ ਦੀ ਭੀੜ ਹੈ ਤੇ ਮੋਹ ਦੀ ਬਹੁਤ ਗਹਿਰੀ ਘੁੰਮਣ-ਘੇਰੀ ਹੈ। ਇਕ ਦਫ਼ਾ ਕੋਈ ਇਸ ਘੁੰਮਣ-ਘੇਰੀ ਵਿਚ ਫਸ ਜਾਵੇ ਤਾਂ ਮਰਨ-ਪ੍ਰਯੰਤ ਹੀ ਦਿੱਸਦਾ ਹੈ। ਜਿਵੇਂ ਜੀਂਵਦਾ ਆਦਮੀ ਡੁੱਬ ਜਾਂਦਾ ਹੈ ਤੇ ਮੁਰਦੇ ਤੈਰਦੇ ਹਨ। ਜਨਮ ਸਮੇਂ ਮਾਂ ਦਾ ਮੋਹ, ਫਿਰ ਪਿਤਾ, ਭੈਣ ਭਾਈਆਂ ਦਾ ਮੋਹ, ਫਿਰ ਵੱਡਾ ਹੋਇਆ ਪਤਨੀ ਜਾਂ ਪਤੀ ਦਾ ਮੋਹ, ਫਿਰ ਬੱਚਿਆਂ ਦਾ ਮੋਹ, ਧੰਨ-ਸੰਪ੍ਰਦਾਇ ਦਾ ਮੋਹ, ਫਿਰ ਪੋਤਰਿਆਂ ਦਾ ਮੋਹ, ਇਸ ਵਿਚ ਆਖ਼ਰੀ ਦਮ ਤਕ ਬੰਦਾ ਫਸਿਆ ਰਹਿੰਦਾ ਹੈ। ਇਹ ਮੋਹ ਮਾਨੋ ਘੁੰਮਣ-ਘੇਰੀ ਹੈ। ਇਸ ਨਦੀ ਦੇ ਚਿੰਤਾ-ਰੂਪੀ ਉੱਚੇ ਘਾਟ ਹਨ, ਇਸ ਵਾਸਤੇ ਇਸ ਨਦੀ ਤੋਂ ਪਾਰ ਹੋਣਾ ਅਤੀ ਕਠਿਨ ਹੈ। ਕੋਈ ਵਿਰਲਾ ਪਾਰ ਹੋ ਕੇ ਪਰਮਾਤਮਾ ਦੇ ਮਿਲਾਪ ਦਾ ਆਨੰਦ ਮਾਣਦਾ ਹੈ। ਉਰਾਰ ਸੰਸਾਰ ਹੈ, ਪਾਰ ਨਿਰੰਕਾਰ ਹੈ:

*ਆਸਾ ਨਾਮ ਸਰੀ ਮਨੋਰਾਜ ਨੀਰ ਭਰੀ,*
*ਤ੍ਰਿਸ਼ਨਾ ਤ੍ਰੰਗ ਖਰੀ ਬਿਆਕੁਲੀ ਗੰਭੀਰ ਹੈ।*
*ਧੀਰਜ ਕੋ ਡਰ ਹਾਰੀ ਬੁਧ ਨਾਵ ਕੋ ਨਿਵਾਰੀ,*
*ਭਵ ਸਿੰਧ ਗਤ ਵਾਰੀ ਬਿਧਤਾ ਸਮੀਰ ਹੈ।*
*ਮਦਨਾਦ ਖਗ ਭੀਰ ਰਾਗ ਦ੍ਵੈਖ ਗ੍ਰਾਹ ਗੀਰ,*
*ਮੋਹ ਚੱਕਰ ਯਾਂਕੋ ਨੀਰ ਜਾਰੇ ਵਾਂਕੋ ਸੀਰ ਹੈ।*
*ਊਚੇ ਚਿੰਤਾ ਤਟ ਤਾਂਤੇ ਤਰਨੀ ਕਠਨ,*
*ਯਾਂਤੇ ਭੋਗੀ ਤਾਂ ਮੋਹ ਬਹੇ ਯੋਗੀ ਬਹੇ ਪਾਰ ਤੀਰ ਹੈ।*

*(ਵੈਰਾਗ ਸ਼ਤਕ ਭਰਥਰੀ)*

ਸ਼ਬਦ-ਸੁਰਤ-ਧੁਨ ਧਿਆਨ ਦੀ ਅਗਰ ਸਾਧਨਾ ਕੀਤੀ ਜਾਵੇ ਤਾਂ ਇਸ ਤਰ੍ਹਾਂ ਨਾਮ-ਅਭਿਆਸ ਨਾਲ ਚੰਗੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ ਤੇ ਮਾੜੀਆਂ ਮਰ ਜਾਂਦੀਆਂ ਹਨ। ਇਸ ਤਰ੍ਹਾਂ ਭਗਤਾਂ ਦਾ ਮਨ ਨਿਰਇੱਛਤ ਹੋ ਜਾਂਦਾ ਹੈ, ਆਸਾ ਤੋਂ ਮੁਕਤ ਹੋ ਜਾਂਦੇ ਹਨ।

ਉਹ ਰਹਿੰਦੇ ਤਾਂ ਸੰਸਾਰ ਵਿਚ ਹਨ, ਪਰ ਸੰਸਾਰ ਦੀ ਆਸਾ ਤੋਂ ਮੁਕਤ ਹੁੰਦੇ ਹਨ। ਇਸ ਅਵਸਥਾ ਨੂੰ ਆਸਾ ਵਿਚ ਨਿਰਾਸ ਰਹਿਣਾ ਆਖਿਆ ਗਿਆ ਹੈ।

ਮਨੁੱਖ ਕੋਲ ਬਹੁਤੇ ਬੰਧਨ ਵਿਅਰਥ ਆਸਾ ਦੇ ਹੀ ਹਨ:

**ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥**
**ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥**

*(ਸੋਰਠਿ ਮਹਲਾ ੧, ਪੰਨਾ 635)*

ਆਸਾ-ਬੱਧ ਜੋ ਵੀ ਕਰਮ ਹਨ, ਸਭ ਬੰਧਨ ਹਨ ਔਰ ਬੰਧਨ ਆਸਾ ਦੇ ਵਧਣ ਨਾਲ ਵਧਦੇ ਜਾਂਦੇ ਹਨ। ਐਸੇ ਕਰਮਾਂ 'ਤੇ ਜੋ ਧਰਮ ਖੜਾ ਹੈ, ਉਸ ਨੂੰ ਪਾਖੰਡ ਕਹਿੰਦੇ ਹਨ:

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

*(ਸੂਹੀ ਮਹਲਾ ੫, ਪੰਨਾ 747)*

ਨਾਮ-ਅਭਿਆਸ ਮਨੁੱਖ ਦੇ ਮਨ ਨੂੰ ਕਾਮਨਾ-ਰਹਿਤ ਕਰ ਦੇਂਦਾ ਹੈ, ਉਹ ਕਰਮ ਤਾਂ ਕਰਦਾ ਹੈ, ਪਰ ਫਲ ਦੀ ਕੋਈ ਇੱਛਾ ਨਹੀਂ:

**ਕਰਮ ਕਰਤ ਹੋਵੈ ਨਿਹਕਰਮ॥**
**ਤਿਸੁ ਬੈਸਨੋ ਕਾ ਨਿਰਮਲ ਧਰਮ॥** *(ਗਉੜੀ ਸੁਖਮਨੀ ਮ: ੫, ਪੰਨਾ 274)*

ਜਦ ਇੱਛਾ-ਰਹਿਤ ਕਰਮ ਹੁੰਦੇ ਹਨ ਤਾਂ ਫਿਰ ਨਿਰਮਲ ਧਰਮ ਦੀ ਪ੍ਰਾਪਤੀ ਹੁੰਦੀ ਹੈ। ਐਸਾ ਮਨੁੱਖ ਹਰ ਵਕਤ ਧੰਨਵਾਦ ਨਾਲ ਭਰਿਆ ਰਹਿੰਦਾ ਹੈ। ਨਾਮ

ਚੰਗੀਆਂ ਇੱਛਾਵਾਂ ਪੂਰੀਆਂ ਕਰ ਦੇਂਦਾ ਹੈ ਤੇ ਸਾਰੀਆਂ ਮਾੜੀਆਂ ਇੱਛਾਵਾਂ ਨੂੰ ਮਾਰ ਦੇਂਦਾ ਹੈ। ਹਿਰਦੇ ਵਿਚ ਬ੍ਰਹਮ ਦਾ ਨਿਵਾਸ ਹੁੰਦਾ ਹੀ ਤਦ ਹੈ, ਜਦ ਹਿਰਦਾ ਇੱਛਾ-ਰਹਿਤ ਹੋਵੇ :

**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥**

*(ਸੋਰਠਿ ਮਹਲਾ ੯, ਪੰਨਾ 633)*

ਕਰਮ ਕਰਦਿਆਂ ਹੋਇਆਂ ਜਿਸ ਦੀ ਧਾਰਨਾ ਇਹ ਬਣ ਜਾਵੇ ਕਿ ਕਰਮਾਂ ਦੇ ਬੀਜ ਨੂੰ ਫਲ ਲੱਗਣ, ਤਾਂ ਧੰਨਵਾਦ, ਨਾ ਲੱਗਣ ਤਾਂ ਵੀ ਧੰਨਵਾਦ, ਨਾਲ ਹਿਰਦਾ ਭਰਿਆ ਹੋਵੇ ਤਾਂ ਨਿਸਚਿਤ ਹੀ ਉਸ ਨੂੰ ਕਰਤੇ ਪੁਰਖ ਦੀ ਪ੍ਰਾਪਤੀ ਹੋ ਜਾਂਦੀ ਹੈ :

**ਆਸਾ ਮਾਹਿ ਨਿਰਾਸੁ ਵਲਾਏ॥**
**ਨਿਹਚਉ ਨਾਨਕ ਕਰਤੇ ਪਾਏ॥** *(ਰਾਮਕਲੀ ਮਹਲਾ ੧, ਪੰਨਾ 877)*

# ਕਰਤੂਤਿ ਪਸੂ ਕੀ ਮਾਨਸ ਜਾਤਿ

ਪਸ਼ੂ ਪਛੜਿਆ ਹੋਇਆ ਹੈ ਤੇ ਰੁਕਿਆ ਹੋਇਆ ਹੈ। ਉਸ ਦੇ ਜੀਵਨ ਵਿਚ ਅਗਾਹਾਂ ਵੇਖਣ ਦੀ ਕੋਈ ਤਾਂਘ ਨਹੀਂ ਹੈ। ਇਨ੍ਹਾਂ ਪਸ਼ੂਆਂ ਵਿਚ ਕੁਛ ਤਾਂ ਅਤਿਅੰਤ ਤ੍ਰਿਗਦ ਹਨ ਤੇ ਉਨ੍ਹਾਂ ਦੀ ਜੀਵਨ-ਚਰਯਾ ਇਕ ਘ੍ਰਿਣਾ ਯੋਗ ਹੈ। ਮਨੁੱਖ ਇਨ੍ਹਾਂ ਜੂਨੀਆਂ ਵਿੱਚੋਂ ਵਿਕਾਸ ਕਰ ਕੇ ਸਹਿਜੇ-ਸਹਿਜੇ ਮਨੁੱਖਾ ਤਨ ਤਕ ਅੱਪੜਿਆ ਹੈ, ਪਰ ਇਹ ਵਿਕਾਸ ਸਰੀਰਕ ਹੈ। ਮਾਨਸਿਕ ਤੌਰ 'ਤੇ ਕੋਈ ਬਹੁਤ ਵਿਕਾਸ ਨਹੀਂ ਹੋਇਆ। ਇਸ ਦਾ ਕਾਰਨ ਉਹ ਪਸ਼ੂ-ਸੰਸਕਾਰ ਹਨ, ਜਿਨ੍ਹਾਂ ਵਿਚ ਇਹ ਕਈ ਜਨਮ ਤੇ ਕਈ ਸਦੀਆਂ ਰਿਹਾ ਹੈ। ਜਦ ਜੀਵ ਇਨ੍ਹਾਂ ਪਸ਼ੂ-ਸੰਸਕਾਰਾਂ ਤੋਂ ਮੁਕਤ ਹੁੰਦਾ ਹੈ, ਤਾਂ ਹੀ ਇਸ ਵਿਚ ਸੱਚੀ ਮਨੁੱਖਤਾ ਪ੍ਰਗਟ ਹੁੰਦੀ ਹੈ। ਮਨੁੱਖ ਅਗਰ ਆਪਣੇ ਅੰਦਰ ਮਨੁੱਖਤਾ ਪ੍ਰਗਟ ਕਰ ਸਕੇ ਤਾਂ ਦੇਵਤਾ ਬਣਨ ਦੇ ਦੁਆਰ ਖੁੱਲ੍ਹ ਜਾਂਦੇ ਹਨ ਤੇ ਦੇਵਤਾ ਬਣ ਜਾਵੇ ਤਾਂ ਪਰਮਾਤਮ-ਸਰੂਪ ਬਣਨ ਵਿਚ ਦੇਰ ਨਹੀਂ ਲੱਗਦੀ। ਮਨੁੱਖ ਦਾ ਪਸ਼ੂ ਹੋ ਜਾਣਾ ਅਤੀਤ ਦੀ ਪਕੜ ਹੈ, ਔਰ ਪਰਮਾਤਮਾ ਹੋ ਜਾਣਾ ਭਵਿੱਖ ਦੀ ਸੰਭਾਵਨਾ ਹੈ। ਜਿਨ੍ਹਾਂ ਗਲੀਆਂ ਵਿੱਚੋਂ ਮਨੁੱਖ ਲੰਘਦਾ ਹੈ, ਉਨ੍ਹਾਂ ਗਲੀਆਂ ਦੀ ਧੂੜ ਨਾਲ ਆ ਜਾਂਦੀ ਹੈ। ਜਿਸ ਜਿਸ ਜੂਨ ਵਿੱਚੋਂ ਮਨੁੱਖ ਲੰਘਿਆ ਹੈ, ਉਨ੍ਹਾਂ ਦੇ ਸੰਸਕਾਰ ਇਸ ਦੇ ਅੰਦਰ ਹਨ।

ਮਨੁੱਖ ਦਾ ਅੰਤਿਸ਼ਕਰਨ ਇਕ ਐਸਾ ਗੋਦਾਮ ਹੈ, ਜਿਸ ਵਿਚ ਜਨਮਾਂ ਜਨਮਾਂ ਦੇ ਸੰਸਕਾਰ ਪਏ ਹਨ। ਇਨ੍ਹਾਂ ਸੰਸਕਾਰਾਂ ਦੇ ਬੋਧ ਤੋਂ ਮੋਖ਼ਸ਼ ਪਾਉਣਾ ਹੀ ਜੀਵਨ ਦਾ ਲਕਸ਼ ਹੈ। ਇਕ ਬੀਜ ਵਿੱਚੋਂ ਇਕ ਹੀ ਵਸਤੂ ਪੈਦਾ ਹੁੰਦੀ ਹੈ—ਕਣਕ ਤੋਂ ਕਣਕ, ਛੋਲਿਆਂ 'ਚੋਂ ਛੋਲੇ ਤੇ ਮਕਈ ਵਿੱਚੋਂ ਮਕਈ ਪੈਦਾ ਹੁੰਦੀ ਹੈ, ਪਰ ਇਨਸਾਨ ਦਾ ਮਨ ਇਕ ਐਸਾ ਬੀਜ ਹੈ, ਜਿਸ ਵਿਚ ਬਹੁਤ ਕੁਛ ਪੈਦਾ ਹੋਣ ਦੀ ਸੰਭਾਵਨਾ ਛੁਪੀ ਹੋਈ ਹੈ। ਇਹ ਪਸ਼ੂ ਵੀ ਹੋ ਸਕਦਾ ਹੈ, ਇਹ ਇਨਸਾਨ ਵੀ ਹੋ ਸਕਦਾ ਹੈ। ਇਹ ਦੇਵਤਾ ਵੀ ਹੋ ਸਕਦਾ ਹੈ ਔਰ ਇਸ ਵਿਚ ਭਗਵਾਨ ਹੋਣ ਦੀ ਸਮਰੱਥਾ ਵੀ ਛੁਪੀ ਪਈ ਹੈ। ਮਨ ਰੱਖਣ ਵਾਲੇ ਨੂੰ ਮਨੁੱਖ ਕਹਿੰਦੇ ਹਨ। ਪਸ਼ੂ ਕੋਲ ਤਨ ਹੈ, ਮਨ ਨਹੀਂ। ਮਨ ਵਿਚ ਅਗਾਹਾਂ ਤੇ ਪਿਛਾਹਾਂ ਜਾਣ ਦੀ ਸਮਰੱਥਾ ਹੈ। ਮਨ ਅੱਗੇ ਚਲਾ ਜਾਵੇ ਤਾਂ ਮਨੁੱਖ ਦੇਵਤਾ

ਬਣ ਜਾਂਦਾ ਹੈ। ਜੇ ਪਿੱਛੇ ਜਾਵੇ ਤਾਂ ਪਸ਼ੂ ਬਣ ਜਾਂਦਾ ਹੈ। ਅਤੀਤ ਤੇ ਭਵਿੱਖ ਦੀ ਖਿੱਚ ਪੂਰਨ ਤੌਰ 'ਤੇ ਵਿਦਮਾਨ ਹੈ। ਅਤੀਤ ਦੀ ਯਾਦ ਤੇ ਭਵਿੱਖ ਦੀ ਚਿੰਤਾ ਸਿਰਫ਼ ਇਨਸਾਨ ਹੀ ਕਰ ਸਕਦਾ ਹੈ। ਜਿਥੇ ਭਵਿੱਖ ਦੀ ਚਿੰਤਾ ਨੇ ਕੁਛ ਅਗਾਂਹ-ਵਧੂ ਬ੍ਰਿਤੀਆਂ ਨੂੰ ਜਨਮ ਦਿੱਤਾ ਹੈ, ਉਥੇ ਅਤੀਤ ਦੀਆਂ ਯਾਦਾਂ ਨੇ ਮਨੁੱਖ ਨੂੰ ਪਿੱਛੇ ਖਿੱਚਿਆ ਹੈ।

ਪਿਛਲੀਆਂ ਪਸ਼ੂ-ਜੂਨਾਂ ਦੇ ਸੰਸਕਾਰ ਬਹੁਤ ਪ੍ਰਬਲ ਹਨ ਤੇ ਇਨ੍ਹਾਂ ਦੇ ਪ੍ਰਭਾਵ ਤੋਂ ਬਚਣ ਵਾਸਤੇ ਸਿਰਫ਼ ਪ੍ਰਭੂ-ਚਿੰਤਨ ਤੋਂ ਇਲਾਵਾ ਹੋਰ ਕੋਈ ਵਸੀਲਾ ਨਹੀਂ ਹੈ। ਜੈਸੇ-ਜੈਸੇ ਮਨੁੱਖੀ-ਜਗਤ ਵਿਚ ਪ੍ਰਭੂ-ਚਿੰਤਨ ਘਟਿਆ ਹੈ, ਵੈਸੇ-ਵੈਸੇ ਪਸ਼ੂ-ਸੰਸਕਾਰ ਬੜੇ ਭਿਅੰਕਰ ਰੂਪ ਵਿਚ ਕਰਮਾਂ ਰਾਹੀਂ ਪ੍ਰਗਟ ਹੋ ਰਹੇ ਹਨ। ਪਸ਼ੂ-ਜਗਤ ਵਿਚ ਛੋਟੇ ਵਾਸਤੇ ਕੋਈ ਥਾਂ ਨਹੀਂ ਹੈ। ਵੱਡੀ ਮੱਛੀ ਛੋਟੀ ਨੂੰ ਖਾ ਜਾਂਦੀ ਹੈ ਤੇ ਸ਼ੇਰ ਜੰਗਲ ਦੇ ਕਮਜ਼ੋਰ ਜਾਨਵਰਾਂ 'ਤੇ ਟੁੱਟ ਪੈਂਦਾ ਹੈ। ਬਾਜ ਨਿੱਕੀਆਂ ਚਿੜੀਆਂ ਦਾ ਜੀਵਣਾ ਦੂਭਰ ਕਰ ਦੇਂਦਾ ਹੈ। ਵੱਡੇ ਕੀੜੇ ਛੋਟੇ ਕੀੜਿਆਂ ਨੂੰ ਖਾ ਜਾਂਦੇ ਹਨ। ਵੱਡੇ ਦਰੱਖ਼ਤਾਂ ਦੇ ਥੱਲੇ ਛੋਟੇ ਬੂਟੇ ਪਨਪਦੇ ਨਹੀਂ ਹਨ। ਹੂ-ਬ-ਹੂ ਮਨੁੱਖੀ ਜਗਤ ਵਿਚ ਵੀ ਏਹੀ ਪਸ਼ੂ-ਬ੍ਰਿਤੀ ਪ੍ਰਚਲਿਤ ਹੈ। ਵੱਡਾ ਮੁਲਕ ਛੋਟੇ ਮੁਲਕ ਨੂੰ ਉੱਠਣ ਨਹੀਂ ਦੇਂਦਾ। ਵੱਡੀਆ ਕੌਮਾਂ ਛੋਟੀਆਂ ਕੌਮਾਂ ਨੂੰ ਦਬਾ ਕੇ ਰੱਖਦੀਆਂ ਹਨ। ਵੱਡੇ ਮਨੁੱਖ ਛੋਟਿਆਂ ਨੂੰ ਅੱਗੇ ਨਹੀਂ ਵਧਣ ਦੇਂਦੇ। ਜੀਵਨ ਦਾ ਇਹ ਢੰਗ ਬਿਲਕੁਲ ਪਸ਼ੂਆਂ ਵਾਲਾ ਹੈ।

ਅਜੋਕੀ ਤਾਲੀਮ, ਸੱਭਿਅਤਾ ਤੇ ਸਮਾਜਕ ਰਸਮਾਂ ਨੇ ਮਨੁੱਖ ਦੇ ਅੰਦਰ ਪਸ਼ੂ-ਬ੍ਰਿਤੀਆਂ ਨੂੰ ਘਟਾਣ ਦੀ ਥਾਂ 'ਤੇ ਵਧਾਇਆ ਹੈ। ਅਜੋਕੀ ਵਿੱਦਿਆ ਨੇ ਜ਼ਿਆਦਾ ਚਾਲਾਕ ਬਣਾ ਦਿੱਤਾ ਹੈ। ਸਮਾਜ ਦੀਆਂ ਰਸਮਾਂ ਨੇ ਕਠੋਰਤਾ ਵਧਾਈ ਹੈ।

ਰਾਜਨੀਤਕ ਦੰਡ-ਨਿਯਮਾਵਲੀ ਵੀ ਨਾਕਾਮ ਸਾਬਿਤ ਹੋਈ ਹੈ। ਮਨੁੱਖ ਦਾ ਚੇਤਨਾ ਦਾ ਤਲ ਢਹਿੰਦੀ ਕਲਾ ਵੱਲ ਜਾ ਰਿਹਾ ਹੈ। ਹਿਰਦਾ ਸੰਕੀਰਨ ਹੋ ਗਿਆ ਹੈ। ਦੂਜੇ ਵਾਸਤੇ ਕੋਈ ਥਾਂ ਨਹੀਂ ਹੈ। ਪ੍ਰਭੂ-ਚਿੰਤਨ ਨਾਲ ਦੂਈ (ਦੂਜਾ ਭਾਓ) ਮਿਟਦਾ ਹੈ ਤੇ ਇਸ ਤਰ੍ਹਾਂ ਮਨੁੱਖ ਦੂਜਿਆਂ ਦੇ ਦੁਖ ਨੂੰ ਆਪਣਾ ਦੁਖ ਸਮਝਦਾ ਹੈ ਤੇ ਦੂਜਿਆਂ ਦੀ ਖ਼ੁਸ਼ੀ ਉਸ ਦੀ ਆਪਣੀ ਖ਼ੁਸ਼ੀ ਬਣ ਜਾਂਦੀ ਹੈ। ਪ੍ਰਭੂ-ਚਿੰਤਨ ਨਾਲ ਸਾਰਿਆਂ ਵਿਚ ਆਪਣਾ ਆਪ ਦਿਖਾਈ ਦੇਣ ਲੱਗ ਪੈਂਦਾ ਹੈ :

*ਦੂਈ ਰਾ ਚੂੰ ਬਦਰ ਕਰਦਮ।*
*ਦੋ ਆਲਮ ਰਾ ਯਕੇ ਦੀਦਮ।* *(ਮੌਲਾਨਾ ਰੂਮੀ)*

ਪਸ਼ੂ ਸਰੂਪ ਕਰਕੇ ਮਨੁੱਖ ਦੇ ਅੰਦਰ ਨਹੀਂ ਹਨ, ਸੁਰਤ ਕਰਕੇ ਹਨ। ਪਸ਼ੂਆਂ

ਦਾ ਸੂਖਮ ਸਰੀਰ ਮਨੁੱਖ ਦੇ ਅੰਦਰ ਹੈ। ਮਨੁੱਖ ਅਨੇਕ ਪਸ਼ੂਆਂ ਦਾ ਮਜਮੂਆ ਹੈ। ਹੁਣ ਪਤਾ ਕਿਸ ਤਰ੍ਹਾਂ ਚੱਲੇ ਕਿ ਕਿਹੜਾ ਪਸ਼ੂ ਕਿਸ ਵੇਲੇ ਔਰ ਕਿਸ ਤਰ੍ਹਾਂ ਪ੍ਰਗਟ ਹੋ ਰਿਹਾ ਹੈ ? ਗੁਰਬਾਣੀ ਇਸ ਦੀ ਜਾਣਕਾਰੀ ਦੇਂਦੀ ਹੈ :

**ਕਰਤੂਤਿ ਪਸੂ ਕੀ ਮਾਨਸ ਜਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਹਰ ਵਕਤ ਦੂਜਿਆਂ ਦੇ ਬੂਹੇ 'ਤੇ ਭਟਕਣਾ ਤੇ ਹਰ ਵਕਤ ਪਰਾਈ ਆਸ ਵਿਚ ਜੀਵਣਾ, ਇਹ ਕੂਕਰ ਬ੍ਰਿਤੀ ਹੈ :

**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥**

*(ਆਸਾ ਮਹਲਾ ੯, ਪੰਨਾ 411)*

ਵਾਸਤਵਿਕ ਤਾਂ ਪਸ਼ੂ ਹੀ ਮਨੁੱਖ ਦੇ ਅਸਲੀ ਸੰਬੰਧੀ ਹਨ ਕਿਉਂਕਿ ਇਨ੍ਹਾਂ ਨਾਲ ਨਾਤਾ ਟੁੱਟਦਾ ਨਹੀਂ ਹੈ। ਇਹ ਸੰਬੰਧ ਜਨਮਾਂ ਜਨਮਾਂ ਦਾ ਹੈ :

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1359)*

ਸ੍ਰੀ ਗੁਰੂ ਅਰਜਨ ਦੇਵ ਜੀ ਸਾਡੇ ਸੰਬੰਧੀ ਕੁੱਤੇ, ਗਿੱਦੜ ਤੇ ਖੋਤੇ ਦੱਸਦੇ ਹਨ। ਕੁੱਤੇ ਵਿਚ ਇਕ ਹੋਰ ਔਗੁਣ ਪ੍ਰਬਲ ਰੂਪ ਵਿਚ ਹੈ—ਕੁੱਤੇ ਨੂੰ ਕੁੱਤਾ ਚੰਗਾ ਨਹੀਂ ਲੱਗਦਾ ਔਰ ਬਿਨਾਂ ਕਾਰਨ ਕੁੱਤਾ ਕੁੱਤੇ 'ਤੇ ਭੌਂਕਦਾ ਹੈ। ਅਗਰ ਮਨੁੱਖ ਨੂੰ ਮਨੁੱਖ ਚੰਗਾ ਨਾ ਲੱਗੇ ਤੇ ਬਿਨਾਂ ਕਾਰਨ ਇਲਜ਼ਾਮ-ਤਰਾਸ਼ੀਆਂ ਕਰੇ, ਤਾਂ ਇਹ ਕੂਕਰ ਬ੍ਰਿਤੀ ਹੈ। ਕੁੱਤੇ ਦਾ ਇਹ ਸੁਭਾਵ ਮਨੁੱਖ ਵਿਚ ਪ੍ਰਬਲ ਰੂਪ ਵਿਚ ਦਿਖਾਈ ਦੇਂਦਾ ਹੈ, ਤਦੇ ਤਾਂ ਮਨੁੱਖ ਦਾ ਕੁੱਤਿਆਂ ਨਾਲ ਤਾਲ-ਮੇਲ ਬੈਠ ਗਿਆ ਹੈ। ਕੁੱਤੇ ਕਾਰਾਂ ਵਿਚ ਘੁੰਮ ਰਹੇ ਹਨ। ਕੁੱਤੇ ਨਾਲ ਖਾਣਾ ਖਾ ਰਹੇ ਹਨ, ਨਾਲ ਸੌਂ ਰਹੇ ਹਨ। ਉਨ੍ਹਾਂ ਨੂੰ ਸੀਨੇ ਨਾਲ ਲਾਇਆ ਜਾ ਰਿਹਾ ਹੈ, ਪਰ ਮਨੁੱਖ ਵਾਸਤੇ ਥਾਂ ਨਹੀਂ ਹੈ। ਨਾ ਦਿਲ ਵਿਚ, ਨਾ ਘਰ ਵਿਚ। ਮਨੁੱਖ ਮਨੁੱਖ ਨਾਲੋਂ ਟੁੱਟਦਾ ਜਾ ਰਿਹਾ ਹੈ। ਕੁੱਤਿਆਂ ਨਾਲ ਜੁੜਦਾ ਜਾ ਰਿਹਾ ਹੈ। ਪੱਛਮੀ ਦੇਸ਼ਾਂ ਵਿਚ ਮਨੁੱਖ ਦਾ ਸੰਬੰਧੀ ਕੁੱਤਾ ਹੀ ਰਹਿ ਗਿਆ ਹੈ। ਗਿੱਦੜ ਵਿਚ ਆਲਸ ਤੇ ਡਰ ਪ੍ਰਬਲ ਔਗੁਣ ਹਨ। ਗਿੱਦੜ ਦੇ ਇਹ ਔਗੁਣ ਮਨੁੱਖ ਵਿਚ ਵਧਦੇ ਜਾ ਰਹੇ ਹਨ। ਇਹ ਠੀਕ ਹੈ ਕਿ ਧਨ ਕਮਾਵਣ ਵਿਚ ਮਨੁੱਖ ਆਲਸੀ ਨਹੀਂ ਹੈ, ਪਰ ਧਰਮ ਕਮਾਵਣ ਵਿਚ ਆਲਸੀ ਹੈ :

**ਸਾਰੋ ਦਿਨਸੁ ਮਜੂਰੀ ਕਰੈ ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥**

*(ਭੈਰਉ ਮਹਲਾ ੫, ਪੰਨਾ 1143)*

ਅੰਮ੍ਰਿਤ ਵੇਲੇ ਆਲਸ ਦੇ ਪੱਥਰਾਂ ਥੱਲੇ ਮਨੁੱਖ ਦੱਬਿਆ ਰਹਿ ਜਾਂਦਾ ਹੈ, ਤਦੇ ਤਾਂ ਉਠਣਾ ਔਖਾ ਹੋ ਜਾਂਦਾ ਹੈ।

ਮੁਰਦੇ ਪੱਥਰਾਂ ਤੇ ਮਿੱਟੀ ਥੱਲੇ ਦੱਬੇ ਹੋਏ ਹੁੰਦੇ ਹਨ, ਇਹ ਜਿਊਂਦੇ-ਜੀ ਆਲਸ ਦੇ ਪੱਥਰਾਂ ਥੱਲੇ ਦੱਬਿਆ ਪਿਆ ਹੈ:

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥੧੦੭॥**

*(ਸਲੋਕ ਫਰੀਦ, ਪੰਨਾ 1383)*

ਕੋਈ ਕਲਾ ਪਾਸ ਨਾ ਹੋਵੇ, ਕੋਈ ਗਿਆਨ-ਵਿਗਿਆਨ ਦੀ ਸੂਝ ਨਾ ਰੱਖਦਾ ਹੋਵੇ, ਨਾ ਜੀਵਨ ਦਾ ਢੰਗ ਹੋਵੇ ਤੇ ਫਿਰ ਵੀ ਹਰ ਸਮੇਂ ਗਰਬ ਵਿਚ ਅੱਟਿਆ ਹੋਇਆ ਹੋਵੇ, ਇਹ ਅਸਲੀ ਖੋਤਾ ਬ੍ਰਿਤੀ ਹੈ:

**ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ ॥**
**ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥**

*(ਸਲੋਕ ਮ: ੧, ਪੰਨਾ 1246)*

ਸੱਪ ਖਾ ਪੀ ਕੇ ਆਪਣੇ ਅੰਦਰ ਜ਼ਹਿਰ ਵਧਾ ਲੈਂਦਾ ਹੈ ਤੇ ਫਿਰ ਕਿਸੇ ਨੂੰ ਡੰਗ ਮਾਰ ਕੇ ਜ਼ਹਿਰ ਕੱਢਦਾ ਹੈ।

ਕਾਦਰ ਦੀਆਂ ਦਿੱਤੀਆਂ ਹੋਈਆਂ ਦਾਤਾਂ ਵਿਚ ਸੰਤੁਸ਼ਟ ਨਾ ਰਹਿ ਕੇ ਹਰ ਵਕਤ ਪਰਾਈ ਤਾਤ (ਈਰਖਾ) ਵਿਚ ਸੜਦੇ ਰਹਿਣਾ ਤੇ ਈਰਖਾ-ਵੱਸ ਹੋ, ਪਰ ਕਾ ਬੁਰਾ ਕਰ ਦੇਣਾ ਇਹ ਸਰਪ ਬ੍ਰਿਤੀ ਹੈ:

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥** *(ਗਉੜੀ ਮਹਲਾ ੫, ਪੰਨਾ 239)*

**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥**

*(ਟੋਡੀ ਮਹਲਾ ੫, ਪੰਨਾ 712)*

ਕੌੜਾ ਬੋਲਣਾ ਤੇ ਗੰਦਾ ਬੋਲਣਾ ਇਹ ਕਊਆ ਬ੍ਰਿਤੀ ਹੈ:

**ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥**
**ਕਾਗ ਬਤਨ ਬਿਸਟਾ ਮਹਿ ਵਾਸ ॥** *(ਗਉੜੀ ਮਹਲਾ ੫, ਪੰਨਾ 239)*

ਗ਼ਲਤੀ ਦਾ ਅਹਿਸਾਸ ਹੋ ਜਾਵੇ ਤੇ ਫਿਰ ਵੀ ਨਾ ਮੁੜਨਾ, ਧਰਮ, ਸਮਾਜ ਤੇ ਨੀਤੀ ਦੇ ਨਿਯਮ ਦੀ ਉਲੰਘਣਾ ਕਰ ਕੇ ਜੀਵਨ ਬਤੀਤ ਕਰਨਾ, ਇਹ ਭੈਂਸਾ ਬ੍ਰਿਤੀ ਹੈ:

**ਮਾਤਾ ਭੈਸਾ ਅੰਮੁਹਾ ਜਾਇ ॥**
**ਕੁਦਿ ਕੁਦਿ ਚਰੈ ਰਸਾਤਲਿ ਪਾਇ ॥** *(ਗਉੜੀ ਕਬੀਰ ਜੀ, ਪੰਨਾ 326)*

ਪ੍ਰਭੂ-ਸਿਮਰਨ ਨਾਲ ਇਹ ਪਸ਼ੂ-ਬ੍ਰਿਤੀਆਂ ਮਰਦੀਆਂ ਹਨ ਤੇ ਜਿਉਂ ਹੀ ਸਾਰੇ ਪਸ਼ੂਆਂ ਦੀ ਮ੍ਰਿਤੂ ਹੁੰਦੀ ਹੈ ਤਾਂ ਅੰਦਰੋਂ ਮਨੁੱਖਤਾ ਜਨਮ ਲੈਂਦੀ ਹੈ।

ਪਸ਼ੂ-ਜਗਤ ਵਿਚ ਛੋਟੇ ਵਾਸਤੇ ਕੋਈ ਥਾਂ ਨਹੀਂ। ਵੱਡੀ ਮੱਛੀ ਛੋਟੀ ਮੱਛੀ

ਨੂੰ ਖਾ ਜਾਂਦੀ ਹੈ। ਬਾਜ ਛੋਟੀਆਂ-ਛੋਟੀਆਂ ਚਿੜੀਆਂ 'ਤੇ ਟੁੱਟ ਪੈਂਦਾ ਹੈ। ਸ਼ੇਰ-ਚੀਤੇ ਛੋਟੇ ਪਸ਼ੂਆਂ ਦਾ ਜੀਵਣਾ ਦੁਭਰ ਕਰ ਦੇਂਦੇ ਹਨ।

ਵੱਡੇ ਦਰੱਖ਼ਤਾਂ ਦੇ ਥੱਲੇ ਛੋਟੇ ਬੂਟੇ ਨਹੀਂ ਪਨਪਦੇ। ਅਗਰ ਮਨੁੱਖ ਵੀ ਐਸਾ ਕਰੇ ਤਾਂ ਪਸ਼ੂ-ਪਨ ਹੈ। ਵੇਖਣ ਵਿਚ ਆਇਆ ਹੈ—ਵੱਡਾ ਮੁਲਕ ਛੋਟੇ ਮੁਲਕ ਨੂੰ ਉਠਣ ਨਹੀਂ ਦੇਂਦਾ। ਵੱਡੀਆਂ ਕੌਮਾਂ ਛੋਟੀਆਂ ਕੌਮਾਂ ਦਾ ਜੀਵਣਾ ਹਰਾਮ ਕਰ ਦੇਂਦੀਆਂ ਹਨ।

ਵੱਡੇ ਮਨੁੱਖ ਛੋਟੇ ਮਨੁੱਖਾਂ ਨੂੰ ਦਬਾ ਕੇ ਰੱਖਦੇ ਹਨ, ਉਠਣ ਨਹੀਂ ਦੇਂਦੇ।

ਜਦ ਪ੍ਰਭੂ-ਚਿੰਤਨ ਨਾਲ ਅੰਦਰੋਂ ਮਨੁੱਖਾਂ ਦਾ ਜਨਮ ਹੁੰਦਾ ਹੈ ਤਾਂ ਸਰਬੱਤ ਦਾ ਭਲਾ ਮੰਗਣਾ ਤੇ ਸਰਬੱਤ ਨੂੰ ਪਿਆਰ ਕਰਨਾ ਅਤੇ ਸਰਬੱਤ ਨੂੰ ਹਿਰਦੇ ਵਿਚ ਥਾਂ ਦੇਣ ਦਾ ਮਾਦਾ ਪੈਦਾ ਹੋ ਜਾਂਦਾ ਹੈ।

ਜੈਸੇ ਜੈਸੇ ਪ੍ਰਭੂ-ਚਿੰਤਨ ਘਟਿਆ ਹੈ, ਮਨੁੱਖ ਵਿਚ ਪਸ਼ੂ-ਬਿਰਤੀਆਂ ਭਿਅੰਕਰ ਰੂਪ ਵਿਚ ਉਜਾਗਰ ਹੋਈਆਂ ਹਨ। ਸ਼ਕਲ ਸੂਰਤ ਮਨੁੱਖ ਦੀ ਹੁੰਦੀ ਹੋਈ ਕਰਤੂਤ ਪਸ਼ੂਆਂ ਵਾਲੀ ਹੋ ਗਈ ਹੈ।

# ਖ਼ਾਲਸਾ ਮੇਰੋ ਰੂਪ ਹੈ ਖ਼ਾਸ
# ਖ਼ਾਲਸੇ ਮਹਿ ਹੌ ਕਰੌ ਨਿਵਾਸ

ਅਧੂਰਾ ਕੁਛ ਵੀ ਚੰਗਾ ਨਹੀਂ ਲੱਗਦਾ।

ਅਧੂਰੀ ਤਸਵੀਰ ਕਾਬਿਲੇ-ਦੀਦ ਨਹੀਂ। ਅਧੂਰੀ ਸੰਗੀਤ ਦੀ ਧੁਨ ਕਾਬਿਲੇ-ਸੁਨੀਦ ਨਹੀਂ। ਅਧੂਰਾ ਬਣਿਆ ਮਕਾਨ ਰਹਿਣ ਦੇ ਕਾਬਿਲ ਨਹੀਂ ਤੇ ਅਧੂਰੀ ਕਵਿਤਾ ਬੇ-ਮਤਲਬ ਹੁੰਦੀ ਹੈ।

ਜੋ ਕੁਛ ਵੀ ਅਧੂਰਾ ਹੈ, ਉਹ ਪ੍ਰਭਾਵਤ ਨਹੀਂ ਕਰਦਾ।

ਅਧੂਰਾ ਮਨੁੱਖ ਵੀ ਚੰਗਾ ਨਹੀਂ ਲੱਗਦਾ। ਪੂਰਨ ਪੁਰਖ ਦੀ ਕਲਪਨਾ ਗੁਰੂ ਨਾਨਕ ਦੇਵ ਜੀ ਨੇ ਕੀਤੀ ਤੇ ਉਸ ਨੂੰ ਪਾਇਆ-ਤਕਮੀਲ ਤਕ ਲੈ ਗਏ। ਗੁਰੂ ਗੋਬਿੰਦ ਸਿੰਘ ਜੀ ਦੇ, ਮਨੁੱਖ ਨੂੰ ਮੁਕੰਮਲ ਕਰਨ ਵਿਚ ਕੋਈ ਢਾਈ ਸੌ ਸਾਲ ਲੱਗ ਗਏ। ਉਸ ਪੂਰਨ ਮਨੁੱਖ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸਾ' ਆਖਿਆ।

ਕਵੀ ਕਵਿਤਾ ਲਿਖਣ ਤੋਂ ਪਹਿਲੇ ਉਸ ਦੀ ਕਲਪਨਾ ਕਰਦਾ ਹੈ। ਸੰਗੀਤ ਦੀ ਧੁਨ ਪਹਿਲੇ ਕਲਪਨਾ ਵਿਚ ਹੁੰਦੀ ਹੈ, ਫਿਰ ਸੰਗੀਤਕਾਰ ਦੁਆਰਾ ਪ੍ਰਗਟ ਹੁੰਦੀ ਹੈ।

ਤਸਵੀਰ ਪਹਿਲੇ ਮੁਸੱਵਰ ਦੇ ਤਖ਼ੱਈਅਲ ਵਿਚ ਹੁੰਦੀ ਹੈ, ਫਿਰ ਉਹ ਸਾਕਾਰ ਰੂਪ ਧਾਰਨ ਕਰਦੀ ਹੈ।

ਸੋ ਉਸ ਪੂਰਨ ਮਨੁੱਖ ਦੀ ਕਲਪਨਾ ਕੀਤੀ ਗੁਰੂ ਨਾਨਕ ਦੇਵ ਜੀ ਨੇ, ਤੇ ਉਸ ਪੂਰਨ ਮਨੁੱਖ ਦਾ ਨਾਮ ਰੱਖਿਆ 'ਸਿੱਖ'। ਜੋ ਖ਼ਾਕਾ ਪੂਰਨ ਮਨੁੱਖ ਦਾ ਗੁਰੂ ਨਾਨਕ ਦੇਵ ਜੀ ਨੇ ਚਿਤਰਿਆ, ਉਸ ਵਿਚ ਬਾਕੀ ਨੌਂ ਪਾਤਸ਼ਾਹੀਆਂ ਨੇ ਆਪਣੇ ਰੰਗ ਭਰੇ ਤੇ ਇਸ ਤਰ੍ਹਾਂ ਇਹ ਤਸਵੀਰ ਮੁਕੰਮਲ ਹੋਈ।

ਗੁਰੂ ਅੰਗਦ ਦੇਵ ਜੀ ਨੇ ਇਸ ਤਸਵੀਰ ਵਿਚ ਹੁਕਮ ਮੰਨਣ ਦਾ ਰੰਗ ਭਰਿਆ। ਆਪ ਜੀ ਦੀ ਸਾਰੀ ਜ਼ਿੰਦਗੀ ਹੁਕਮ ਮੰਨਣ ਦੇ ਆਲੇ-ਦੁਆਲੇ ਹੀ ਘੁੰਮਦੀ ਰਹੀ। ਗੁਰੂ ਨਾਨਕ ਦੇਵ ਜੀ ਨੇ ਇਕ ਦਿਨ ਕਰਤਾਰਪੁਰ ਵਿਚ ਦਰਸ਼ਨ ਕਰਨ ਆਈ ਬਹੁਤੀ ਸੰਗਤ ਨੂੰ ਵੇਖ, ਆਪਣੇ ਵੱਡੇ ਫ਼ਰਜ਼ੰਦ ਬਾਬਾ ਸਿਰੀ ਚੰਦ ਨੂੰ ਕਿਹਾ ਕਿ ਸਾਹਮਣੇ ਬੇਰ 'ਤੇ ਚੜ੍ਹ ਜਾਉ ਤੇ ਇਸ ਨੂੰ ਹਿਲਾਓ, ਇਸ

ਵਿੱਚੋਂ ਮਿਠਾਈ ਟਪਕੇਗੀ—ਇਹ ਸੰਗਤ ਵਿਚ ਵੰਡਣੀ ਹੈ। ਤਾਂ ਬਾਬਾ ਸਿਰੀ ਚੰਦ ਜੀ ਨੇ ਆਖਿਆ ਕਿ ਬੇਰ ਦੇ ਦਰੱਖ਼ਤ ਤੋਂ ਮਿਠਾਈ ਨਹੀਂ ਟਪਕਦੀ। ਲੋਕੀਂ ਸ਼ੁਦਾਈ ਕਹਿਣਗੇ। ਆਪ ਜੀ ਅਣਹੋਣੀਆਂ ਗੱਲਾਂ ਕਰਦੇ ਹੋ। ਤਾਂ ਗੁਰੂ ਜੀ ਨੇ ਬਾਬਾ ਲਖਮੀ ਦਾਸ ਨੂੰ ਆਖਿਆ ਤਾਂ ਉਨ੍ਹਾਂ ਵੀ ਏਹੀ ਉੱਤਰ ਦਿੱਤਾ ਕਿ ਵੱਡੇ ਭਰਾਤਾ ਜੀ ਠੀਕ ਕਹਿੰਦੇ ਹਨ, ਦਰੱਖ਼ਤਾਂ ਤੋਂ ਮਿਠਾਈ ਨਹੀਂ ਟਪਕਦੀ ਤਾਂ ਸਤਿਗੁਰੂ ਜੀ ਨੇ ਭਾਈ ਲਹਿਣੇ ਨੂੰ ਹੁਕਮ ਕੀਤਾ।

ਭਾਈ ਲਹਿਣਾ ਜੀ ਇਕਦਮ ਦਰੱਖ਼ਤ 'ਤੇ ਚੜ੍ਹਨ ਲੱਗੇ ਤਾਂ ਬਾਬਾ ਸਿਰੀ ਚੰਦ ਜੀ ਨੇ ਕਿਹਾ ਕਿ ਦਰੱਖ਼ਤਾਂ ਵਿੱਚੋਂ ਮਿਠਾਈ ਨਹੀਂ ਟਪਕਦੀ।

ਨਾ ਟਪਕੇ, ਅਸੀਂ ਤਾਂ ਸਤਿਗੁਰੂ ਜੀ ਦਾ ਹੁਕਮ ਮੰਨਣਾ ਹੈ:

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**

*(ਪਉੜੀ, ਵਾਰ ਆਸਾ, ਪੰਨਾ 471)*

ਪੁਰਾਤਨ ਜਨਮ-ਸਾਖੀ ਅੰਦਰ ਇਕ ਹੋਰ ਬਹੁਤ ਅਰਥ-ਪੂਰਵਕ ਸਾਖੀ ਹੈ:

ਸਤਿਗੁਰੂ ਜੀ ਦੇ ਹੱਥ ਵਿਚ ਇਕ ਸੁੰਦਰ ਲੋਟਾ ਹੈ—ਆਪ ਜੀ ਨੇ ਇਕ ਚਿੱਕੜ-ਆਲੂਦ ਸਰੋਵਰ ਵਿਚ ਸੁੱਟ ਦਿੱਤਾ ਤੇ ਹੁਕਮ ਕੀਤਾ ਸਿਰੀ ਚੰਦ ਜੀ ਨੂੰ—ਸਿਰੀ ਚੰਦ ਕਹਿਣ ਲੱਗਾ, ਆਪ ਜੀ ਦੀ ਉਮਰ ਵੱਡੀ ਹੋ ਗਈ ਹੈ, ਅਣਹੋਣੀਆਂ ਗੱਲਾਂ ਕਰਦੇ ਹੋ—ਜੇ ਚਿੱਕੜ ਵਿੱਚੋਂ ਕੱਢ ਕੇ ਹੀ ਲਿਆਣਾ ਸੀ ਤਾਂ ਸੁੱਟਿਆ ਕਿਉਂ ? ਤੇ ਜੇ ਹੁਣ ਅਸੀਂ ਕੱਢ ਕੇ ਲਿਆਈਏ ਤਾਂ ਕੱਪੜੇ ਗੰਦੇ ਹੋ ਜਾਣਗੇ—ਅਸੀਂ ਆਪ ਜੀ ਦੇ ਸਾਹਿਬਜ਼ਾਦੇ ਹਾਂ, ਇਹ ਕੰਮ ਕਿਸੇ ਸੇਵਕ ਨੂੰ ਆਖੋ। ਔਰ ਇਹੀ ਉੱਤਰ ਦਿੱਤਾ ਬਾਬਾ ਲਖਮੀ ਦਾਸ ਜੀ ਨੇ—ਤਾਂ ਗੁਰੂ ਜੀ ਨੇ ਭਾਈ ਲਹਿਣੇ ਦੀ ਤਰਫ਼ ਇਸ਼ਾਰਾ ਕੀਤਾ—ਲਹਿਣਾ ਜੀ ਇਕਦਮ ਸਰੋਵਰ ਅੰਦਰ ਚਲੇ ਗਏ। ਜਿਸਮ ਦੇ ਕੱਪੜੇ ਸਾਰੇ ਚਿੱਕੜ-ਆਲੂਦ ਹੋ ਗਏ। ਜਦ ਲੋਟਾ ਕੱਢ ਕੇ ਬਾਹਰ ਲਿਆਏ ਤਾਂ ਚਿੱਕੜ ਨਾਲ ਲਿੱਬੜੇ ਹੋਏ ਭਾਈ ਲਹਿਣੇ ਨੂੰ ਗੁਰੂ ਜੀ ਨੇ ਗਲਵੱਕੜੀ ਵਿਚ ਲਿਆ ਤੇ ਆਖਿਆ—ਤੂੰ ਧੰਨ ਹੈਂ। ਤੂੰ ਲੋਟਾ ਨਹੀਂ ਚਿੱਕੜ ਵਿੱਚੋਂ ਕੱਢਿਆ, ਸਾਰੀ ਲੁਕਾਈ ਚਿੱਕੜ ਵਿੱਚੋਂ ਕੱਢੀ ਹੈ। ਦੁਨੀਆ ਦੇਖੇਗੀ—ਤੂੰ ਮੇਰੇ ਸਿੰਘਾਸਣ 'ਤੇ ਹੋਵੇਂਗਾ ਤੇ ਮੇਰਾ ਮਸਤਕ ਤੇਰੇ ਕਦਮਾਂ 'ਤੇ ਹੋਵੇਗਾ।

ਦਰਅਸਲ ਜਦ ਕਿਸੇ ਨੂੰ ਚਿੱਕੜ ਵਿੱਚੋਂ ਕੱਢਣਾ ਹੋਵੇ ਤਾਂ ਚਿੱਕੜ-ਆਲੂਦ ਹੋਣਾ ਪੈਂਦਾ ਹੈ। ਕਿਸੇ ਨੂੰ ਬਲਦੀ ਹੋਈ ਅੱਗ ਵਿੱਚੋਂ ਕੱਢਣਾ ਹੋਵੇ ਤਾਂ ਸੇਕ ਲੱਗ ਹੀ ਜਾਂਦਾ ਹੈ। ਇਸ ਵਾਸਤੇ ਪਰਉਪਕਾਰ ਕਰਨਾ ਅਤੀ ਕਠਿਨ ਹੈ।

ਸਾਰੀ ਜ਼ਿੰਦਗੀ ਭਾਈ ਲਹਿਣਾ ਜੀ ਦੀ ਹੁਕਮ ਮੰਨਣ ਵਿਚ ਬਤੀਤ ਹੋਈ। ਹੁਕਮ ਕਰਨ ਦੀ ਭੁੱਖ ਤਾਂ ਹਰ ਇਕ ਦੇ ਅੰਦਰ ਹੈ, ਅਰ ਬੜੀ ਪ੍ਰਬਲ ਭੁੱਖ ਹੈ। ਹੁਕਮ ਕਰਨ ਵਾਲੇ ਨੂੰ ਹੁਕਮਰਾਨ ਆਖਦੇ ਹਨ। ਕੋਸ਼ਿਸ਼ ਹੈ ਮਨੁੱਖ ਦੀ ਕਿ ਸਾਰਾ ਜਗਤ ਮੇਰਾ ਹੁਕਮ ਮੰਨੇ ਪਰ ਜੇ ਇਤਨੀ ਸਮਰੱਥਾ ਨਾ ਹੋ ਸਕੇ ਤਾਂ ਬੰਦਾ ਇਸ 'ਤੇ ਹੀ ਇਤਫ਼ਾਕ ਕਰ ਲੈਂਦਾ ਹੈ ਕਿ ਸਾਰਾ ਦੇਸ਼ ਮੇਰਾ ਹੁਕਮ ਮੰਨੇ, ਪਰ ਜੇ ਇਹ ਇਤਨਾ ਪ੍ਰਭਾਵਸ਼ਾਲੀ ਵੀ ਨਾ ਬਣ ਸਕੇ, ਤਾਂ ਫਿਰ ਕੋਸ਼ਿਸ਼ ਇਹ ਹੁੰਦੀ ਹੈ ਕਿ ਜਿਸ ਸੂਬੇ ਵਿਚ ਮੈਂ ਰਹਿੰਦਾ ਹਾਂ, ਉਹ ਸਾਰੇ ਮੇਰਾ ਹੁਕਮ ਮੰਨਣ।

ਪਰ ਜੇਕਰ ਸੂਬੇ ਵਾਲੇ ਵੀ ਹੁਕਮ ਮੰਨਣ ਤੋਂ ਇਨਕਾਰੀ ਹੋਏ ਤਾਂ ਜਿਸ ਸ਼ਹਿਰ ਵਿਚ ਰਹਿੰਦਾ ਹੈ—ਸ਼ਹਿਰ ਵਾਸੀਆਂ ਨੂੰ ਹੁਕਮ ਮੰਨਣ ਲਈ ਕਹਿਣਾ ਹੈ। ਜੇਕਰ ਇਹ ਤਾਕਤ ਵੀ ਕੋਲ ਨਾ ਹੋਵੇ ਤਾਂ ਫਿਰ ਇਸ ਦੀ ਕੋਸ਼ਿਸ਼ ਹੈ ਕਿ ਜਿਸ ਘਰ ਵਿਚ ਮੈਂ ਰਹਿੰਦਾ ਹਾਂ, ਉਹ ਹੁਕਮ ਮੰਨਣ।

ਜੇਕਰ ਘਰ ਵਾਲੇ ਵੀ ਇਨਕਾਰੀ ਹੋਣ ਤਾਂ ਘਰ ਵਾਲੀ ਨੂੰ ਤਾਂ ਹੁਕਮ ਜ਼ਰੂਰ ਹੀ ਮੰਨਣਾ ਚਾਹੀਦਾ ਹੈ, ਪਰ ਜੇਕਰ ਬਦ-ਕਿਸਮਤੀ ਕਰਕੇ ਉਹ ਵੀ ਇਨਕਾਰੀ ਹੋਈ ਤਾਂ ਇਸ ਤਰ੍ਹਾਂ ਦੇ ਬਸ ਆਪਣੇ ਆਪ ਵਿਚ ਚੌਧਰੀ ਹੁੰਦੇ ਹਨ ਤੇ ਫੋਕੀ ਹਉਮੈ ਵਿਚ ਰਹਿੰਦੇ ਹਨ।

ਸਤਿਗੁਰੂ ਜੀ ਦਾ ਹੁਕਮ ਮੰਨਣ ਲਈ ਇਹ ਤਬੀਅਤ ਤਿਆਗਣੀ ਪੈਂਦੀ ਹੈ।

ਸੋ ਹੁਕਮ ਮੰਨਣ ਦਾ ਰੰਗ ਭਰਿਆ ਗੁਰੂ ਅੰਗਦ ਦੇਵ ਜੀ ਨੇ। ਜਿਸ ਸਿੱਖ ਵਿਚ ਹੁਕਮ ਮੰਨਣ ਦੀ ਭਾਵਨਾ ਨਾ ਹੋਵੇ, ਮਾਨੋ ਉਸ ਵਿਚ ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਦਾ ਰੰਗ ਨਹੀਂ ਹੈ।

ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਨੇ ਆਦਰਸ਼ਵਾਦੀ ਹੋਣ ਦਾ ਰੰਗ ਭਰਿਆ। ਵਰਣ-ਵੰਡ ਨੂੰ ਖ਼ਤਮ ਕੀਤਾ। ਸੰਗਤ ਤੇ ਪੰਗਤ ਦੀ ਮਰਯਾਦਾ ਚਲਾਈ। ਫੋਕੇ ਰਸਮੋਂ-ਰਿਵਾਜ ਤੇ ਟੂਣੇ ਸਿੱਖ ਜਗਤ ਵਿੱਚੋਂ ਕੱਢ ਦਿੱਤੇ। ਵਿਧਵਾ ਵਿਆਹ ਦੀ ਪ੍ਰਥਾ ਆਪ ਜੀ ਨੇ ਚਲਾਈ। ਸਤੀਆਂ ਦੀ ਚੱਲ ਰਹੀ ਰਸਮ ਜੋ ਕਿ ਆਤਮ-ਹੱਤਿਆ ਸੀ, ਆਵਾਜ਼ ਉਠਾਈ ਕਿ ਇਹ ਕਰਮ ਅਮਾਨਵੀ ਹੈ।

ਪਾਤਸ਼ਾਹ ਦੀ ਹਜ਼ੂਰੀ ਵਿਚ ਇਕ ਐਸਾ ਸਿੱਖ ਲਿਆਂਦਾ ਗਿਆ ਜੋ ਝੂਲਦਾ ਸੀ ਤੇ ਸੰਬੰਧੀ ਨੇ ਆ ਕੇ ਆਖਿਆ—ਮਹਾਰਾਜ! ਇਸ ਨੂੰ ਭੂਤ-ਪ੍ਰੇਤ ਚੰਬੜੇ ਹਨ। ਆਪ ਕ੍ਰਿਪਾ ਕਰਕੇ ਰਾਜ਼ੀ ਕਰੋ :

ਸ੍ਰੀ ਮੁੱਖ ਤੇ ਤਬ ਉੱਤਰ ਕਹਿਓ।
ਪ੍ਰੇਤ ਲਗਿਓ ਜਿਹਿੰ ਸਿਖ ਕੋ ਲਹਿਓ।
ਸੋ ਨਹਿ ਪਢਤ ਹੋਤ ਜਪੁ ਰਸਨਾ।
ਜਿਨਹੂੰ ਕੰਠ ਤਿਸ ਪਰ ਕਛ ਬਸ ਨਾ। *(ਭਾਈ ਸੰਤੋਖ ਸਿੰਘ)*

ਇਹ ਜਪੁ ਜੀ ਨਹੀਂ ਪੜ੍ਹਦਾ ਹੋਣਾ, ਤਦੇ ਇਸ ਦੀ ਇਹ ਦਸ਼ਾ ਹੋਈ ਹੈ। ਜਿਸ ਦੀ ਰਸਨਾ ਤੇ ਹਿਰਦੇ ਵਿਚ ਸਤਿਗੁਰੂ ਜੀ ਦੀ ਬਾਣੀ ਹੈ, ਉਸ ਤੋਂ ਭੂਤ ਪ੍ਰੇਤ ਕੋਸੋਂ ਦੂਰ ਰਹਿੰਦੇ ਹਨ।

ਜੋ ਖ਼ਾਕਾ ਸਿੱਖੀ ਦਾ ਗੁਰੂ ਨਾਨਕ ਦੇਵ ਜੀ ਨੇ ਚਿੱਤਰਿਆ ਸੀ, ਉਸ ਵਿਚ ਗੁਰੂ ਰਾਮਦਾਸ ਜੀ ਨੇ ਧਰਮ-ਮੰਦਰਾਂ ਦੀ ਉਸਾਰੀ ਦੇ ਜਜ਼ਬੇ ਦਾ ਰੰਗ ਭਰਿਆ। ਧਰਮ-ਮੰਦਰ ਉਸਾਰਨੇ ਔਰ ਸੋਹਣੇ ਤੇ ਸੁੰਦਰ ਉਸਾਰਨੇ, ਇਹ ਗੁਰੂ ਰਾਮਦਾਸ ਜੀ ਦੀ ਦੇਣ ਹੈ। ਸਿੱਖ ਕਿਸੇ ਵੀ ਖ਼ਿੱਤੇ ਵਿਚ ਹੋਵੇ, ਉਸ ਵਿਚ ਗੁਰਦੁਆਰਾ ਉਸਾਰਨ ਦਾ ਸ਼ੌਕ ਪ੍ਰਬਲ ਹੈ।

ਭਾਵੇਂ ਉਸ ਦਾ ਆਪਣਾ ਘਰ ਮਿੱਟੀ ਦਾ ਹੋਵੇ, ਪਰ ਉਹ ਗੁਰੂ ਦਾ ਘਰ ਸੰਗਮਰਮਰ ਦਾ ਬਣਾਉਂਦਾ ਹੈ। ਸਿੱਖ ਦਾ ਇਹ ਉਸਾਰੂ ਜਜ਼ਬਾ ਹਰ ਥਾਂ ਦੇਸ਼-ਵਿਦੇਸ਼ ਵਿਚ ਵੇਖਣ ਨੂੰ ਮਿਲਦਾ ਹੈ। ਜਿਸ ਸਿੱਖ ਅੰਦਰ ਧਰਮ-ਮੰਦਰਾਂ ਦੀ ਉਸਾਰੀ ਦਾ ਸ਼ੌਕ ਨਾ ਹੋਵੇ, ਸਮਝ ਲਵੋ ਕਿ ਉਸ ਅੰਦਰ ਗੁਰੂ ਰਾਮਦਾਸ ਜੀ ਦਾ ਰੰਗ ਨਹੀਂ ਹੈ।

ਸ਼ਾਂਤੀ ਤੇ ਸਬਰ ਦਾ ਰੰਗ ਗੁਰੂ ਅਰਜਨ ਦੇਵ ਜੀ ਨੇ ਭਰਿਆ। ਮੁਸ਼ਕਿਲਾਂ ਤੇ ਔਕੜਾਂ ਵਿਚ ਕਿਵੇਂ ਧੀਰਜ ਰੱਖਣਾ ਹੈ, ਤੱਤੀ ਤਵੀ 'ਤੇ ਬੈਠ ਕੇ ਕਿਵੇਂ ਸ਼ਾਂਤ ਰਹਿਣਾ ਹੈ, ਇਹ ਰੰਗ ਗੁਰੂ ਅਰਜਨ ਦੇਵ ਜੀ ਦੀ ਦੇਣ ਹੈ।

ਪਰ ਇਸ ਸ਼ਾਂਤੀ ਨੂੰ ਕੋਈ ਬੁਜ਼ਦਿਲੀ ਨਾ ਸਮਝ ਲਵੇ, ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕ੍ਰਾਂਤੀ ਦਾ ਰੰਗ ਭਰਿਆ। ਸਿੱਖ ਵਿਚ ਬੀਰ-ਰਸ ਵੀ ਚਾਹੀਦਾ ਹੈ ਤਾਕਿ ਜਣਾ-ਖਣਾ ਇਸ ਦੀ ਪੱਗ ਨਾ ਲਾਹ ਦੇਵੇ। ਇਸ ਵਾਸਤੇ ਇਸ ਅੰਦਰ ਜੋਸ਼ ਵੀ ਚਾਹੀਦਾ ਹੈ। ਸਤਵੇਂ ਗੁਰੂ, ਗੁਰੂ ਹਰਿਰਾਇ ਜੀ ਦੀ ਸਿਖ਼ਸ਼ਾ ਦਿਸ਼ਾ ਅਦੁੱਤੀ ਹੈ। ਮਨੁੱਖ ਦੇ ਅੰਦਰ ਨੁਮਾਇਸ਼ ਕਰਨ ਦੀ, ਦਿਖਾਵੇ ਦੀ ਬੜੀ ਪ੍ਰਬਲ ਰੁਚੀ ਹੈ। ਮਨੁੱਖ ਦੇ ਹਾਸੇ ਵਿਚ ਤੇ ਰੋਣੇ ਵਿਚ ਦਿਖਾਵਾ ਹੈ। ਕੱਪੜੇ ਤਾਂ ਤਨ ਢੱਕਣ ਲਈ ਹਨ, ਪਰ ਇਹ ਤਾਂ ਪਹਿਨੇ ਹੋਏ ਕੱਪੜਿਆਂ ਦੀ ਪ੍ਰਦਰਸ਼ਨੀ ਕਰੀ ਫਿਰਦਾ ਹੈ। ਖਾਣ-ਪੀਣ ਵਿਚ ਵੀ ਦਿਖਾਵਾ ਆ ਗਿਆ ਹੈ। ਮਕਾਨ ਦੀ ਨੁਮਾਇਸ਼, ਧਨ ਦੀ ਪ੍ਰਦਰਸ਼ਨੀ ਅਕਸਰ ਮਨੁੱਖ ਕਰਦਾ ਹੈ। ਜਦ ਦਿਖਾਵਾ ਰੋਮ-ਰੋਮ ਵਿਚ ਘਰ ਕਰ ਜਾਵੇ ਤਾਂ ਬੰਦੇ ਦੀ ਬੰਦਗੀ ਵਿਚ ਵੀ ਨੁਮਾਇਸ਼ ਆ ਜਾਂਦੀ ਹੈ। ਇਸ ਦਾ ਦਾਨ-ਪੁੰਨ ਤੇ ਗੁਣ ਵੀ ਨੁਮਾਇਸ਼ ਹੀ ਹੁੰਦੇ ਹਨ।

ਮਨੁੱਖ ਦੀ ਅੱਧੀ ਸ਼ਕਤੀ ਇਸ ਵਿਚ ਖ਼ਰਚ ਹੋ ਜਾਂਦੀ ਹੈ—ਜੋ ਕੁਛ ਇਹ ਹੈ, ਉਸ 'ਤੇ ਪੜਦਾ ਪਾਣਾ ਤੇ ਬਾਕੀ ਅੱਧੀ ਜੋ ਕੁਛ ਇਹ ਨਹੀਂ ਹੈ, ਉਸ ਨੂੰ ਪ੍ਰਗਟ ਕਰਨਾ। ਇਸ ਤਰ੍ਹਾਂ ਸਾਰਾ ਜੀਵਨ ਵਿਅਰਥ ਚਲਾ ਜਾਂਦਾ ਹੈ।

ਗੁਰੂ ਹਰਿਰਾਇ ਜੀ ਨੇ ਸਿੱਖੀ ਵਿਚ ਇਹ ਰੰਗ ਭਰਿਆ ਕਿ ਪ੍ਰਗਟਾਵਾ

ਨਹੀਂ ਕਰਨਾ। ਨੁਮਾਇਸ਼ੀ ਜ਼ਿੰਦਗੀ ਥੋਥੀ ਹੁੰਦੀ ਹੈ। ਔਰ ਇਹ ਮੁਰਦੇ ਨੂੰ ਗਹਿਣਿਆਂ ਨਾਲ ਸ਼ਿੰਗਾਰਨਾ ਹੈ—ਸਾਦਗੀ ਦਾ ਪ੍ਰਭਾਵਸ਼ਾਲੀ ਰੰਗ ਆਪ ਜੀ ਨੇ ਭਰਿਆ।

ਸੰਸਾਰ ਵਿਚ ਬਹੁਤ ਸਾਰੇ ਵਿਚਾਰਕਾਂ ਦਾ ਇਹ ਖ਼ਿਆਲ ਹੈ ਕਿ ਪੈਂਤੀ ਸਾਲ ਤੋਂ ਥੱਲੇ ਦੀ ਉਮਰ ਵਿਚ ਪੁਖਤਾ-ਮਿਜ਼ਾਜੀ ਨਹੀਂ ਹੁੰਦੀ। ਉਹ ਦੂਰ-ਦ੍ਰਿਸ਼ਟ ਵੀ ਨਹੀਂ ਹੁੰਦਾ। ਕੋਸ਼ਿਸ਼ ਕੀਤੀ ਜਾਂਦੀ ਸੀ ਕਿ ਜਿਸ ਨੂੰ ਸਮਾਜ ਦਾ ਮੁਖੀ ਬਣਾਨਾ ਹੈ ਯਾ ਧਰਮ-ਰਾਜਨੀਤੀ ਦਾ ਮੁਖੀ ਬਣਾਨਾ ਹੈ, ਉਸ ਦੀ ਉਮਰ ਪੈਂਤੀ ਸਾਲ ਤੋਂ ਉਪਰ ਹੋਣੀ ਚਾਹੀਦੀ ਹੈ। ਬਹੁ-ਗਿਣਤੀ ਵਿਚ ਪੈਂਤੀ ਸਾਲ ਤੋਂ ਥੱਲੇ ਦੇ ਪੱਕੇ ਸਮਭਾਵ ਤੇ ਇਰਾਦਿਆਂ 'ਤੇ ਪੱਕੇ ਨਹੀਂ ਰਹਿੰਦੇ ਦੇਖੇ ਗਏ ਹਨ—ਇਸ ਲਈ ਇਸ ਤਰ੍ਹਾਂ ਦੀ ਧਾਰਨਾ ਬਣਾ ਦਿੱਤੀ ਗਈ ਹੈ। ਸਾਢੇ ਸੱਤ ਵਰ੍ਹਿਆਂ ਦੀ ਉਮਰ ਵਿਚ ਗੁਰ-ਗੱਦੀ 'ਤੇ ਬੈਠਣਾ, ਗੁਰੂ ਹਰਿਕ੍ਰਿਸ਼ਨ ਜੀ ਦਾ ਕੋਈ ਹੋਰ ਹੀ ਸੰਦੇਸ਼ਾ ਦੇਂਦਾ ਹੈ। ਈਰਾਨ ਦੇ ਪ੍ਰਸਿੱਧ ਸੰਤ ਸ਼ੇਖ ਸਾਅਦੀ ਦਾ ਕਹਿਣਾ ਹੈ ਕਿ ਉਮਰ ਨਾਲ ਬਜ਼ੁਰਗੀ ਨਾ ਨਾਪੋ, ਅਕਲ ਨਾਲ ਨਾਪੋ। ਜ਼ਰੂਰੀ ਨਹੀਂ ਹੈ ਕਿ ਉਮਰ ਨਾਲ ਅਕਲ ਵੀ ਵਧੀ ਹੋਵੇ:

*ਬਜ਼ੁਰਗੀ ਬ ਅਕਲ ਅਸਤ ਨ ਬਸਾਲ।*
*ਤਵੰਗਰੀ ਬ ਦਿਲ ਅਸਤ ਨ ਬ-ਮਾਲ।* *(ਸ਼ੇਖ ਸਾਅਦੀ)*

ਅਜੋਕੀ ਖੋਜ ਇਸ ਨਾਲ ਸਹਿਮਤ ਹੋ ਗਈ ਹੈ ਕਿ ਸਰੀਰ ਦੀ ਉਮਰ ਹੋਰ ਹੁੰਦੀ ਹੈ ਤੇ ਦਿਮਾਗ਼ ਦੀ ਉਮਰ ਹੋਰ ਹੁੰਦੀ ਹੈ। ਜੇ ਸਰੀਰ ਸੱਤਰ ਸਾਲ ਦਾ ਹੈ ਤਾਂ ਦਿਮਾਗ਼ੀ ਉਮਰ ਦਸ ਸਾਲ ਯਾ ਗਿਆਰਾਂ ਦੀ ਹੋਵੇਗੀ। ਬਲਕਿ ਉਮਰ ਦਿਮਾਗ਼ ਦੀ ਤੇਰਾਂ ਸਾਲ ਵਿਚਾਰਕ ਮੰਨਦੇ ਹਨ। ਇਸ ਤੋਂ ਅੱਗੇ ਵਿਕਾਸ ਹੋ ਸਕੇ—ਸਰੀਰ ਜਰਜਰਾ ਹੋ ਜਾਂਦਾ ਹੈ ਯਾ ਕਾਲ ਖਾ ਜਾਂਦਾ ਹੈ। ਪਰ ਜੇਕਰ ਸੱਤਰ ਸਾਲ ਬਾਲ ਦੀ ਦਿਮਾਗ਼ੀ ਉਮਰ ਤੇਰਾਂ ਸਾਲ ਦੀ ਹੋ ਸਕਦੀ ਹੈ ਤਾਂ ਸੱਤ ਸਾਲ ਵਾਲੇ ਦੀ ਦਿਮਾਗ਼ੀ ਉਮਰ ਸੱਤਰ ਸਾਲ ਦੀ ਹੋ ਸਕਦੀ ਹੈ। ਸੰਸਾਰ ਦੇ ਬਹੁਤ ਪ੍ਰਭਾਵਸ਼ਾਲੀ ਮਨੁੱਖ ਦੀ ਔਸਤ ਦਿਮਾਗ਼ੀ ਉਮਰ ਤੇਰਾਂ ਸਾਲ ਦੀ ਰੱਖਦੇ ਹਨ। ਗੁਰੂ ਹਰਿਕ੍ਰਿਸ਼ਨ ਜੀ ਅੰਦਰ ਮਤਿ ਦਾ ਪੂਰਨ ਤੌਰ 'ਤੇ ਵਿਕਾਸ ਹੋਇਆ ਹੈ।

ਉਮਰ ਨਾਪਣਾ ਗ਼ਲਤ ਹੈ। ਅਕਲ ਕਰਕੇ ਨਾਪਣਾ ਤਾਂ ਕਿਸ ਤਰ੍ਹਾਂ ਪਤਾ ਚੱਲੇਗਾ ਕਿ ਇਹ ਬੱਚਾ ਹੈ, ਔਰ ਬਜ਼ੁਰਗ ਹੈ? ਬੱਚੇ ਦਾ ਸੁਭਾਵ ਚੰਚਲ ਹੈ ਤੇ ਉਸ ਦੀ ਖੇਡਣ ਦੀ ਰੁਚੀ ਪ੍ਰਬਲ ਹੈ। ਜਦ ਖੇਡਣਾ ਹੀ ਹੈ—ਤਾਂ ਖਿਡੌਣੇ ਵੀ ਚਾਹੀਦੇ ਹਨ। ਖਿਡੌਣਿਆਂ ਤੋਂ ਬਿਨਾਂ ਖੇਡ ਹੋ ਨਹੀਂ ਸਕਦੀ। ਬੱਚੇ ਦੀ ਦ੍ਰਿਸ਼ਟੀ ਵਿਚ ਹਰ ਚੀਜ਼ ਖਿਡੌਣਾ ਹੈ। ਜਦ ਘਰ ਵਿਚ ਖੇਡਣ ਲਈ ਕੋਈ

ਖਿਡੌਣਾ ਨਾ ਹੋਵੇ ਤਾਂ ਬੱਚਾ ਮਾਂ-ਬਾਪ ਨੂੰ ਖਿਡੌਣਾ ਬਣਾਂਦਾ ਹੈ—ਪਿਤਾ ਘੋੜਾ ਬਣ ਜਾਂਦਾ ਹੈ ਤੇ ਉਸ ਦੀ ਪਿੱਠ 'ਤੇ ਬੈਠ ਕੇ ਬੱਚਾ ਘੋੜੇ ਨਾਲ ਮਾਨੋ ਖੇਡਦਾ ਹੈ।

ਬੱਚਾ ਮਾਂ-ਬਾਪ ਨੂੰ ਖਿਡੌਣਾ ਬਣਾ ਸਕਦਾ ਹੈ ਤਾਂ ਬੱਚਾ ਗੁਰੂ ਤੇ ਪਰਮਾਤਮਾ ਨੂੰ ਵੀ ਖਿਡੌਣਾ ਬਣਾ ਸਕਦਾ ਹੈ:

**ਮਾਥੇ ਤਿਲਕੁ ਹਥਿ ਮਾਲਾ ਬਾਨਾਂ॥**
**ਲੋਗਨ ਰਾਮੁ ਖਿਲਉਨਾ ਜਾਨਾਂ॥** *(ਭੈਰਉ ਕਬੀਰ ਜੀ, ਪੰਨਾ 1158)*

ਬਾਲ-ਬੁੱਧ ਦੀ ਪਹਿਚਾਣ ਹੀ ਇਥੋਂ ਹੁੰਦੀ ਹੈ ਕਿ ਉਹ ਹਰ ਵਕਤ ਖੇਡਣ ਵਿਚ ਰੁਚੀ ਰੱਖਦਾ ਹੈ ਤੇ ਹਰ ਚੀਜ਼ ਉਸ ਵਾਸਤੇ ਖਿਡੌਣਾ ਹੈ। ਬਹੁ-ਮੁੱਲੀਆਂ ਵਸਤੂਆਂ ਵੀ ਬੱਚੇ ਦੇ ਸਾਹਮਣੇ ਇਕ ਖਿਡੌਣਾ ਹਨ।

ਸੰਸਾਰ ਦੇ ਇਤਿਹਾਸ ਵਿਚ ਕੁਛ ਬੱਚੇ ਐਸੇ ਹੋਏ ਹਨ, ਜੋ ਦਿਮਾਗ਼ੀ ਤੌਰ 'ਤੇ ਬਾਲਗ ਸਨ। ਪੁਰਾਣੇ ਇਤਿਹਾਸ ਵਿਚ ਐਸੇ ਦੋ ਬੱਚੇ ਹਨ ਜੋ ਪੂਰਨ ਤੌਰ 'ਤੇ ਭਗਤ ਹਨ—ਇਹ ਬੱਚੇ ਧ੍ਰੂ ਤੇ ਪ੍ਰਹਿਲਾਦ ਪੰਜ ਵਰ੍ਹਿਆਂ ਦੀ ਉਮਰ ਵਿਚ ਹੀ ਬ੍ਰਹਮ-ਨਿਸ਼ਟ ਹੋ ਗਏ ਸਨ। ਜਦ ਅੱਸੀ ਵਰ੍ਹਿਆਂ ਦਾ ਹਰਨਾਖ਼ਸ਼—'ਜਲ ਹਰਨਾਖ਼ਸ਼, ਥਲ ਹਰਨਾਖ਼ਸ਼' ਦਾ ਹੀ ਜਾਪ ਕਰਨ 'ਤੇ ਮਜਬੂਰ ਕਰਦਾ ਸੀ, ਓਦੋਂ ਪ੍ਰਹਿਲਾਦ ਨੇ 'ਜਲ ਹੈ ਰਾਮ, ਥਲ ਹੈ ਰਾਮ' ਦਾ ਨਾਅਰਾ ਲਾਇਆ ਸੀ। ਅੱਸੀ ਵਰ੍ਹਿਆਂ ਦਾ ਬੁੱਢਾ ਬਾਲ-ਬੁੱਧ ਰੱਖਦਾ ਹੈ ਔਰ ਪੰਜ ਵਰ੍ਹਿਆਂ ਦਾ ਬੱਚਾ ਬਜ਼ੁਰਗੀ ਦੀ ਗੱਲ ਕਰਦਾ ਹੈ। ਕੁਛ ਬੱਚੇ ਐਸੇ ਵੀ ਹਨ ਜੋ ਪੂਰਨ ਤੌਰ 'ਤੇ ਸ਼ਹੀਦ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਾਰ ਲਾਡਲੇ ਅਮਰ ਸ਼ਹੀਦਾਂ ਦੀ ਕਤਾਰ ਵਿਚ ਖੜੇ ਹਨ। ਇਸ ਤਰ੍ਹਾਂ ਹਜ਼ਰਤ ਅਲੀ ਦੇ ਦੋ ਮਾਸੂਮ ਬੱਚੇ ਹਸਨ ਤੇ ਹੁਸੈਨ ਔਰ ਸਹਿਜਧਾਰੀ ਘਰਾਣੇ ਦਾ ਫ਼ਰਜ਼ੰਦ ਹਕੀਕਤ ਰਾਏ ਛੋਟੀ ਉਮਰ ਹੁੰਦਿਆਂ ਅਣਖੀਲੇ ਸਨ ਤੇ ਸ਼ਹਾਦਤ ਨੂੰ ਪ੍ਰਾਪਤ ਹੋਏ।

ਸੰਸਾਰ ਦੇ ਇਤਿਹਾਸ ਵਿਚ ਇਕ ਬੱਚਾ ਐਸਾ ਹੈ, ਜੋ ਪੂਰਨ ਗੁਰਸਿੱਖ ਹੈ। ਇਸ ਬੱਚੇ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅੱਗੇ ਭੋਜਨ ਰੱਖਿਆ ਹੈ। ਸਤਿਗੁਰੂ ਛਕ ਕੇ ਭਾਂਡੇ ਵਾਪਸ ਕਰਦੇ ਹੋਏ ਕਹਿਣ ਲੱਗੇ—ਬਾਲਕ, ਅਸੀਂ ਤ੍ਰਿਪਤ ਹੋ ਗਏ ਹਾਂ, ਤੂੰ ਆਪਣੇ ਭਾਂਡੇ ਲੈ। ਇਹ ਬੱਚਾ ਕਹਿਣ ਲੱਗਾ ਕਿ ਮਹਾਰਾਜ! ਭੋਜਨ ਨਾਲ ਤਨ ਤ੍ਰਿਪਤ ਹੁੰਦਾ ਹੈ, ਮਨ ਕਿਵੇਂ ਤ੍ਰਿਪਤ ਹੋਵੇਗਾ? ਸਤਿਗੁਰੂ ਜੀ ਕਹਿਣ ਲੱਗੇ ਕਿ ਉਮਰ ਤਾਂ ਤੇਰੀ ਬੱਚਿਆਂ ਵਾਲੀ ਹੈ, ਗੱਲ ਬੁੱਢਿਆਂ ਵਾਲੀ ਕਰਦਾ ਹੈਂ। ਲਿਹਾਜ਼ਾ ਇਸ ਬੱਚੇ ਦਾ ਨਾਂ ਹੀ 'ਬਾਬਾ ਬੁੱਢਾ' ਪੈ ਗਿਆ।

ਸੰਸਾਰ ਦੇ ਇਤਿਹਾਸ ਵਿਚ ਬੱਚੇ ਭਗਤ ਹੋਏ ਹਨ, ਬੱਚੇ ਸ਼ਹੀਦ ਹੋਏ ਹਨ, ਬੱਚੇ ਬ੍ਰਹਮ-ਨਿਸ਼ਟ ਤੇ ਗੁਰਸਿੱਖ ਹੋਏ ਹਨ। ਇਕ ਖ਼ਲਾਅ ਬਾਕੀ

ਸੀ—ਬੱਚਾ ਗੁਰੂ ਨਹੀਂ ਹੋਇਆ ਸੀ। ਇਸ ਖ਼ਲਾਅ ਦੀ ਪੂਰਤੀ ਸਿੰਘਾਸਨ 'ਤੇ ਬੈਠ ਕੇ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ ਕਰ ਦਿੱਤੀ। ਜਿਸ ਘਰ ਵਿਚ ਬੱਚੇ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਪਾਠ ਕਰਨ, ਸੰਧਿਆ ਸਮੇਂ ਰਹਿਰਾਸ ਸਾਹਿਬ ਦਾ ਅਲਾਪ ਕਰਨ—ਸਮਝ ਲਵੋ, ਉਥੇ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੀਆਂ ਬਰਕਤਾਂ ਵਰਤ ਗਈਆਂ ਹਨ—ਔਰ ਬੱਚੇ ਬਜ਼ੁਰਗ ਹਨ। ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਅਗਰ ਲੰਮੀ ਉਮਰ ਦੇ ਹੁੰਦੇ ਤਾਂ ਬਾਲ-ਪੁਣੇ ਦੇ ਗੁੱਝੇ ਭੇਦ ਨਹੀਂ ਖੁੱਲ੍ਹਣੇ ਸਨ। ਉਨ੍ਹਾਂ ਦੀ ਛੋਟੀ ਉਮਰ ਬਹੁਤ ਵੱਡੀ ਪ੍ਰੇਰਨਾ ਦੇ ਰਹੀ ਹੈ।

ਤਿਆਗ ਤੇ ਵੈਰਾਗ ਦਾ ਰੰਗ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਭਰਿਆ ਹੈ। ਆਪ ਇਤਨੇ ਤਿਆਗੀ ਸਨ ਕਿ ਗੁਰੂ ਹੁੰਦਿਆਂ ਹੋਇਆਂ ਭੋਰੇ ਵਿਚ ਗੁਪਤ ਰਹੇ, ਔਰ ਪ੍ਰਗਟ ਹੋਏ ਤਾਂ ਧਰਮ ਦੀ ਖ਼ਾਤਰ ਆਪਣਾ ਬਲੀਦਾਨ ਦੇ ਦਿੱਤਾ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਤਕ ਸਿੱਖੀ ਸਰੂਪ ਮੁਕੰਮਲ ਹੋ ਗਿਆ ਸੀ। ਵੱਖ-ਵੱਖ ਗੁਣਾਂ ਦੇ ਰੰਗਾਂ ਨਾਲ ਗੁਰਸਿੱਖੀ ਦੀ ਤਸਵੀਰ ਚਮਕ ਉਠੀ ਸੀ। ਹੁਣ ਇਸ ਨੂੰ ਸਿਰਫ਼ ਫ਼ਰੇਮ ਕਰਨਾ ਸੀ, ਉਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੀਤਾ। ਜੈਸੇ ਫ਼ਰੇਮ ਵਿਚ ਚਾਰ ਲੱਕੜੀਆਂ ਦਾ ਚੌਖਟਾ ਤੇ ਇਕ ਸ਼ੀਸ਼ਾ ਹੁੰਦਾ ਹੈ, ਜਿਸ ਵਿਚ ਇਕ ਤਸਵੀਰ ਨੂੰ ਮੜ੍ਹਿਆ ਜਾਂਦਾ ਹੈ—ਪੰਜ ਰਹਿਤਾਂ ਦੇ ਫ਼ਰੇਮ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖੀ ਦੀ ਇਸ ਤਸਵੀਰ ਨੂੰ ਮੜ੍ਹਿਆ। ਸ਼ੀਸ਼ਾ ਨਾਜ਼ੁਕ ਹੁੰਦਾ ਹੈ—ਇਸ ਤਰ੍ਹਾਂ ਪੰਜ ਰਹਿਤਾਂ ਵਿੱਚੋਂ ਕੇਸ ਨਾਜ਼ੁਕ ਹਨ। ਤਸਵੀਰ ਦਾ ਟੁੱਟਾ ਹੋਇਆ ਸ਼ੀਸ਼ਾ ਤਸਵੀਰ ਦੀ ਸ਼ੋਭਾ ਨੂੰ ਘਟਾਉਂਦਾ ਹੈ—ਕੇਸਾਂ ਦੀ ਬੇਅਦਬੀ ਸਿੱਖੀ ਸਰੂਪ ਨੂੰ ਵਿਗਾੜ ਕੇ ਰੱਖ ਦਿੰਦੀ ਹੈ। ਸਿੱਖੀ ਦੀ ਇਸ ਤਸਵੀਰ ਨੂੰ ਜੜ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਬਾਣੀ ਦੇ ਆਸਰੇ 'ਤੇ ਟੰਗ ਦਿੱਤਾ। ਖ਼ੁਦ ਇਸ ਅਦੁੱਤੀ ਤਸਵੀਰ ਨੂੰ ਸਿਜਦਾ ਕੀਤਾ ਔਰ ਫ਼ੁਰਮਾਇਆ :

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹੌ ਕਰੌ ਨਿਵਾਸ॥** *(ਸਰਬ-ਲੋਹ ਗ੍ਰੰਥ)*

ਬਾਨੀ ਨਾਲ ਜੁੜਿਆ ਹੋਇਆ ਸਿੱਖ, ਬਾਣੇ ਨਾਲ ਜੁੜਿਆ ਰਹਿੰਦਾ ਹੈ। ਬਾਨੀ ਤੇ ਬਾਨਾ ਸਿੱਖੀ ਦੀ ਹੋਂਦ ਹੈ, ਸਿੱਖੀ ਦਾ ਸਰੂਪ ਹੈ, ਸਿੱਖ ਦਾ ਸਰੂਪ ਦਸਾਂ ਗੁਰੂਆਂ ਦੀ ਅਣਥੱਕ ਮਿਹਨਤ, ਲਗਨ ਤੇ ਕੁਰਬਾਨੀ ਦਾ ਸਿੱਟਾ ਹੈ। ਇਸ ਸਰੂਪ 'ਤੇ ਸਿੱਖ ਨੂੰ ਮਾਣ ਕਰਨਾ ਚਾਹੀਦਾ ਹੈ, ਜਿਸ ਵਿਚ ਦਸਾਂ ਗੁਰੂਆਂ ਦਾ ਸਰੂਪ ਝਲਕਦਾ ਹੈ।

# ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ

ਚਿੱਤ ਦਾ ਕੰਮ ਚਿੰਤਨ ਕਰਨਾ, ਔਰ ਚਿੰਤਨ ਚਾਹੇ ਵਡਮੁੱਲਾ ਹੋਵੇ, ਚਾਹੇ ਨਿਰਮੂਲ ਹੋਵੇ, ਚਿਤਵਨੀ ਯਾਦ-ਸਿਮਰਤੀ ਅੰਦਰ ਕਿਸੇ ਨਾ ਕਿਸੇ ਦੀ ਚੱਲਦੀ ਹੀ ਰਹੇਗੀ। ਇਹ ਚਿਤਵਨੀ ਸਦਾ ਇਕ ਧਾਰ ਚੱਲਦੀ ਹੈ। ਜਿਸ ਦੀ ਯਾਦ ਬਹੁਤ ਕੀਤੀ ਜਾਵੇ ਤਾਂ ਫਿਰ ਉਸਦਾ ਬ੍ਰਿਹਾ ਤੜਫਾਂਦਾ ਹੈ। ਜਦ ਬ੍ਰਿਹਾ-ਅਗਨ ਅੰਦਰ ਪੈਦਾ ਹੋ ਜਾਵੇ ਤਾਂ ਯਾਦ-ਚਿਤਵਨੀ ਆਪਣੇ ਸਿਖਰ 'ਤੇ ਪਹੁੰਚੀ ਸਮਝੋ। ਪ੍ਰਸੂਤ ਦੀ ਪੀੜਾ ਬਿਨਾਂ ਸੁੰਦਰ ਬਾਲਕ ਝੋਲੀ ਵਿਚ ਨਹੀਂ ਪੈ ਸਕਦਾ। ਇਸੇ ਤਰ੍ਹਾਂ ਬ੍ਰਿਹਾ-ਅਗਨੀ ਦੀ ਪੀੜਾ ਤੋਂ ਬਿਨਾਂ ਮਿਲਣ ਦਾ ਆਨੰਦ ਵੀ ਨਹੀਂ ਹੈ।

ਆਦਿ ਕਾਲ ਤੋਂ ਮਿਲਣ ਦੇ ਆਨੰਦ ਦੇ ਗੀਤ ਗਾਵਣ ਵਾਲੇ ਬ੍ਰਿਹਾ ਦੇ ਗੀਤ ਗਾਂਦੇ ਰਹੇ ਹਨ।

ਮਨੁੱਖੀ ਹਿਰਦੇ ਵਿਚ ਅਗਰ ਪ੍ਰਭੂ-ਬ੍ਰਿਹਾ ਦੀ ਅਗਨ ਨਾ ਹੋਵੇ ਤਾਂ ਫਿਰ ਤ੍ਰਿਸ਼ਨਾ-ਅਗਨ ਹੋਵੇਗੀ। ਅਗਨ ਦਾ ਸੁਭਾਵ ਸਾੜਨਾ ਹੈ। ਤ੍ਰਿਸ਼ਨਾ-ਅਗਨੀ ਤਮਾਮ ਦੈਵੀ-ਗੁਣਾਂ ਨੂੰ ਸਾੜ ਕੇ ਸੁਆਹ ਕਰ ਦੇਂਦੀ ਹੈ। ਤ੍ਰਿਸ਼ਨਾਲੂ ਮਨੁੱਖ ਦੇ ਅੰਦਰ ਕੋਈ ਗੁਣ ਨਹੀਂ ਹੁੰਦਾ। ਬ੍ਰਿਹਾ-ਅਗਨ ਜਨਮਾਂ ਜਨਮਾਂ ਦੇ ਪਤਿਤ ਸੰਸਕਾਰ ਤੇ ਅਵਗੁਣਾਂ ਨੂੰ ਸਾੜ, ਹਿਰਦਾ ਸ਼ੁੱਧ ਕਰ ਦੇਂਦੀ ਹੈ। ਇਸ ਵਾਸਤੇ ਬ੍ਰਿਹੀ ਦੇ ਅੰਦਰ ਕੋਈ ਅਵਗੁਣ ਨਹੀਂ ਹੁੰਦਾ। ਸੱਚ ਤਾਂ ਇਹ ਹੈ ਕਿ ਬ੍ਰਿਹਾ-ਅਗਨ ਤੋਂ ਬਿਨਾਂ ਮਨੁੱਖੀ ਹਿਰਦਾ ਅਵਗੁਣਾਂ ਤੋਂ ਰਹਿਤ ਹੋ ਹੀ ਨਹੀਂ ਸਕਦਾ।

ਬ੍ਰਿਹਾ ਚੂੰਕਿ ਵਿਛੋੜੇ ਦੇ ਅਹਿਸਾਸ ਤੋਂ ਪੈਦਾ ਹੁੰਦੀ ਹੈ, ਇਸ ਵਾਸਤੇ ਬ੍ਰਿਹਾ ਇਕ ਅਤੀ ਪੀੜਾ ਹੈ। ਇਹ ਪੀੜਾ ਇਤਨੀ ਬਿਹਬਲ ਅਵਸਥਾ ਬਣਾ ਦੇਂਦੀ ਹੈ, ਫਿਰ ਪ੍ਰਭੂ-ਮਿਲਣ ਤੋਂ ਬਿਨਾਂ ਇਕ ਪਲ ਜੀਵਣ ਵੀ ਔਖਾ ਹੋ ਜਾਂਦਾ ਹੈ। ਅੰਦਰ ਦਾ ਸਾਰਾ ਗ਼ੁਬਾਰ, ਜਨਮਾਂ ਜਨਮਾਂ ਦੇ ਪਤਿਤ ਸੰਸਕਾਰ ਹੰਝੂਆਂ ਦੇ ਹੜ੍ਹ ਵਿਚ ਬਾਹਰ ਨਿਕਲ ਜਾਂਦੇ ਹਨ।

ਹਰ ਵਕਤ ਹਰੀ ਮਿਲਣ ਦੀ ਵਾਟ ਤੱਕਣੀ ਇਹੀ ਜੀਵਨ ਦਾ ਆਧਾਰ ਬਣ ਜਾਂਦੀ ਹੈ :

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥**
**ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥**

*(ਗਉੜੀ ਕਬੀਰ ਜੀ, ਪੰਨਾ 337)*

**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥**

*(ਸੋਰਠਿ ਮਹਲਾ ੫, ਪੰਨਾ 624)*

ਸੰਸਾਰਕ ਪਦਾਰਥਾਂ ਦਾ ਹਰ ਵਕਤ ਚਿੰਤਨ ਤ੍ਰਿਸ਼ਨਾ-ਅਗਨ ਨੂੰ ਜਨਮ ਦੇਂਦਾ ਹੈ। ਪ੍ਰਭੂ-ਚਿੰਤਨ ਬੈਰਾਗ ਤੇ ਬ੍ਰਿਹਾ-ਅਗਨ ਨੂੰ ਪੈਦਾ ਕਰਦਾ ਹੈ।

ਜਿਥੇ ਤ੍ਰਿਸ਼ਨਾ-ਅਗਨ ਹੈ, ਉਹ ਹਿਰਦਾ ਤਾਂ ਹਰ ਵਕਤ ਤਪਿਆ ਹੋਇਆ ਹੁੰਦਾ ਹੈ। ਇਸ ਤਪਸ਼ ਵਿਚ ਜੀਂਵਦਾ ਮਨੁੱਖ ਸੜਦਾ ਹੈ।

ਸ਼ਮਸ਼ਾਨ-ਘਾਟ 'ਤੇ ਤਾਂ ਮੁਰਦੇ ਜਲਾਏ ਜਾਂਦੇ ਹਨ।

ਤ੍ਰਿਸ਼ਨਾ-ਅਗਨ ਨਾਲ ਜੀਂਵਦੇ ਜਾਗਦੇ ਮਨੁੱਖ ਦਾ ਘਰ ਸ਼ਮਸ਼ਾਨ-ਘਾਟ ਬਣ ਜਾਂਦਾ ਹੈ :

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥**

*(ਸਲੋਕ ਕਬੀਰ ਜੀ, ਪੰਨਾ 1374)*

ਪਦਾਰਥਾਂ ਦੀ ਯਾਦ ਤੇ ਉਸ ਦਾ ਵਿਛੋੜਾ ਤ੍ਰਿਸ਼ਨਾ-ਅਗਨੀ ਨੂੰ ਜਨਮ ਦੇਂਦਾ ਹੈ। ਪ੍ਰਭੂ-ਚਿੰਤਨ ਤੇ ਉਸ ਦਾ ਵਿਛੋੜਾ ਹੀ ਬ੍ਰਿਹਾ-ਅਗਨ ਹੈ। ਤ੍ਰਿਸ਼ਨਾਲੂ ਮਨੁੱਖਾਂ ਨੇ ਜਿਥੇ ਪਦਾਰਥਾਂ ਦੇ ਗੀਤ ਗਾਏ ਹਨ, ਉਥੇ ਬ੍ਰਿਹੀ-ਭਗਤਾਂ ਨੇ ਪ੍ਰਭੂ-ਮਿਲਣ ਦੀਆਂ ਆਸਾਂ ਦੇ ਗੀਤ ਅਲਾਪੇ ਹਨ। ਪਦਾਰਥ ਖ਼ੁਦ ਮਿਟ ਜਾਂਦਾ ਹੈ, ਐਸੇ ਗੀਤ ਵੀ ਨਾਸ ਹੋ ਜਾਂਦੇ ਹਨ। ਪਰਮਾਤਮਾ ਅਮਰ ਹੈ। ਉਸ ਦੀ ਯਾਦ ਵਿਚ ਗਾਏ ਗੀਤ ਵੀ ਅਮਰ ਹਨ ਤੇ ਸਦੀਵੀ ਰਸਦਾਇਕ ਹੁੰਦੇ ਹਨ। ਤ੍ਰਿਸ਼ਨਾ-ਅਗਨ ਇਕ ਮਾਨਸਿਕ ਰੋਗ ਹੈ ਤੇ ਇਸ ਨਾਲ ਦਿਮਾਗ਼ੀ ਸੰਤੁਲਨ ਡਾਵਾਂ-ਡੋਲ ਹੋਣ ਦਾ ਹਮੇਸ਼ਾ ਹੀ ਡਰ ਬਣਿਆ ਰਹਿੰਦਾ ਹੈ। ਬ੍ਰਿਹਾ-ਅਗਨ ਇਕ ਅਧਿਆਤਮ ਪੀੜਾ ਹੈ। ਇਹ ਪੀੜਾ ਵੀ ਇਕ ਅਨੋਖਾ ਰਸ ਹੈ। ਕਈ ਬ੍ਰਿਹੀ ਤਾਂ ਬ੍ਰਿਹਾ-ਅਗਨ ਨੂੰ ਰੱਬੀ ਆਨੰਦ ਸਮਝਦੇ ਰਹੇ ਹਨ ਤੇ ਉਹ ਆਖਦੇ ਰਹੇ ਕਿ ਪ੍ਰਭੂ ਤੂੰ ਭਾਵੇਂ ਨਾ ਮਿਲ ਪਰ ਮਿਲਣ ਦੀ ਤਾਂਘ ਬਖ਼ਸ਼ੀ ਰੱਖ ਤਾਕਿ ਤੇਰੇ ਵਿਛੋੜੇ ਦਾ ਆਨੰਦ ਮਾਣ ਸਕੀਏ :

*ਯਾ ਰਬ ਦੁਆਇ ਵਸਲ ਨ ਹਰਗਿਜ਼ ਕਬੂਲ ਹੋ,*
*ਫਿਰ ਦਿਲ ਮੇਂ ਕਿਆ ਰਹੇਗਾ ਜੋ ਹਸਰਤ ਨਿਕਲ ਗਈ।*

ਦੁਖ ਵਿਚ ਸਮੇਂ ਦਾ ਬੋਧ ਬਾਰ ਬਾਰ ਹੁੰਦਾ ਹੈ। ਦੁਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ। ਵਿਗਿਆਨ ਦੀ ਬਣਾਈ ਘੜੀ ਨਾਲ ਮਨ ਦੀ ਘੜੀ ਦਾ ਤਾਲ-ਮੇਲ ਨਹੀਂ ਬੈਠਦਾ। ਦੁਖ, ਵਿਯੋਗ ਚਾਹੇ ਪਦਾਰਥ ਦਾ ਹੋਵੇ, ਚਾਹੇ ਪਰਮਾਤਮਾ ਦਾ ਹੋਵੇ, ਸਮੇਂ ਨੂੰ ਲੰਬਾ ਕਰ ਦੇਂਦਾ ਹੈ।

ਦੁਖ ਵਿਚ ਬੈਠਾ ਮਨੁੱਖ ਆਖਦਾ ਹੈ—ਸਮਾਂ ਲੰਘਦਾ ਹੀ ਨਹੀਂ। ਅੱਜ

ਦਾ ਦਿਨ ਤਾਂ ਪਹਾੜ ਬਣ ਗਿਆ ਹੈ। ਅੱਜ ਦੀ ਰਾਤ ਤਾਂ ਕੱਟਦੀ ਹੀ ਨਹੀਂ। ਔਰ ਜੇ ਕਿਸੇ ਰਸ ਵਿਚ, ਆਨੰਦ ਵਿਚ ਬੈਠਾ ਹੋਵੇ ਤਾਂ ਕਹਿੰਦਾ ਹੈ ਕਿ ਅੱਜ ਦਾ ਦਿਨ ਤਾਂ ਪਲ ਵਿਚ ਲੰਘ ਗਿਆ। ਅੱਜ ਦੀ ਰਾਤ ਤਾਂ ਇਕ ਮਿੰਟ ਵਿਚ ਲੰਘ ਗਈ। ਦਰਅਸਲ ਦਿਨ ਤੇ ਰਾਤ ਤਾਂ ਆਪਣੀ ਮਰਯਾਦਾ ਵਿਚ ਹਨ, ਪਰ ਦੁਖ ਵਿਚ ਵਕਤ ਬਾਰ ਬਾਰ ਯਾਦ ਆਂਵਦਾ ਹੈ। ਇਸ ਵਾਸਤੇ ਸਮਾਂ ਲੰਬਾ ਹੋ ਜਾਂਦਾ ਹੈ। ਪ੍ਰਭੂ-ਬ੍ਰਿਹੀਆਂ ਨੇ ਵੀ ਐਸੇ ਬਚਨ ਅਲਾਪੇ ਹਨ:

**ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥**
**ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥...**
**ਚਾਰਿ ਪਹਰ ਚਹੁ ਜੁਗਹ ਸਮਾਨੇ ॥**
**ਰੈਣਿ ਭਈ ਤਬ ਅੰਤੁ ਨ ਜਾਨੇ ॥** *(ਆਸਾ ਮਹਲਾ ੫, ਪੰਨਾ 374)*

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥**
**ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥**
*(ਮਾਝ ਮਹਲਾ ੫, ਚਉਪਦੇ, ਪੰਨਾ 96)*

ਪ੍ਰਭੂ-ਬ੍ਰਿਹਾ ਵਿਚ ਭਗਤ ਹਮੇਸ਼ਾ ਮਿਲਣ ਦੀ ਤਾਂਘ ਵਿਚ ਰਹਿੰਦਾ ਹੈ। ਇਹ ਤਾਂਘ ਭੁੱਖ, ਪਿਆਸ ਤੇ ਨੀਂਦ ਘਟਾ ਦੇਂਦੀ ਹੈ। ਇਹ ਦਸ਼ਾ ਪਾਗਲ ਦੀ ਹੋ ਜਾਂਦੀ ਹੈ। ਉਸ ਨੂੰ ਵੀ ਭੁੱਖ, ਪਿਆਸ ਤੇ ਨੀਂਦ ਘੱਟ ਹੀ ਪੈਂਦੀ ਹੈ, ਪਰ ਉਹ ਆਪਣਾ ਦਿਮਾਗ਼ੀ ਸੰਤੁਲਨ ਗਵਾ ਬੈਠਾ ਹੈ। ਭਗਤ ਦਾ ਦਿਮਾਗ਼ ਤਾਂ ਪ੍ਰਫੁੱਲਤ ਹੈ, ਤਾਜ਼ਾ ਹੈ, ਪਰ ਪ੍ਰਭੂ-ਮਿਲਣ ਦੀ ਤਾਂਘ ਭੁੱਖ, ਪਿਆਸ ਤੇ ਨੀਂਦ ਨਹੀਂ ਆਵਣ ਦੇਂਦੀ:

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**
*(ਤੁਖਾਰੀ ਬਾਰਹ ਮਾਹਾ, ਪੰਨਾ 1108)*

ਪ੍ਰਭੂ-ਬ੍ਰਿਹੀ ਮਨੁੱਖਾਂ ਦੀਆਂ ਹਾਫ਼ਿਜ਼ ਨੇ ਨੌਂ ਨਿਸ਼ਾਨੀਆਂ ਦੱਸੀਆਂ ਹਨ:

ਹੌਕੇ ਭਰਦੇ ਹਨ, ਤਨ ਪੀਲਾ ਪੈ ਜਾਂਦਾ ਹੈ, ਅੱਖਾਂ ਹਰ ਵਕਤ ਹੰਝੂਆਂ ਨਾਲ ਤਰ ਰਹਿੰਦੀਆਂ ਹਨ, ਘੱਟ ਬੋਲਦੇ ਹਨ, ਘੱਟ ਖਾਂਦੇ ਹਨ, ਘੱਟ ਸੌਂਦੇ ਹਨ, ਹਰ ਵਕਤ ਤਾਂਘ ਵਿਚ ਰਹਿਣਾ ਤੇ ਤਾਂਘ ਕਰ ਕੇ ਬੇਕਰਾਰ ਹੋ ਜਾਣਾ, ਮੱਥੇ 'ਤੇ ਹੱਥ ਰੱਖ ਦੇਣਾ, ਐਸੀ ਵਿਯੋਗੀ ਦਸ਼ਾ ਵਿਚ ਰਹਿੰਦੇ ਹਨ:

*ਆਸ਼ਕਾਂ ਰਾ ਨੌ ਨਿਸ਼ਾਨੀ ਐ ਪਿਸਰ,*
*ਆਹਿ ਸਰਦੋ ਰੰਗ ਜ਼ਰਦੋ ਚਸ਼ਮ ਤਰ।*
*ਕਮ ਗੁਫ਼ਤਨੋ ਕਮ ਖ਼ੁਰਦਨੋ ਖ਼ਵਾਬੇ ਹਰਾਮ,*
*ਇੰਤਜ਼ਾਰੀ ਬੇਕਰਾਰੀ ਦਸਤੇ ਸਰ।* *(ਹਾਫ਼ਿਜ਼)*

ਜਗਤ ਦੀ ਹਰ ਕਾਲੀ ਵਸਤੂ ਹਉਕਿਆਂ ਨਾਲ ਸੜੀ ਹੋਈ ਜਾਪਦੀ

ਹੈ। ਇਥੇ ਤਕ ਕਿ ਰਾਤ ਨੂੰ ਆਸਮਾਨ ਦੀ ਸਿਆਹੀ ਵੀ ਹਉਕਿਆਂ ਦੀ ਸੜੀ ਹੋਈ ਜਾਪਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਭਗਤ ਭਾਈ ਨੰਦ ਲਾਲ ਜੀ ਦਾ ਇਹੀ ਕਥਨ ਹੈ:

*ਰੰਗਸ਼ ਕਬੂਦ ਕਰਦ, ਵ ਦਿਲ ਪੁਰ ਸ਼ਰਾਰਹ ਸਾਖ਼ਤ।*
*ਅਜ਼ ਬਸ ਕਿ: ਦੂਦਿ ਆਹਿ ਮਨ, ਅਜ਼ ਆਸਮਾਂ ਗੁਜ਼ਸ਼ਤ।*

*(ਭਾਈ ਨੰਦ ਲਾਲ ਜੀ)*

ਬ੍ਰਿਹਾ ਵਿਚ ਗਿਲੇ-ਸ਼ਿਕਵੇ ਵੀ ਜਨਮ ਲੈਂਦੇ ਹਨ ਔਰ ਪ੍ਰਭੂ-ਬ੍ਰਿਹੀ ਮਨੁੱਖ ਪ੍ਰਭੂ ਅੱਗੇ ਮਿਲਣ ਲਈ ਜੋਦੜੀਆਂ ਕਰਦੇ ਹਨ:

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥**

*(ਸਲੋਕ ਫਰੀਦ ਜੀ, ਪੰਨਾ 1379)*

ਅੱਖਾਂ ਹਰ ਪਾਸੇ ਉਸ ਦੀ ਟੋਲ ਕਰਦੀਆਂ ਹਨ। ਕੰਨ ਉਸ ਦੀ ਸੋਅ ਸੁਣਨ ਨੂੰ ਬਹਿਬਲ ਰਹਿੰਦੇ ਹਨ। ਪਰ ਜਦ ਕਿਸੇ ਪਾਸਿਓਂ ਵੀ ਸੋਅ ਉਸ ਦੀ ਨਾ ਸੁਣੀਏ ਯਾ ਅੱਖਾਂ ਨੂੰ ਨਜ਼ਰੀਂ ਨਾ ਆਵੇ ਤਾਂ ਪ੍ਰਭੂ-ਪਿਆਰ ਵਿਚ ਬੜੇ ਪਿਆਰੇ ਪਿਆਰੇ ਗਿਲੇ ਪੈਦਾ ਹੁੰਦੇ ਹਨ:

ਇਕ ਬੇਨਤੀ ਸੁਣ, ਤੂੰ ਆਪਣੀ ਝਲਕ ਦੇਹ, ਪਤਾ ਨਹੀਂ ਤੂੰ ਕਿਥੇ ਹੈਂ, ਤੂੰ ਤਾਂ ਆਪਣੀ ਸਹਿਜ ਸਮਾਜ ਵਿਚ ਅਨੰਦਿਤ ਹੈਂ। ਅਸੀਂ ਰੁਲ ਕੇ ਭਸਮਾਂ-ਭੂਤ ਹੋ ਗਏ ਹਾਂ। ਤੈਥੋਂ ਬਿਨਾਂ ਤਾਂ ਅਸੀਂ ਰਾਖ਼ ਦੀ ਢੇਰੀ ਹਾਂ:

**ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥**
**ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥**

*(ਤੁਖਾਰੀ ਮਹਲਾ ੧, ਪੰਨਾ 1111)*

ਇਹ ਬ੍ਰਿਹੇ-ਅਗਨ ਹਿਰਦਾ ਕੁੰਦਨ ਕਰ ਦੇਂਦੀ ਹੈ, ਇਸ ਵਾਸਤੇ ਬੈਰਾਗ ਤੇ ਤਿਆਗ ਇਕੱਠੇ ਹੀ ਰਹਿੰਦੇ ਹਨ। ਵਿਕਾਰਾਂ ਦਾ ਤਿਆਗ ਕਰੀਏ ਤਾਂ ਵਿਕਾਰ ਛੁਟਦੇ ਨਹੀਂ, ਪਰ ਬੈਰਾਗ ਆ ਜਾਵੇ ਤਾਂ ਤਿਆਗ ਆਪਣੇ ਆਪ ਆ ਜਾਂਦਾ ਹੈ:

**ਨਾ ਮੈ ਜੋਗ ਧਿਆਨ ਚਿਤੁ ਲਾਇਆ॥**
**ਬਿਨੁ ਬੈਰਾਗ ਨ ਛੂਟਸਿ ਮਾਇਆ॥** *(ਗਉੜੀ ਕਬੀਰ ਜੀ, ਪੰਨਾ 329)*

ਜਦ ਵੈਰਾਗ ਨਾਲ ਤਿਆਗ ਜਨਮ ਲੈਂਦਾ ਹੈ ਤਾਂ ਪ੍ਰਭੂ ਹਿਰਦੇ ਦੀ ਕੁੱਖ ਵਿੱਚੋਂ ਇੰਝ ਪ੍ਰਗਟ ਹੁੰਦਾ ਹੈ, ਜਿਵੇਂ ਪਹਾੜਾਂ ਦੀ ਕੁੱਖ ਵਿਚ ਸੂਰਜ ਨਿਕਲਿਆ ਹੋਵੇ। ਹੁਣ ਅੱਖਾਂ ਵੇਖ ਵੇਖ ਮਸਤ ਹੁੰਦੀਆਂ ਹਨ ਤੇ ਹੋਰ ਵੇਖਣ ਦੀ ਆਸਾ ਮੁੱਕ ਜਾਂਦੀ ਹੈ।

**ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹਿ ॥**
**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹਿ ॥**

*(ਰਾਗ ਕਾਨੜਾ ਕੀ ਵਾਰ, ਸਲੋਕ ਮ: 4, ਪੰਨਾ 1318)*

ਮਿਲਦਿਆਂ ਹੀ ਸੰਤੋਖ ਆ ਗਿਆ, ਮਿਲਦਿਆਂ ਹੀ ਹਿਰਦਾ ਸ਼ਾਂਤ ਹੋਇਆ :

**ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥**
**ਸੁਖ ਉਪਜੇ ਬਾਜੇ ਅਨਹਦ ਤੂਰੇ ॥** *(ਬਿਲਾਵਲੁ ਮਹਲਾ ੫, ਪੰਨਾ 806)*

ਭੁੱਖਾ ਹੀ ਭੋਜਨ ਦਾ ਆਨੰਦ ਮਾਣ ਸਕਦਾ ਹੈ। ਪਿਆਸੇ ਨੂੰ ਹੀ ਪਾਣੀ ਦੀ ਕਦਰ ਹੁੰਦੀ ਹੈ। ਬ੍ਰਿਹੀ ਮਨੁੱਖ ਹੀ ਪ੍ਰਭੂ-ਮਿਲਨ ਦਾ ਸੱਚਾ ਆਨੰਦ ਮਾਣ ਸਕਦਾ ਹੈ।

# ਕੁੰਡਲਨੀ ਸੁਰਝੀ ਸਤਸੰਗਤਿ
# ਪਰਮਾਨੰਦ ਗੁਰੂ ਮੁਖਿ ਮਚਾ

ਜੀਵਨ ਇਕ ਪਰਮ ਸ਼ਕਤੀ ਹੈ। ਇਸ ਸ਼ਕਤੀ ਦੀ ਅਗਰ ਸਹੀ ਵਰਤੋਂ ਨਾ ਕੀਤੀ ਜਾਵੇ ਤਾਂ ਆਪਣੇ ਆਪ ਗ਼ਲਤ ਹੋ ਜਾਂਦੀ ਹੈ।

ਜੋ ਉਪਰ ਨਹੀਂ ਉਠਦਾ ਉਹ ਥੱਲੇ ਆ ਪੈਂਦਾ ਹੈ। ਜੋ ਰੌਸ਼ਨ ਨਹੀਂ ਹੁੰਦਾ ਉਹ ਬੁੱਝ ਜਾਂਦਾ ਹੈ। ਜੋ ਅੱਗੇ ਨਹੀਂ ਵਧਦਾ ਉਹ ਪਿੱਛੇ ਹਟ ਜਾਂਦਾ ਹੈ। ਜੀਵਨ ਗਤੀਮਾਨ ਹੈ। ਜਿਸ ਵਿਚ ਗਤੀ ਨਹੀਂ, ਉਹ ਤਾਂ ਮੌਤ ਹੈ। ਜੀਵਨ ਇਕ ਹਰਕਤ ਹੈ ਔਰ ਇਹ ਅਟੱਲ ਨਿਯਮ ਹੈ ਜੋ ਅਗਾਹਾਂ ਨੂੰ ਗਤੀਮਾਨ ਨਹੀਂ ਹੁੰਦਾ—ਉਹ ਫਿਰ ਪਿੱਛੇ ਹਟ ਜਾਂਦਾ ਹੈ।

ਪਹਾੜਾਂ ਦੀਆਂ ਉੱਚੀਆਂ ਚੋਟੀਆਂ 'ਤੇ ਠੰਡ ਹੁੰਦੀ ਹੈ। ਧਰਤੀ ਤੋਂ ਜੋ ਜਿਤਨਾ ਉੱਚਾ ਉਠਦਾ ਹੈ ਉਸ ਦਾ ਭਾਰ ਘਟਦਾ ਹੈ। ਧਰਤੀ ਦੀ ਇਕ ਸੀਮਾ ਤਕ ਕਸ਼ਿਸ਼ ਹੈ। ਇਕ ਵਿਸ਼ੇਸ਼ ਦੂਰੀ 'ਤੇ ਜਾ ਕੇ ਕਸ਼ਿਸ਼ ਘਟਣ ਨਾਲ ਭਾਰ ਵੀ ਘੱਟ ਜਾਂਦਾ ਹੈ।

ਇਹੀ ਨਿਯਮ ਮਨੁੱਖੀ ਸੁਰਤ (ਧਿਆਨ) 'ਤੇ ਵੀ ਲਾਗੂ ਹੈ। ਸ਼ਬਦ ਦੇ ਆਸਰੇ ਜਾਪ ਕਰ ਕੇ, ਕੋਈ ਸੁਰਤ ਨੂੰ ਉੱਚਿਆਂ ਕਰਨਾ ਚਾਹੇ ਤਾਂ ਸ਼ੁਰੂ ਸ਼ੁਰੂ ਵਿਚ ਬਹੁਤ ਕਠਿਨਾਈ ਹੁੰਦੀ ਹੈ।

ਧਰਤੀ ਸੁਰਤ ਨੂੰ ਥੱਲੇ ਆਪਣੇ ਪਾਸੇ ਖਿੱਚਦੀ ਹੈ।

ਧਨ ਰੂਪ ਇੰਦਰਿਆਂ ਦੇ ਸਾਰੇ ਰਸ ਜ਼ਮੀਨ ਦੇ ਵਿਚ ਹਨ ਤੇ ਜ਼ਮੀਨ ਹੀ ਸਭ ਕੁਛ ਪੈਦਾ ਕਰਦੀ ਹੈ। ਧਨ, ਰੂਪ ਤੇ ਪਦਾਰਥ ਸੁਰਤ ਨੂੰ ਥੱਲੇ ਖਿੱਚਦੇ ਹਨ। ਇਹ ਪਦਾਰਥ ਸਭ ਧਰਤੀ ਦਾ ਹਿੱਸਾ ਹਨ।

ਸੋ ਧਰਤੀ ਹੀ ਇਨ੍ਹਾਂ ਪਦਾਰਥਾਂ ਦੇ ਰੂਪ ਵਿਚ ਆਪਣੀ ਕਸ਼ਿਸ਼ ਬਣਾਈ ਰੱਖਦੀ ਹੈ ਤੇ ਸੁਰਤ ਬਾਰ ਬਾਰ ਥੱਲੇ ਆ ਜਾਂਦੀ ਹੈ।

ਅਨੇਕਾਂ ਪਦਾਰਥ ਸੁਰਤ ਨੂੰ ਥੱਲੇ ਸੁੱਟਣ ਦਾ ਕਾਰਨ ਬਣਦੇ ਹਨ, ਪਰ ਸੁਰਤ ਉੱਚੀ ਉਠ ਸਕੇ ਤੇ ਇਤਨੀ ਉੱਚੀ ਉਠ ਸਕੇ, ਜਿਥੇ ਧਰਤੀ ਦੀ ਕਸ਼ਿਸ਼ ਘੱਟ ਜਾਂਦੀ ਹੈ ਯਾ ਖ਼ਤਮ ਹੀ ਹੋ ਜਾਂਦੀ ਹੈ, ਵਸੀਲਾ ਸਿਰਫ਼ ਸ਼ਬਦ ਦਾ ਜਾਪ

ਹੀ ਹੈ। ਜਾਪ ਨਾਲ ਸੁਰਤ ਉੱਚੀ ਉਠਦੀ ਹੈ ਤੇ ਸੁਰਤ ਦੇ ਉੱਚਾ ਉਠਣ ਨਾਲ ਜੀਵਨ-ਸ਼ਕਤੀ ਦਾ ਉਛਾਲ ਵੀ ਉਪਰ ਹੋ ਜਾਂਦਾ ਹੈ। ਸੁਰਤ ਸ਼ਕਤੀ ਦੇ ਉਪਰ ਉਠਦਿਆਂ ਕੁਛ ਅਗੰਮੀ ਨਜ਼ਾਰੇ ਦੀ ਝਾਕੀ ਦਿੱਸਦੀ ਹੈ ਜੋ ਅਕੱਥ ਹੈ। ਇਹ ਸ਼ਕਤੀ ਕੁੰਡਲ ਮਾਰ ਕੇ ਸਪਨੀ ਦੀ ਤਰ੍ਹਾਂ ਨਾਭੀ ਦੇ ਥੱਲੇ ਬੈਠੀ ਹੈ, ਔਰ ਸ਼ਕਤੀ ਦਾ ਮੂੰਹ ਥੱਲੇ ਹੈ, ਜਿਵੇਂ ਸਪਨੀ ਸਿਰ ਢਾਹ ਕੇ ਕੁੰਡਲ ਮਾਰ ਕੇ ਬੈਠੀ ਹੋਵੇ।

ਕੁੰਡਲ ਮਾਰ ਕੇ ਬੈਠੀ ਇਸ ਸ਼ਕਤੀ ਨੂੰ ਜਗਾਣ ਦੀ ਜੋ ਸਾਧਨਾ ਵਿਚ ਰੱਤੇ ਰਹੇ, ਉਨ੍ਹਾਂ ਨੇ ਇਸ ਸਾਧਨਾ ਦਾ ਨਾਮ ਕੁੰਡਲਨੀ ਯੋਗ ਰੱਖ ਦਿੱਤਾ। ਪ੍ਰਾਣਾਯਾਮ ਕਰ ਕੇ, ਅਫੁਰ ਅਵਸਥਾ ਬਣਾ ਕੇ ਤੇ ਵਿਸ਼ੇਸ਼ ਯੋਗ ਦੀ ਸਾਧਨਾ ਨਾਲ ਇਸ ਸ਼ਕਤੀ ਨੂੰ ਜਗਾਣਾ ਤੇ ਉਪਰ ਉਠਾਣਾ ਧਾਰਮਿਕ ਦੁਨੀਆ ਵਿਚ ਇਹ ਜੀਵਨ-ਮਨੋਰਥ ਰਿਹਾ ਹੈ। ਸਰੀਰ ਦੇ ਅੰਦਰ ਛੇ ਚੱਕਰ ਯੋਗੀਆਂ ਨੇ ਮੰਨੇ ਹਨ ਤੇ ਛੇ ਚੱਕਰਾਂ ਵਿੱਚੋਂ ਲੰਘ ਕੇ ਜਦ ਸ਼ਕਤੀ ਉਪਰ ਉਠਦੀ ਹੈ ਤਾਂ ਇਸ ਨੂੰ ਪਰਮਪਦ ਦੀ ਪ੍ਰਾਪਤੀ ਆਖਿਆ ਜਾਂਦਾ ਹੈ। ਇਥੇ ਹਜ਼ਾਰਾਂ ਪੰਖੜੀਆਂ ਵਾਲਾ ਕਮਲ ਖਿੜ ਪੈਂਦਾ ਹੈ, ਜੋ ਅਤੀ ਸੁੰਦਰ ਹੈ ਤੇ ਪਰਮ ਅਨੰਦ ਦੇਣ ਵਾਲਾ ਹੈ :

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ॥**
**ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ॥**

*(ਬਿਲਾਵਲੁ ਕਬੀਰ ਜੀ, ਪੰਨਾ 857)*

(1) ਸ਼ਕਤੀ ਜਪ ਨਾਲ ਯਾ ਯੋਗ ਸਾਧਨਾ ਦੇ ਬਲ ਨਾਲ ਜਦ ਉਪਰ ਉਠਦੀ ਹੈ ਤਾਂ ਸਭ ਤੋਂ ਪਹਿਲੇ ਮੂਲਾਧਾਰ ਚੱਕਰ ਨੂੰ ਵਿੰਨ੍ਹ ਕੇ ਅੱਗੇ ਲੰਘਦੀ ਹੈ। ਮੂਲਾਧਾਰ ਤੋਂ ਅੱਗੇ ਲੰਘਦਿਆਂ ਹੀ ਕਾਮ-ਵਾਸ਼ਨਾ ਸਮਾਪਤ ਹੋ ਜਾਂਦੀ ਹੈ। ਅਗਰ ਕੁਛ ਹੁੰਦੀ ਵੀ ਹੈ ਤਾਂ ਸਿਰਫ਼ ਰੇਖਾ-ਮਾਤ੍ਰ ਸੱਪ ਲੰਘ ਗਿਆ ਹੈ, ਸਿਰਫ਼ ਲਕੀਰ ਰਹਿੰਦੀ ਹੈ। ਅਗਰ ਜਾਪ ਵਿਚ ਸੁਸਤੀ ਆ ਜਾਵੇ ਤਾਂ ਉਠੀ ਹੋਈ ਇਹ ਸ਼ਕਤੀ ਫਿਰ ਥੱਲੇ ਜਾ ਸਕਦੀ ਹੈ। ਅਕਸਰ ਇਥੋਂ ਵਾਪਸ ਥੱਲੇ ਮੁੜ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਪਾਣੀ ਦੇ ਸੁਭਾਵ ਦੀ ਤਰ੍ਹਾਂ ਸ਼ਕਤੀ ਦਾ ਵੇਗ ਵੀ ਥੱਲੇ ਨੂੰ ਹੀ ਜਾਂਦਾ ਹੈ ਤੇ ਥੱਲੇ ਸਿਰਫ਼ ਕਾਮ-ਰਸ ਹੈ। ਰਾਮ-ਰਸ ਤਾਂ ਉਦੋਂ ਪ੍ਰਾਪਤ ਹੁੰਦਾ ਹੈ ਜਦ ਸ਼ਕਤੀ ਛੇਵੇਂ ਚੱਕਰ ਆਗਿਆ ਚੱਕਰ ਨੂੰ ਵਿੰਨ੍ਹਦੀ ਹੈ। ਕਾਮ ਤੋਂ ਉੱਚਾ ਉਠਦਿਆਂ ਬੀਤੀ ਜ਼ਿੰਦਗੀ ਦਾ ਪਸ਼ਚਾਤਾਪ ਵੀ ਪੈਦਾ ਹੋ ਜਾਂਦਾ ਹੈ। ਜੋ ਸ਼ਕਤੀ ਨਸ਼ਟ ਹੋ ਗਈ, ਜੋ ਜੀਵਨ ਕੌਡੀ ਦੇ ਭਾਅ ਚਲਾ ਗਿਆ, ਉਸ ਦਾ ਅਫ਼ਸੋਸ ਹੋਣਾ ਸੁਭਾਵਕ ਹੈ। ਮੂਲਾਧਾਰ ਚੱਕਰ ਨੂੰ ਵਿੰਨ੍ਹ ਕੇ

ਜਦ ਨਿਸ਼ਕਾਮ ਦੁਨੀਆ ਦੀ ਝਲਕ ਦਿੱਸਦੀ ਹੈ ਤਾਂ ਸ਼ਕਤੀ ਨੂੰ ਸੁਰਤ ਦੇ ਆਸਰੇ ਹੋਰ ਉਪਰ ਲੈ ਜਾਣ ਦੀ ਖਿੱਚ, ਤੜਪ ਪੈਦਾ ਹੁੰਦੀ ਹੈ।

(2) ਜਪ ਸਾਧਨਾ ਕਰਦੇ ਕਰਦੇ ਸ਼ਕਤੀ ਹੋਰ ਉੱਪਰ ਉਠਦੀ ਹੈ ਤੇ ਦੂਜਾ ਚੱਕਰ ਸਵਧਿਸ਼ਟਾਨ ਹੈ। ਇਥੇ ਮੌਤ ਦਾ ਭੈ ਸਮਾਪਤ ਹੋ ਜਾਂਦਾ ਹੈ, ਕਿਉਂਕਿ ਇਸ ਜ਼ਿੰਦਗੀ ਤੋਂ ਕੋਈ ਉੱਚੀ ਜ਼ਿੰਦਗੀ ਦੀ ਝਲਕ ਦਿੱਸ ਪੈਂਦੀ ਹੈ। ਇਥੇ ਅਭਿਆਸੀ ਮੌਤ ਦੇ ਭੈ ਤੋਂ ਰਹਿਤ ਹੋ ਜਾਂਦਾ ਹੈ। ਭੈ ਦਾ ਪੱਥਰ ਹਟਦਿਆਂ ਹਿਰਦਾ ਹੌਲਾ ਫੁੱਲ ਹੁੰਦਾ ਹੈ ਤੇ ਇਥੇ ਇਹ ਵੀ ਅਹਿਸਾਸ ਹੁੰਦਾ ਹੈ ਕਿ ਭੈ ਦਾ ਕਿਤਨਾ ਵੱਡਾ ਬੋਝ ਨਾ-ਸਮਝੀ ਕਾਰਨ ਚੁੱਕੀ ਰੱਖਿਆ ਹੈ। ਇਥੇ ਇਹ ਭਰਮ ਨਾਸ ਹੋ ਜਾਂਦਾ ਹੈ ਕਿ ਮੈਂ ਸਿਰਫ਼ ਤਨ ਹਾਂ ਤੇ ਨਾਸਵੰਤ ਹਾਂ। ਭਰਮ ਤੇ ਭੈ ਦੋਵੇਂ ਇਕੱਠੇ ਹੀ ਰਹਿੰਦੇ ਹਨ। ਨੀਂਦ ਵਿਚ ਰਾਜਾ ਆਪਣੇ ਆਪ ਨੂੰ ਭਿਖਾਰੀ ਸਮਝ, ਜਿਵੇਂ ਰੋਂਦਾ ਹੈ, ਹੂ-ਬ-ਹੂ ਇਹੀ ਹਾਲਤ ਭਰਮ ਕਰਕੇ, ਮੌਤ ਦਾ ਭੈ ਹੋਣ ਕਰਕੇ ਹੁੰਦੀ ਹੈ:

**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥**

*(ਰਾਗੁ ਸੋਰਠਿ ਭਗਤ ਰਵਿਦਾਸ ਜੀ, ਪੰਨਾ 657)*

(3) ਤੀਜਾ ਚੱਕਰ ਮਨੀਪੁਰ ਹੈ। ਫੁਰਨਿਆਂ ਦੀ ਦੁਨੀਆ, ਵਿਅਰਥ ਵਿਚਾਰਾਂ ਦਾ ਮੰਡਲ। ਜਿਥੇ ਸਾਰਾ ਦਿਨ ਵਿਚਾਰ ਆਂਵਦੇ ਜਾਂਦੇ ਹਨ, ਜਿਵੇਂ ਸੜਕ 'ਤੇ ਰਾਹਗੀਰਾਂ ਦੀ ਭੀੜ ਹੁੰਦੀ ਹੈ, ਤਿਵੇਂ ਹੀ ਇਥੇ ਵਿਚਾਰਾਂ ਦੀ ਭੀੜ ਹੁੰਦੀ ਹੈ।

ਜਪ ਸ਼ਕਤੀ ਨਾਲ ਜਦ ਜੀਵਨ-ਸ਼ਕਤੀ ਹੋਰ ਉਪਰ ਉਠਦੀ ਹੈ ਤਾਂ ਵਿਅਰਥ ਦੇ ਵਿਚਾਰਾਂ ਦਾ ਤਾਂਤਾ ਟੁੱਟ ਜਾਂਦਾ ਹੈ।

ਫ਼ਾਲਤੂ ਵਿਚਾਰਾਂ ਦਾ ਭਾਰ ਵੀ ਗਿਰ ਜਾਂਦਾ ਹੈ ਤੇ ਹਿਰਦਾ ਹੋਰ ਪ੍ਰਫੁੱਲਤ ਹੋ ਜਾਂਦਾ ਹੈ। ਇਸ ਮਨੀਪੁਰ ਚੱਕਰ ਨੂੰ ਵਿੰਨ੍ਹ, ਵਿਅਰਥ ਦੇ ਵਿਚਾਰਾਂ ਤੋਂ ਉਪਰ ਉਠ ਜਾਂਦਾ ਹੈ।

(4) ਚੌਥਾ ਚੱਕਰ ਅਨਾਹਤ ਹੈ। ਇਹ ਚੱਕਰ ਹਿਰਦੇ ਵਿਚ ਹੈ। ਇਥੇ ਪਹੁੰਚ ਕੇ ਮਨੁੱਖ ਬ੍ਰਹਮ ਦੀ ਬਾਣੀ ਸੁਣਨ ਵਿਚ ਸਮਰੱਥ ਹੋ ਜਾਂਦਾ ਹੈ, ਜਿਸ ਨੂੰ ਅਨਹਦ ਧੁਨ ਕਹਿੰਦੇ ਹਨ। ਉਹ ਇਸ ਚੱਕਰ ਨੂੰ ਵਿੰਨ੍ਹ ਕੇ ਹੀ ਸੁਣੀ ਜਾ ਸਕਦੀ ਹੈ। ਇਹ ਧੁਨ ਇਥੇ ਹਮੇਸ਼ਾ ਹੀ ਵੱਜ ਰਹੀ ਹੁੰਦੀ ਹੈ:

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥**

*(ਜਪੁਜੀ)*

ਇਹ ਨਾਦ ਘਟਿ ਘਟਿ ਵਿਚ ਵੱਜ ਰਿਹਾ ਹੈ। ਵਿਚਾਰਾਂ ਰਾਹੀਂ ਜਦ ਸ਼ਕਤੀ- ਵਹਿਣ ਬਾਹਰ-ਮੁਖੀ ਹੁੰਦੀ ਹੈ ਤਾਂ ਇਹ ਅਨਹਦ ਨਾਦ ਸੁਣਾਈ ਨਹੀਂ ਦੇਂਦਾ। ਵਿਚਾਰਾਂ ਦਾ ਵੇਗ ਸ਼ਾਂਤ ਹੁੰਦਿਆਂ ਹੀ ਸੁਰਤ ਦੇ ਆਸਰੇ ਸ਼ਕਤੀ ਉਪਰ ਉਠਣ ਨਾਲ ਚੌਥਾ ਚੱਕਰ ਵੀ ਜਦ ਵਿੰਨ੍ਹਿਆ ਜਾਂਦਾ ਹੈ ਤਾਂ ਅਨਹਦ ਧੁਨੀ ਸੁਣਾਈ ਦੇਂਦੀ ਹੈ। ਹੁਣ ਜੀਵਨ ਇਕ ਲੈਅ-ਬੱਧ ਹੋ ਜਾਂਦਾ ਹੈ, ਜਿਵੇਂ ਕਿਸੇ ਸਾਜ਼ ਨੂੰ ਸੁਰ ਕਰ ਲਿਆ ਗਿਆ ਹੋਵੇ। ਇਥੇ ਵੀ ਸੁਰਤ ਦੇ ਰੁਕ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਅਨਹਦ ਧੁਨੀ ਦੀਆਂ ਮਿੱਠੀਆਂ ਗੁੰਜਾਰਾਂ ਕਈ ਦਫ਼ਾ ਰੋਕੀ ਰੱਖਦੀਆਂ ਹਨ ਤੇ ਅਭਿਆਸੀ ਇਸੇ ਨੂੰ ਪਰਮਪਦ ਸਮਝ ਲੈਂਦਾ ਹੈ ਪਰ ਇਹ ਤਾਂ ਉਸ ਦੇ ਦਰ 'ਤੇ ਵੱਜ ਰਹੀ ਨੌਬਤ ਹੈ। ਅਕਾਲ ਪੁਰਖ ਆਪ ਵੀ ਅਤੀ ਸੁੰਦਰ ਤੇ ਅਨੰਦ-ਮਈ ਹੈ। ਉਸ ਦਾ ਮਾਰਗ ਵੀ ਤਰ੍ਹਾਂ ਤਰ੍ਹਾਂ ਦੀਆਂ ਰੌਣਕਾਂ ਨਾਲ ਭਰਿਆ ਹੋਇਆ ਹੈ। ਅਨਹਦ ਦੀ ਧੁਨ ਇਕ-ਤਾਰ ਵੱਜਦੀ ਰਹੇ, ਭਾਵ ਸੁਣਾਈ ਦੇਂਦੀ ਰਹੇ, ਅਭਿਆਸੀ ਅਨਾਹਤ ਬਾਣੀ ਦਾ ਜਪ ਰਸਨਾ ਨਾਲ ਕਰੀ ਜਾਂਦਾ ਹੈ। ਅਗਲੀ ਅਵਸਥਾ ਜੋ ਬਣਦੀ ਹੈ, ਉਹ ਅਤੀ ਅਨੰਦ-ਮਈ ਹੈ। ਨਦੀ ਸਾਗਰ ਦੇ ਤੱਟਾਂ ਤਕ ਆ ਗਈ, ਬੀਜ ਆਪਣੀ ਯਾਤਰਾ ਪੂਰੀ ਕਰ, ਫੁੱਲ ਦੇ ਵਿੱਚੋਂ ਫਲ ਰਾਹੀਂ ਪ੍ਰਗਟ ਹੋਣਾ ਚਾਹੁੰਦਾ ਹੈ।

(5) ਪੰਜਵਾਂ ਚੱਕਰ ਵਿਸ਼ੁੱਧ ਹੈ।

ਜਿਥੇ ਮੂਲਾਧਾਰ ਨਾਭੀ ਦੇ ਕੋਲ ਹੈ—ਸਵਧਿਸ਼ਟਾਨ ਨਾਭੀ ਤੋਂ ਉਪਰ ਹੈ, ਮਨੀਪੁਰ ਹਿਰਦੇ ਦੇ ਥੱਲੇ ਹੈ ਤੇ ਅਨਹਦ ਹਿਰਦੇ ਦੇ ਉਪਰ ਵਿਸ਼ੁੱਧ ਕੰਠ ਦੇ ਵਿਚ ਹੈ। ਸ਼ਬਦ ਦੇ ਜਾਪ ਨਾਲ ਸੁਰਤ ਦੇ ਆਸਰੇ ਜਦ ਜੀਵਨ-ਸ਼ਕਤੀ ਕੰਠ ਤਕ ਪੁੱਜਦੀ ਹੈ ਤਾਂ ਰਸਨਾ ਸਤਿ ਨੂੰ ਪ੍ਰਗਟ ਕਰਨ ਵਿਚ ਸਮਰੱਥ ਹੋ ਜਾਂਦੀ ਹੈ। ਹੁਣ ਮਿਥਿਆ ਰਸਨਾ ਨਹੀਂ ਬੋਲਦੀ :

**ਮਿਥਿਆ ਨਾਹੀ ਰਸਨਾ ਪਰਸ ॥**
**ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥** *(ਗਉੜੀ ਸੁਖਮਨੀ ਮ: ੫, ਪੰਨਾ 274)*

ਰਸਨਾ ਸੱਚ ਦੇ ਵੱਸਣ ਨਾਲ ਸੁੱਚੀ ਹੋ ਜਾਂਦੀ ਹੈ :

**ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥**
*(ਬਿਲਾਵਲੁ ਮ: ੫, ਪੰਨਾ 811)*

ਇਸ ਸੁੱਚੀ ਰਸਨਾ 'ਤੇ ਸੱਚ ਆਪ ਆ ਕੇ ਬਿਰਾਜਦਾ ਹੈ। ਹੁਣ ਨਾਮ ਲੈਂਦਿਆਂ ਹੀ ਰਸਨਾ ਨੂੰ ਰਸ ਆਂਵਦਾ ਹੈ, ਰਸਨਾ ਮਾਨੋ ਸੱਚ ਦਾ ਸਿੰਘਾਸਨ ਬਣ ਗਈ ਹੈ :

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** *(ਗਉੜੀ ਸੁਖਮਨੀ ਮ: ੫, ਪੰਨਾ 263)*

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**

*(ਸਲੋਕ ਕਬੀਰ, ਪੰਨਾ 1364)*

ਰਸਨਾ 'ਤੇ ਸੱਚ ਹੈ, ਇਸ ਵਾਸਤੇ ਰਸਨਾ ਤੋਂ ਨਿਕਲੇ ਹੋਏ ਵਾਕ ਪੂਰੇ ਹੁੰਦੇ ਹਨ। ਜਿਸ ਤਰ੍ਹਾਂ ਕੋਈ ਤੀਰ ਨਿਸ਼ਾਨੇ 'ਤੇ ਲੱਗੇ, ਬਚਨ ਜੋ ਨਿਕਲਣ, ਉਹ ਲਕਸ਼ ਦੀ ਪੂਰਤੀ ਕਰਦੇ ਹਨ:

ਸਾਧੂ ਬੋਲੇ ਸਹਿਜ ਸੁਭਾਇ।
ਸਾਧ ਕਾ ਬੋਲਿਆ ਬ੍ਰਿਥਾ ਨ ਜਾਇ। *(ਲੋਕੋਕਤੀ)*

**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ,**
**ਰਵਿ ਸਸੀਅਰ ਬੇਨਾਧਾ ॥**
**ਗਿਰਿ ਬਸੁਧਾ ਜਲ ਪਵਨ ਜਾਇਗੋ,**
**ਇਕਿ ਸਾਧ ਬਚਨ ਅਟਲਾਧਾ ॥੧॥**
**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥**

*(ਸਾਰਗ ਮਹਲਾ ੫, ਪੰਨਾ 1204)*

ਹਰ ਇਕ ਬੋਲ ਤੋਲਿਆ ਹੋਇਆ ਹੁੰਦਾ ਹੈ ਤੇ ਹਰ ਵਾਕ ਅੰਮ੍ਰਿਤ-ਰਸ ਨਾਲ ਭਰਿਆ ਹੋਇਆ ਅਮਰ ਜੀਵਨ ਦੇਣ ਵਾਲਾ ਹੁੰਦਾ ਹੈ। ਹਰ ਬਚਨ ਵਿਚ ਸਰੂਰ, ਉਮੰਗ ਤੇ ਉਤਸ਼ਾਹ ਪ੍ਰਗਟ ਹੁੰਦਾ ਹੈ। ਇਹ ਬੋਲ ਸਰੋਤਿਆਂ ਦੀ ਜ਼ਿੰਦਗੀ ਬਦਲ ਦੇਂਦੇ ਹਨ। ਇਹ ਬੋਲ ਅਮਰ ਕਵਿਤਾ ਤੇ ਰੱਬੀ ਸੰਗੀਤ ਨਾਲ ਓਤ-ਪੋਤ ਹੁੰਦੇ ਹਨ।

(6) ਕੰਠ ਤੋਂ ਜਦ ਸ਼ਕਤੀ ਸਹਿਜੇ ਹੀ ਉਪਰ ਉਠਦੀ ਹੈ ਤਾਂ ਫਿਰ ਛੇਵਾਂ ਚੱਕਰ ਆਗਿਆ ਚੱਕਰ ਵਿੰਨ੍ਹਿਆ ਜਾਂਦਾ ਹੈ। ਇਸ ਨੂੰ ਕਪਾਟ ਖੁੱਲ੍ਹਣਾ ਕਹਿੰਦੇ ਹਨ। ਦਸਮ ਦੁਆਰ ਦਾ ਖੁੱਲ੍ਹ ਜਾਣਾ, ਪਰਮਪਦ ਦੀ ਪ੍ਰਾਪਤੀ ਆਖਦੇ ਹਨ।

ਆਗਿਆ ਚੱਕਰ ਤੋਂ ਸ਼ਕਤੀ ਸੁਰਤੀ ਅੱਗੇ ਜਾਂਦਿਆਂ ਸਮਾਧੀ ਨਸੀਬ ਹੋ ਜਾਂਦੀ ਹੈ। ਨਦੀ ਸਾਗਰ ਵਿਚ ਲੀਨ ਹੋ ਗਈ, ਜੀਵਨ ਪੂਰਾ ਹੋ ਜਾਂਦਾ ਹੈ। ਕੋਈ ਮਰ ਜਾਵੇ ਤਾਂ ਅਸੀਂ ਆਖਦੇ ਹਨ ਕਿ ਪੂਰਾ ਹੋ ਗਿਆ ਹੈ, ਪਰ ਜੀਵਨ ਤਾਂ ਉਸ ਦਿਨ ਪੂਰਨ ਹੁੰਦਾ ਹੈ ਜਦ ਪੂਰਨ ਵਿਚ ਲੀਨ ਹੁੰਦਾ ਹੈ ਤੇ ਪੂਰਨ ਕੇਵਲ ਅਕਾਲ ਪੁਰਖ ਹੈ:

**ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥**

*(ਜੈਤਸਰੀ ਮਹਲਾ ੫, ਪੰਨਾ 705)*

ਇਸ ਅਵਸਥਾ ਤੋਂ ਪਹਿਲੇ ਚੱਕਰਾਂ ਵਿਚ ਪਰਮਾਤਮਾ ਅੰਸ਼-ਮਾਤਰ ਪ੍ਰਗਟ

ਹੁੰਦਾ ਹੈ। ਹੁਣ ਅੱਠੇ ਪਹਿਰ ਇਕ ਰਸ ਹੈ, ਇਕ ਧੁਨ ਹੈ, ਇਕ ਅਮਰ ਸੰਗੀਤ ਤੇ ਵਿਸਮਾਦ-ਮਈ ਅਵਸਥਾ ਹੈ:

**ਸੁੰਨ ਸਮਾਧਿ ਅਨਹਤ ਤਹ ਨਾਦ॥**
**ਕਹਨੁ ਨ ਜਾਈ ਅਚਰਜ ਬਿਸਮਾਦ॥**

*(ਗਉੜੀ ਸੁਖਮਨੀ ਮ: ੫, ਪੰਨਾ 293)*

**ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ॥**

*(ਸੂਹੀ ਮਹਲਾ ੫, ਪੰਨਾ 778)*

ਸੁੰਨ-ਸਮਾਧ ਤੇ ਵਿਸਮਾਦ ਦੇ ਅਗੰਮੀ ਰਸ ਵਿਚ ਲੀਨਤਾ ਬਣੀ ਰਹਿੰਦੀ ਹੈ।

## ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ
## ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ

ਸਰੀਰ ਤਿੰਨ ਪੜਾਵਾਂ 'ਚੋਂ ਲੰਘਦਾ ਹੈ—ਬਚਪਨ, ਜਵਾਨੀ, ਬੁਢੇਪਾ।

ਵੈਸੇ ਤਾਂ ਛਿਨ ਛਿਨ ਦੇ ਵਿਚ ਸਰੀਰ ਬਦਲਦਾ ਹੈ, ਪਰ ਤਿੰਨ ਪਰਿਵਰਤਨ ਸਪੱਸ਼ਟ ਰੂਪ ਵਿਚ ਪ੍ਰਗਟ ਹਨ।

ਬਚਪਨੇ ਦੀ ਆਪਣੀ ਦੁਨੀਆ ਹੈ, ਜਵਾਨੀ ਦਾ ਆਪਣਾ ਇਕ ਖ਼ਾਸ ਅਸਥਾਨ ਹੈ ਤੇ ਬੁਢੇਪੇ ਦੀ ਆਪਣੀ ਮਹੱਤਤਾ ਹੈ।

ਤਿੰਨੇ ਅਵਸਥਾਵਾਂ ਦੇ ਆਪਣੇ ਦੁੱਖ ਹਨ, ਆਪਣੇ ਸੁਖ ਹਨ। ਹਰ ਉਮਰ ਦੇ ਆਪਣੇ ਔਗੁਣ ਹਨ ਤੇ ਆਪਣੇ ਗੁਣ ਹਨ।

ਪਹਿਲੇ ਬਾਲਪਨ ਦੀ ਵਿਚਾਰ ਕਰੀਏ ਤਾਂ ਬਾਲਪਨ ਵਿਚ ਜੋ ਸੁਭਾਵਕ ਪਰਮਾਤਮਾ ਵਲੋਂ ਮਿਲਿਆ ਗੁਣ ਹੈ, ਉਹ ਹੈ ਭੋਲਾਪਨ—ਅੰਦਰੋਂ ਬਾਹਰੋਂ ਇਕ ਹੋਣਾ, ਤ੍ਰਿਸ਼ਨਾ-ਰਹਿਤ ਤੇ ਵੈਰ-ਵਿਰੋਧ ਤੋਂ ਨਿਆਰੀ ਹੋਂਦ। ਜੇ ਕਿਸੇ ਨਾਲ ਲੜ ਵੀ ਪੈਣਾ ਤਾਂ ਉਸੇ ਵਕਤ ਸੁਲਹ ਕਰ ਲੈਣੀ। ਬੱਚੇ ਇਸ ਵਾਸਤੇ ਪਿਆਰੇ ਲੱਗਦੇ ਹਨ—ਇਹ ਅੰਦਰੋਂ ਬਾਹਰੋਂ ਇਕ ਹਨ। ਜੇ ਪਿਤਾ ਨੇ ਕਹਿ ਦਿੱਤਾ ਹੋਵੇ ਕਿ ਬਾਹਰ ਕਹਿ ਦੇਹ ਕਿ ਪਿਤਾ ਜੀ ਘਰ ਵਿਚ ਨਹੀਂ ਹਨ ਤਾਂ ਬੱਚਾ ਬਾਹਰ ਆ ਕੇ ਕਹਿ ਦੇਂਦਾ ਹੈ, ਪਿਤਾ ਜੀ ਨੇ ਆਖਿਆ ਹੈ, ਪਿਤਾ ਜੀ ਘਰ ਵਿਚ ਨਹੀਂ ਹਨ। ਗ਼ਲਤ ਬੋਲਣ ਦੀ ਅਜੇ ਵਾਦੀ ਨਹੀਂ ਪਈ। ਲੋਭ, ਈਰਖਾ, ਵਾਸ਼ਨਾ ਨਾਮ-ਮਾਤਰ ਹੈ, ਇਸ ਵਾਸਤੇ ਬੱਚਿਆਂ ਕੋਲ ਫੁੱਲਾਂ ਵਾਲਾ ਖੇੜਾ ਵੇਖਣ ਨੂੰ ਮਿਲਦਾ ਹੈ। ਇਹ ਸਭ ਕੁਛ ਹੁੰਦੇ ਹੋਏ ਵੀ ਬੱਚੇ ਕੋਲ ਇਕ ਪ੍ਰਬਲ ਸੁਭਾਵਕ ਔਗੁਣ ਹੈ—ਉਹ ਹੈ ਅਚੇਤ-ਪਨ।

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥**

*(ਸਿਰੀਰਾਗੁ ਮਹਲਾ ੧, ਪੰਨਾ 75)*

ਹਰ ਪੱਖੋਂ ਬੱਚਾ ਅਚੇਤ ਹੈ, ਅਚੇਤ ਪੁਣੇ ਵਿਚ ਜੀਵਨ ਬਤੀਤ ਤਾਂ ਹੋ ਸਕਦਾ ਹੈ, ਪਰ ਸਫਲ ਨਹੀਂ ਹੋ ਸਕਦਾ। ਵਕਤ ਗੁਜ਼ਾਰਨਾ ਹੋਰ ਗੱਲ ਹੈ, ਸਫਲ ਕਰਨਾ ਹੋਰ ਗੱਲ ਹੈ।

ਅਚੇਤ-ਪਨ ਵਿਚ ਖੇਡਾਂ ਹੀ ਸੁੱਝਦੀਆਂ ਹਨ। ਬੱਚੇ ਨੂੰ ਅਗਰ ਬਾਜ਼ਾਰ

ਲੈ ਜਾਈਏ ਤਾਂ ਸਿਵਾਇ ਖਿਡੌਣਿਆਂ ਦੇ ਉਸ ਨੂੰ ਹੋਰ ਕੁਛ ਵੀ ਨਹੀਂ ਦਿਖਾਈ ਦੇਂਦਾ। ਜਦ ਸਿਰਫ਼ ਖੇਡਣਾ ਹੈ ਤੇ ਹਰ ਸਮੇਂ ਖੇਡਣਾ ਹੈ ਤਾਂ ਖਿਡੌਣੇ ਵੀ ਚਾਹੀਦੇ ਹਨ। ਜਦ ਘਰ ਵਿਚ ਖਿਡੌਣਾ ਨਾ ਹੋਵੇ ਤਾਂ ਬੱਚਾ ਮਾਂ ਨੂੰ ਖਿਡੌਣਾ ਸਮਝ ਕੇ ਖੇਡਦਾ ਹੈ। ਭੈਣ ਭਰਾ ਉਸ ਵਾਸਤੇ ਖਿਡੌਣਿਆਂ ਦਾ ਸਾਧਨ ਬਣਦੇ ਹਨ। ਪਿਤਾ ਨੂੰ ਘੋੜਾ ਬਣ, ਪਿੱਠ 'ਤੇ ਚੁੱਕਣਾ ਪੈਂਦਾ ਹੈ। ਇਸ ਤਰ੍ਹਾਂ ਬਾਲ-ਬੁੱਧ ਦੇ ਅਚੇਤ-ਪਨ ਵਿਚ ਤਾਂ ਗੁਰੂ ਪਰਮਾਤਮਾ ਵੀ ਇਕ ਖਿਡੌਣਾ ਹੈ। ਧਰਮ ਅਸਥਾਨ ਨੂੰ ਬੱਚੇ ਖੇਡਣ ਦੀ ਥਾਂ ਸਮਝ ਲੈਂਦੇ ਹਨ। ਕੀਮਤੀ ਮਨੁੱਖਾ ਤਨ ਅਚੇਤ-ਪਨ ਵਿਚ ਬਤੀਤ ਹੋ ਜਾਂਦਾ ਹੈ। ਜੀਵਨ ਤੇ ਜੀਵਨ-ਦਾਤੇ ਦੀ ਜਾਣਕਾਰੀ ਤੋਂ ਹੀਨ ਆਤਮ-ਰਸ ਦੀ ਛੋਹ ਤੋਂ ਬਿਨਾਂ ਬਚਪਨਾ ਲੰਘ ਜਾਂਦਾ ਹੈ।

ਲੇਕਿਨ ਬਚਪਨ ਵਿਚ ਅਗਰ ਪਰਮਾਤਮਾ ਦਾ ਚਿੰਤਨ ਆਰੰਭ ਕਰ ਦੇਈਏ ਤਾਂ ਇਹ ਅਚੇਤ-ਪਨ ਹਟ ਜਾਂਦਾ ਹੈ ਤੇ ਜਿਹੜੇ ਸੁਭਾਵਕ ਗੁਣ ਹਨ—ਭੋਲਾਪਨ, ਅੰਦਰੋਂ ਬਾਹਰੋਂ ਇਕ ਹੋਣਾ, ਇਹ ਪ੍ਰਭੂ-ਮਿਲਾਪ ਵਿਚ ਸਹਾਇਕ ਹੁੰਦੇ ਹਨ। ਬਚਪਨ ਵਿਚ ਥੋੜਾ ਜਿਹਾ ਅਕਾਲ ਪੁਰਖ ਦਾ ਸਿਮਰਨ ਵੀ ਬਹੁਤ ਗੁਣਕਾਰੀ ਹੁੰਦਾ ਹੈ। ਜਲਦੀ ਮਿਲਾਪ ਹੋ ਜਾਂਦਾ ਹੈ। ਬਚਪਨ ਵਿਚ ਮਿਲੀ ਅਧਿਆਤਮਕ ਸਫਲਤਾ ਸਾਰਾ ਜੀਵਨ ਸ਼ਾਂਤਮਈ ਢੰਗ ਨਾਲ ਬਤੀਤ ਕਰਨ ਵਿਚ ਸਹਾਇਕ ਹੁੰਦੀ ਹੈ।

ਧ੍ਰੂ, ਪ੍ਰਹਿਲਾਦ, ਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਸਪੁੱਤਰ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ, ਹਜ਼ਰਤ ਅਲੀ ਦੇ ਪੁੱਤਰ ਹਸਨ-ਹੁਸੈਨ ਬਚਪਨ ਵਿਚ ਰੱਬੀ-ਰਸ ਪ੍ਰਾਪਤ ਕਰਨ ਵਿਚ ਸਫਲ ਹੋ ਗਏ। ਕੋਮਲ ਧਰਤੀ ਵਿਚ ਬੀਜ ਛੇਤੀ ਪ੍ਰਫੁੱਲਤ ਹੁੰਦਾ ਹੈ। ਬਚਪਨ ਵਿਚ ਅਗਰ ਸਤਿਸੰਗ ਨਸੀਬ ਹੋ ਜਾਵੇ, ਘਰੇਲੂ ਮਾਹੌਲ ਧਾਰਮਿਕ ਹੋਵੇ ਤੇ ਮਾਂ ਬਾਪ ਤੋਂ ਵੀ ਪ੍ਰੇਰਨਾ ਮਿਲਦੀ ਰਹੇ ਤਾਂ ਪਰਮ ਤੱਤ ਦੀ ਪ੍ਰਾਪਤੀ ਲਾਜ਼ਮੀ ਹੋ ਜਾਂਦੀ ਹੈ। ਬਾਲ-ਬੁੱਧ ਦੇ ਸੁਭਾਵਕ ਗੁਣ ਇਕ ਈਸ਼ਵਰ ਵੱਲੋਂ ਅਦੁੱਤੀ ਦਾਤ ਹੈ :

**ਪਾਇਓ ਬਾਲ ਬੁਧਿ ਸੁਖੁ ਰੇ ॥**
**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥**

*(ਰਾਗੁ ਗਉੜੀ ਮਾਲਾ ਮਹਲਾ ੫, ਪੰਨਾ 214)*

ਮਨੁੱਖੀ ਤਨ ਦੀ ਦੂਜੀ ਅਵਸਥਾ ਜਵਾਨੀ ਹੈ। ਇਹ ਉਮਰ ਬਹੁਤ ਹੀ ਰੰਗੀਨ ਉਮਰ ਹੈ। ਪਸ਼ੂ-ਪੰਛੀ ਵੀ ਜਵਾਨੀ ਵਿਚ ਰੰਗੀਨ ਮਿਜ਼ਾਜ ਦੇ ਦਿਖਾਈ ਦੇਣ ਲੱਗ ਪੈਂਦੇ ਹਨ।

ਜਿਵੇਂ ਕੋਈ ਫੁੱਲ ਆਪਣੇ ਪੂਰੇ ਜੋਬਨ ਵਿਚ ਫੁੱਲਿਆ ਹੋਵੇ, ਜਵਾਨੀ

ਐਸੀ ਹੈ। ਇਸ ਅਵਸਥਾ ਨੂੰ ਪਰਮਾਤਮਾ ਵੱਲੋਂ ਜੋ ਸੌਗ਼ਾਤ ਮਿਲੀ ਹੈ—ਉਹ ਹੈ ਜੋਸ਼, ਜਜ਼ਬੇ, ਤਨ ਵਿਚ ਅਧਿਕ ਸ਼ਕਤੀ ਹੋਣ ਕਰਕੇ ਉਛਾਲ ਬਣਿਆ ਰਹਿੰਦਾ ਹੈ। ਜਿਵੇਂ ਕੋਈ ਨਦੀ ਹੜ੍ਹ 'ਤੇ ਆਈ ਹੋਵੇ, ਸਾਗਰ ਵਿਚ ਤੂਫ਼ਾਨ ਹੋਵੇ, ਪਵਨ ਨੇ ਤੀਖਨ ਵੇਗ ਧਾਰਨ ਕੀਤਾ ਹੋਵੇ, ਜੋਬਨ ਜਵਾਨੀ ਵਿਚ ਐਸੀ ਹਾਲਤ ਬਣੀ ਰਹਿੰਦੀ ਹੈ। ਕਿਸੀ ਮੰਜ਼ਿਲ ਤਕ ਪੁੱਜਣ ਦੀ ਆਸ਼ਾ, ਭਵਿੱਖ ਦੀ ਚਿੰਤਾ ਆਲੇ-ਦੁਆਲੇ ਮੰਡਲਾਂਦੀ ਹੈ। ਜੀਵਨ ਦੀ ਸਾਰੀ ਸ਼ਕਤੀ ਧਨ ਤੇ ਜੋਬਨ ਦੀ ਪ੍ਰਕਰਮਾ ਕਰਦੀ ਹੈ:

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥**
**ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥**

*(ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ, ਪੰਨਾ 93)*

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥**
**ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥**

*(ਸਿਰੀਰਾਗੁ ਮਹਲਾ ੧, ਪੰਨਾ 75)*

ਕਾਮ ਤੇ ਲੋਭ ਦੀਆਂ ਲਹਿਰਾਂ ਪਰ-ਧਨ ਤੇ ਪਰ-ਤਨ ਨਾਲ ਹਰ ਵਕਤ ਟਕਰਾਣ ਨੂੰ ਆਤੁਰ ਰਹਿੰਦੀਆਂ ਹਨ। ਸ਼ਕਤੀ ਇਸੇ ਟਕਰਾਓ ਵਿਚ ਹੀ ਨਾਸ ਹੋਣ ਲੱਗ ਪੈਂਦੀ ਹੈ। ਦਿਨ ਰਾਤ ਇਹ ਪਾਗਲਪਨ ਅਸਵਾਰ ਰਹਿੰਦਾ ਹੈ:

**ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥**

*(ਧਨਾਸਰੀ ਮਹਲਾ ੯, ਪੰਨਾ 685)*

ਜਿਵੇਂ ਕਿਸੇ ਨਦੀ ਦਾ ਵੇਗ ਮਾਰੂਥਲ ਵੱਲ ਤੁਰ ਪਵੇ ਤਾਂ ਇਹ ਨਦੀ ਮਾਰੂਥਲ ਦੇ ਟਿੱਬਿਆਂ ਵਿਚ ਗ਼ਰਕ ਹੋਵੇਗੀ—ਪਰ-ਤਨ, ਪਰ-ਧਨ ਦੇ ਮਾਰੂਥਲ ਵਿਚ ਜੀਵਨ-ਸ਼ਕਤੀ ਤਬਾਹ ਹੋ ਕੇ ਰਹਿ ਜਾਂਦੀ ਹੈ। ਜਵਾਨੀ ਦਾ ਮੂਲ ਔਗੁਣ ਧਨ ਜੋਬਨ ਦੀ ਪ੍ਰਬਲ ਵਾਸ਼ਨਾ ਹੈ ਔਰ ਮੂਲ ਗੁਣ ਜੋਸ਼ ਹੈ। ਅਗਰ ਇਸ ਜੋਸ਼ ਤੋਂ ਤਾਮੀਰੀ ਕੰਮ ਨਾ ਹੋਏ ਯਾ ਨਾ ਲਿਆ ਜਾ ਸਕੇ ਤਾਂ ਤਖ਼ਰੀਬਕਾਰੀ, ਬਰਬਾਦੀ, ਤਬਾਹੀ ਦਾ ਕਾਰਨ ਇਹ ਜੋਸ਼ ਬਣਦਾ ਹੈ। ਸਮੁੱਚੀ ਦੁਨੀਆ ਵਿਚ ਬਹੁਤੀ ਬਰਬਾਦੀ ਜਵਾਨਾਂ ਦੇ ਹੱਥੋਂ ਹੁੰਦੀ ਹੈ—ਅੱਗਾਂ ਲਾਉਣੀਆਂ, ਕਤਲ ਕਰਨੇ, ਫ਼ਾਹਸ਼ ਆਵਾਜ਼ੇ ਕੱਸਣੇ ਤੇ ਭੰਨ-ਤੋੜ ਅਕਸਰ ਜਵਾਨਾਂ ਹੱਥੋਂ ਹੁੰਦਾ ਹੈ। ਚਾਲਾਕ ਰਾਜਨੀਤਕ ਹਮੇਸ਼ਾ ਜਵਾਨਾਂ ਦਾ ਜੋਸ਼ ਆਪਣੀ ਗੱਦੀ ਪ੍ਰਾਪਤ ਕਰਨ ਲਈ ਯਾ ਮੁਖ਼ਾਲਿਫ਼ ਨੂੰ ਦਬਾਵਣ ਲਈ ਵਰਤੇਗਾ। ਸਕੂਲ ਤੇ ਕਾਲਜ ਦੇ ਵਿਦਿਆਰਥੀਆਂ ਤੋਂ ਜਲੂਸ ਕਢਾ ਕੇ ਤੇ ਭੰਨ-ਤੋੜ ਕਰਾ ਕੇ ਗੱਦੀ ਪ੍ਰਾਪਤ ਕਰਦੇ ਹਨ। ਫਿਰ ਗੱਦੀ ਪ੍ਰਾਪਤ ਕਰਨ ਮਗਰੋਂ ਉਪਦੇਸ਼ ਦੇਂਦੇ ਹਨ ਕਿ ਵਿਦਿਆਰਥੀਆਂ ਨੂੰ ਰਾਜਨੀਤੀ ਵਿਚ ਭਾਗ ਨਹੀਂ ਲੈਣਾ ਚਾਹੀਦਾ।

ਅਕਾਲ ਪੁਰਖ ਦੇ ਸਿਮਰਨ ਨਾਲ ਜਵਾਨੀ ਨੂੰ ਹੋਸ਼ ਮਿਲਣਾ ਸ਼ੁਰੂ ਹੋ ਜਾਂਦਾ ਹੈ ਔਰ ਜੋਸ਼ ਨੂੰ ਜਦ ਹੋਸ਼ ਮਿਲਦਾ ਹੈ ਤਾਂ ਇਸ ਜੋਸ਼ ਤੋਂ ਬਹੁਤ ਵੱਡੀਆਂ ਉਸਾਰੀਆਂ ਹੁੰਦੀਆਂ ਹਨ। ਜਜ਼ਬੇ ਠੰਡੇ ਪੈ ਜਾਣ ਤਾਂ ਨਾ ਹੀ ਸੇਵਾ ਹੋ ਸਕਦੀ ਹੈ ਔਰ ਨਾ ਹੀ ਸਿਮਰਨ ਹੋ ਸਕਦਾ ਹੈ। ਅਗਰ ਜਵਾਨ ਦੇ ਜਜ਼ਬਿਆਂ ਨੂੰ ਸੱਚੀ ਸੇਧ ਮਿਲ ਜਾਵੇ ਤਾਂ ਇਹ ਜੋਸ਼ ਪ੍ਰਭੂ-ਮਿਲਣ ਕਰਾ ਦੇਂਦਾ ਹੈ। ਸੰਸਾਰ ਦੇ ਚੋਟੀ ਦੇ ਅਵਤਾਰੀ ਪੁਰਸ਼ਾਂ ਵਿੱਚੋਂ ਬਹੁਤ ਆਪਣੀ ਜਵਾਨੀ ਵਿਚ ਹੀ ਰੱਬੀ ਰਸ ਵਿਚ ਰੰਗੇ ਗਏ। ਸ੍ਰੀ ਰਾਮ, ਸ੍ਰੀ ਕ੍ਰਿਸ਼ਨ, ਮਹਾਤਮਾ ਬੁੱਧ ਤੇ ਸੁਆਮੀ ਮਹਾਂਵੀਰ, ਹਜ਼ਰਤ ਮੁਹੰਮਦ ਸਾਹਿਬ ਤੇ ਹਜ਼ਰਤ ਈਸਾ ਜੀ ਜਵਾਨੀ ਵਿਚ ਅਧਿਆਤਮਿਕਤਾ ਦੀ ਸਿਖਰ ਨੂੰ ਪੁੱਜੇ। ਅਹਿਦੇ ਜਵਾਨੀ ਵਿਚ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਭਰ ਦਾ ਭਰਮਣ ਕਰ ਕੇ ਜਗਤ-ਜਲੰਦੇ ਨੂੰ ਠਾਰ ਦਿੱਤਾ। ਭਰ ਜਵਾਨੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਸੁੱਤੇ ਭਾਰਤ ਨੂੰ ਜਗਾਇਆ ਤੇ ਬੁਜ਼ਦਿਲੀ ਨੂੰ ਦੂਰ ਕਰ, ਸੂਰਬੀਰ ਬਣਾਇਆ। ਕੁਛ ਉਸਾਰੂ ਕੰਮ ਕਰਨ ਲਈ ਜਵਾਨੀ ਇਕ ਅਦੁੱਤੀ ਵਡਮੁੱਲਾ ਮੌਕਾ ਹੈ ਜੋ ਪ੍ਰਭੂ-ਚਿੰਤਨ ਤੋਂ ਬਿਨਾਂ ਧਨ ਜੋਬਨ ਦੀ ਦਲਦਲ ਵਿਚ ਫਸ ਕੇ ਤਬਾਹ ਹੋ ਜਾਂਦੀ ਹੈ।

ਜੀਵਨ ਦੀ ਤੀਜੀ ਅਵਸਥਾ ਬੁਢੇਪਾ ਹੈ। ਇਹ ਉਮਰ ਵੀ ਆਪਣੇ ਆਪ ਵਿਚ ਬਹੁਤ ਸਾਰੇ ਗੁਣ ਤੇ ਔਗੁਣ ਛੁਪਾਈ ਬੈਠੀ ਹੈ। ਬ੍ਰਿਧ ਅਵਸਥਾ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਉਮਰ ਬਚਪਨ ਤੇ ਜਵਾਨੀ ਤੋਂ ਲੰਘ ਕੇ ਆਈ ਹੈ, ਇਸ ਵਾਸਤੇ ਇਸ ਉਮਰ ਕੋਲ ਅਨੁਭਵ ਜ਼ਿਆਦਾ ਹੈ। ਜਾਣਕਾਰੀ ਬਹੁਤੀ ਹੈ। ਭੂਤਕਾਲ ਦੀਆਂ ਭੁੱਲਾਂ ਨੂੰ ਸਾਹਮਣੇ ਰੱਖ ਕੇ ਅੱਗੇ ਸੁਧਾਰ ਕੀਤਾ ਜਾ ਸਕਦਾ ਹੈ।

ਬਚਪਨ ਦਾ ਅਲ੍ਹੜਪਨ ਤੇ ਜਵਾਨੀ ਭਟਕਣਾ, ਬ੍ਰਿਧ-ਅਵਸਥਾ ਵਿਚ ਸੁਧਾਰ ਦਾ ਸਾਧਨ ਬਣਦੀ ਹੈ। ਬ੍ਰਿਧ ਦਾ ਸਤਿਕਾਰ ਇਸ ਵਾਸਤੇ ਕੀਤਾ ਗਿਆ—ਇਸ ਕੋਲ ਜਾਣਕਾਰੀ ਜ਼ਿਆਦਾ ਹੈ। ਜ਼ਿੰਦਗੀ ਦੇ ਉਤਾਰ-ਚੜ੍ਹਾਓ ਇਸ ਨੇ ਜ਼ਿਆਦਾ ਵੇਖੇ ਹਨ। ਬੱਚਿਆਂ ਤੇ ਜਵਾਨਾਂ ਨੂੰ ਬੁੱਢੇ ਅੱਗੇ ਝੁਕਣ ਵਾਸਤੇ ਕਿਹਾ ਗਿਆ ਹੈ।

ਬਚਪਨਾ ਤੇ ਜਵਾਨੀ ਅਗਰ ਬੁੱਢੇ ਦੇ ਨਕਸ਼ੇ-ਕਦਮ 'ਤੇ ਚੱਲੇ ਤਾਂ ਬਹੁਤ ਅਲ੍ਹੜਪਨ ਤੇ ਭਟਕਣ ਤੋਂ ਬਚਾਓ ਹੋ ਜਾਂਦਾ ਹੈ। ਬ੍ਰਿਧ ਦੀ ਅਵਸਥਾ ਦਾ ਸ਼ਿੰਗਾਰ ਜਾਣਕਾਰੀ ਹੈ ਔਰ ਇਹ ਜਾਣਕਾਰੀ ਜੀਵਨ-ਉਸਾਰੀ ਵਿਚ ਢਾਲੀ ਜਾਵੇ ਤਾਂ ਬ੍ਰਿਧ ਅਵਸਥਾ ਵਿਚ ਵੀ ਇਕ ਐਸਾ ਨੂਰ ਪੈਦਾ ਹੁੰਦਾ ਹੈ, ਜਿਸ ਤੋਂ ਜਵਾਨੀ ਸਦਕੇ ਕੀਤੀ ਜਾ ਸਕਦੀ ਹੈ। ਐਸੇ ਬੁੱਢੇ ਨੂੰ ਗੁਰਬਾਣੀ ਬੁੱਢਾ ਨਹੀਂ ਆਖਦੀ :

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥**

*(ਸਲੋਕ ਮਹਲਾ ੩, ਪੰਨਾ 1418)*

ਅਨੁਭਵ ਗਿਆਨ ਬੁਢੇਪੇ ਦਾ ਨੂਰ ਹੈ, ਬੁਢੇਪੇ ਦਾ ਹੁਸਨ ਹੈ, ਔਰ ਇਹ ਹੁਸਨ ਇਲਾਹੀ ਹੈ। ਉਮਰ ਦੇ ਪੱਕਣ ਨਾਲ ਅਗਰ ਗਿਆਨ ਵੀ ਪੱਕਿਆ ਹੈ ਤਾਂ ਜੀਵਨ ਬ੍ਰਿਖਸ਼ ਫਲ ਤਕ ਅੱਪੜਿਆ ਸਮਝੋ।

ਬੁਢੇਪੇ ਦੇ ਆਪਣੇ ਦੁੱਖ ਵੀ ਹਨ ਔਰ ਕੁਛ ਔਗੁਣ ਵੀ ਹਨ। ਬੁਢੇਪੇ ਨੂੰ ਇਕ ਰੋਗ ਕਿਹਾ ਹੈ:

**ਜਬ ਲਗੁ ਜਰਾ ਰੋਗੁ ਨਹੀ ਆਇਆ ॥**
**ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥**

*(ਭੈਰਉ ਕਬੀਰ ਜੀਉ, ਪੰਨਾ 1159)*

ਬਚਪਨ ਤੇ ਜਵਾਨੀ ਦੀਆਂ ਭੁੱਲਾਂ ਦਾ ਸੁਧਾਰ ਨਾ ਹੋਵੇ ਤੇ ਜਾਣਕਾਰੀ ਦਾ ਅਹੰਕਾਰ ਬਣਿਆ ਰਹੇ ਤਾਂ ਬੁਢੇਪਾ ਇਕ ਰੋਗ ਹੈ।

ਬਚਪਨ ਦਾ ਮੂਲ ਔਗੁਣ ਅਚੇਤ-ਪੁਣਾ ਹੈ। ਜਵਾਨੀ ਦਾ ਮੂਲ ਔਗੁਣ ਵਾਸ਼ਨਾ ਹੈ। ਬੁਢੇਪੇ ਦਾ ਬੁਨਿਆਦੀ ਔਗੁਣ ਅਹੰਕਾਰ ਹੈ। ਅਚੇਤ-ਪੁਣਾ ਖਿਡੌਣਿਆਂ ਦੀ ਮੰਗ ਕਰਦਾ ਹੈ। ਵਾਸ਼ਨਾ ਧਨ ਤੇ ਜੋਬਨ ਦੀ ਚਾਹਤ ਕਰਦੀ ਹੈ। ਅਹੰਕਾਰ ਪੂਜਾ ਮੰਗਦਾ ਹੈ। ਬੁੱਢੇ ਦੇ ਮਨ 'ਚ ਪੂਜਾ ਕਰਾਣ ਦੀ ਬਹੁਤ ਭੁੱਖ ਹੁੰਦੀ ਹੈ। ਨੂੰਹ ਤੇ ਸੱਸ ਦੇ ਝਗੜਿਆਂ ਵਿਚ ਵਾਸ਼ਨਾ ਤੇ ਅਹੰਕਾਰ ਦਾ ਘੋਲ ਹੀ ਦਿਖਾਈ ਦੇਂਦਾ ਹੈ। ਪਿਤਾ-ਪੁੱਤਰ ਦੇ ਬਹੁਤੇ ਝਗੜੇ ਵੀ ਇਸੇ ਤਲ 'ਤੇ ਖੜੇ ਹਨ। ਅਹੰਕਾਰ ਨੂੰ ਸਿਜਦਾ ਨਾ ਕਰੀਏ ਤਾਂ ਬੁੱਢਾ ਅਹੰਕਾਰੀ ਤੇ ਔਖਾ ਹੋ, ਖਿੱਝਦਾ ਹੈ। ਉਹ ਜਵਾਨ ਤੇ ਬੱਚੇ ਦਾ ਮਸਤਕ ਆਪਣੇ ਕਦਮਾਂ 'ਤੇ ਵੇਖਣਾ ਚਾਹੁੰਦਾ ਹੈ।

ਅਗਲੇ ਨੂੰ ਕਦਮਾਂ 'ਤੇ ਝੁਕਾਣ ਲਈ ਕੁਛ ਤਾਕਤ ਵੀ ਚਾਹੀਦੀ ਹੈ। ਜਾਣਕਾਰੀ ਤਾਂ ਕੋਲ ਹੈ—ਤਾਕਤ ਕੋਲ਼ ਨਹੀਂ ਹੈ। ਬੁੱਢਾ ਮਨੁੱਖ ਅਗਰ ਧਾਰਮਿਕ ਰੁਚੀਆਂ ਰੱਖਦਾ ਹੈ ਤਾਂ ਰੱਬ ਹੋਣ ਦਾ ਦਾਅਵਾ ਕਰਦਾ ਹੈ ਯਾ ਫਿਰ ਰਾਜਨੀਤੀ ਵਿਚ ਪੈਰ ਪਸਾਰਦਾ ਹੈ। ਕਿਉਂਕਿ ਸੱਤਾ ਤੋਂ ਬਿਨਾਂ ਪੂਜਾ ਹੋਣੀ ਮੁਸ਼ਕਿਲ ਹੈ। ਜਿਨ੍ਹਾਂ ਸੰਤਾਂ ਯਾ ਤਥਾਕਥਿਤ ਸਾਧੂਆਂ ਦਾ ਥੋੜਾ ਜਿਹਾ ਮਾਨ ਸਤਿਕਾਰ ਵਧ ਜਾਏ ਤਾਂ ਇਕ-ਦਮ ਪਰਮਾਤਮਾ ਹੋਣ ਦਾ ਦਾਅਵਾ ਕਰਦੇ ਹਨ। ਇਸੇ ਤਰ੍ਹਾਂ ਦੇ ਦਾਅਵੇਦਾਰ ਜ਼ਿਆਦਾਤਰ ਬੁੱਢੇ ਹਨ। ਸੰਸਾਰ ਦੇ ਨੱਬੇ ਫ਼ੀਸਦੀ (90 ਪ੍ਰਤੀਸ਼ਤ) ਰਾਜਨੀਤਕ ਬੁੱਢੇ ਹਨ। ਕਈਆਂ ਦੇ ਹੱਥ ਪੈਰ ਤੇ ਸਿਰ ਕੰਬਦੇ ਹਨ—ਪਰ ਸੱਤਾ ਨਹੀਂ ਛੱਡਣਾ ਚਾਹੁੰਦੇ, ਕਿਉਂਕਿ ਸੱਤਾ ਦੇ ਜਾਂਦੇ ਹੀ ਕਿਸੇ ਦਾ ਸਿਰ ਫਿਰ ਇਨ੍ਹਾਂ ਦੇ ਕਦਮਾਂ 'ਤੇ ਨਹੀਂ ਹੋਵੇਗਾ। ਹਾਲਾਂਕਿ ਇਨ੍ਹਾਂ ਦੀਆਂ

ਦੋਵੇਂ ਲੱਤਾਂ ਕਬਰਾਂ ਵਿਚ ਹਨ—ਪਰ ਅਹੰਕਾਰ ਝੁਕਦਾ ਨਹੀਂ, ਝੁਕਾਣਾ ਚਾਹੁੰਦਾ ਹੈ। ਜਦ ਕੋਈ ਝੁਕੇ ਹੀ ਨਾ ਤਾਂ ਬੁੱਢੇ ਦਾ ਦੁਖ ਅਸਹਿ ਹੁੰਦਾ ਹੈ। ਉਹ ਨਾਰਕੀ ਜੀਵਨ ਬਤੀਤ ਕਰਦਾ ਹੈ। ਘਰ, ਧਰਮ ਤੇ ਰਾਜਨੀਤੀ ਵਿਚ ਕਲੇਸ਼ ਮਚਾਈ ਰੱਖਦਾ ਹੈ। ਧਰਮ-ਅਸਥਾਨਾਂ ਦਾ ਮੁਖੀ ਹੋਣਾ ਸਮਾਜਕ ਤੇ ਰਾਜਨੀਤਕ ਸਭਨਾਂ ਦਾ ਮੋਢੀ ਬਣਨ ਦਾ ਚਾਅ ਹਰ ਵਕਤ ਬਣਿਆ ਰਹਿੰਦਾ ਹੈ।

ਤਨ ਦੇ ਵਿਚ ਸ਼ਕਤੀ ਤਾਂ ਨਹੀਂ ਰਹੀ, ਪਰ ਮਨ ਵਿਚ ਅਹੰਕਾਰ ਤੇ ਕਾਮਨਾ ਪ੍ਰਬਲ ਰੂਪ ਵਿਚ ਮੌਜੂਦ ਹੈ।

**ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥**

*(ਸ੍ਰੀਰਾਗ, ਭਗਤ ਬੇਣੀ ਜੀਉ, ਪੰਨਾ 93)*

ਜੀਵਨ ਤਾਂ ਅੱਗੇ ਜਾ ਰਿਹਾ ਹੈ, ਪਰ ਇਹ ਮੁੜ ਮੁੜ ਕੇ ਪਿੱਛੇ ਵੇਖਦਾ ਹੈ:

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥**

*(ਡਖਣੇ ਮ: ੫, ਪੰਨਾ 1096)*

ਸਰੀਰ ਵਿਚ ਸੱਤਿਆ ਨਾ ਹੋਣ ਕਰਕੇ ਬੁੱਢਾ ਗੁਨਾਹਾਂ ਤੋਂ ਤੌਬਾ ਕਰਦਾ ਹੈ, ਪਰ ਮਨ ਵਿਚ ਪਾਪਾਂ ਦੀ ਖਿੱਚ ਮੌਜੂਦ ਹੈ:

*ਤਨ ਕੇ ਬਲ ਨੇ ਅਬ ਪੀਠ ਦਈ, ਅਰੁ ਹਾਰ ਚਲੇ ਦ੍ਰਿਗ ਬਾਲ ਸੰਗਾਤੀ।*
*ਤਜਿ ਕੇ ਇਹ ਲੋਕ ਬਿਖੈ ਹਮ ਕਉ, ਚੱਲ ਆਪ ਗਏ ਮੁਰ ਲੋਕ ਸਜਾਤੀ।*
*ਜਗ ਮੀਤ ਸਖਾ ਮੁਖ ਫੇਰ ਗਏ, ਅਬ ਸੇਵਕ ਹਾਂ ਨ ਪੁਛੇ ਮਮ ਬਾਤੀ।*
*ਮਮ ਆਹੇ ਪਲਾਂਗਮ ਹੇ ਤ੍ਰਿਸਨੇ, ਇਕ ਤੂ ਮਮ ਸੰਗ ਰਹੀ ਦਿਨ ਰਾਤੀ।*

ਈਰਾਨ ਦੇ ਸੂਫ਼ੀ ਸੰਤ ਸ਼ੇਖ਼ ਸਾਅਦੀ ਦਾ ਕਹਿਣਾ ਹੈ ਕਿ ਅਗਰ ਜਵਾਨੀ ਵਿਚ ਗੁਨਾਹਾਂ ਤੋਂ ਤੌਬਾ ਕੀਤੀ ਜਾਏ, ਇਤਨਾ ਬੋਧ ਨੌਜਵਾਨੀ ਵਿਚ ਮਿਲ ਜਾਏ ਤਾਂ ਇਹ ਪੈਗ਼ੰਬਰਾਂ ਵਾਲਾ ਸੁਭਾਵ ਹੈ। ਬੁਢੇਪੇ ਦੀ ਤੌਬਾ ਤਾਂ ਇਵੇਂ ਹੀ ਹੈ ਜਿਵੇਂ ਕੋਈ ਬੁੱਢਾ ਬਘਿਆੜ ਆਖੇ ਕਿ ਮੈਂ ਭੇਡਾਂ ਨੂੰ ਪਕੜਨਾ ਛੱਡ ਦਿੱਤਾ ਹੈ। ਦਰਅਸਲ ਉਸ ਨੇ ਛੱਡੀਆਂ ਨਹੀਂ, ਉਸ ਤੋਂ ਪਕੜੀਆਂ ਹੀ ਨਹੀਂ ਜਾਂਦੀਆਂ:

*ਦਰ ਜੁਆਨੀ ਤੌਬਾ ਕਰਦਨ ਸ਼ੇਵਾ ਇ ਪੈਗ਼ੰਬਰੀਸਤ।*
*ਵਕਤ ਪੀਰੀ ਗੁਰਗ ਜ਼ਾਲਮ ਮੇਂ ਸ਼ਵੱਦ ਪ੍ਰਹੇਜ਼ਗਾਰ।* *(ਸ਼ੇਖ਼ ਸਾਅਦੀ)*

ਇਸ ਉਮਰ ਵਿਚ ਜਵਾਨੀ ਤੇ ਬਚਪਨ ਦੀਆਂ ਭੁੱਲਾਂ ਸਾਹਮਣੇ ਰੱਖ, ਪਛਤਾਵਾ ਅੰਦਰ ਹੋਵੇ ਤੇ ਪੂਰੀ ਇਕਾਗਰਤਾ ਨਾਲ ਪ੍ਰਭੂ-ਚਿੰਤਨ ਹੋਵੇ ਤਾਂ

ਅਤਿਅੰਤ ਸੁੰਦਰ ਨਿਰਮਾਣਤਾ ਫਲੀਭੂਤ ਹੁੰਦੀ ਹੈ। ਮੈਂ-ਭਾਵ ਮਿਟਦਿਆਂ ਹੀ ਤੂੰ ਪ੍ਰਗਟ ਹੁੰਦਾ ਹੈ। ਪਰਮਾਤਮਾ ਦੇ ਪ੍ਰਗਟ ਹੁੰਦਿਆਂ ਬੁਢੇਪਾ ਅਤੀ ਸੁੰਦਰ ਨਿਖਾਰ ਪੇਸ਼ ਕਰਦਾ ਹੈ ਤੇ ਇਸ ਤਰ੍ਹਾਂ ਜਦ ਬੁਢੇਪਾ ਸਫਲ ਹੁੰਦਾ ਹੈ ਤਾਂ ਜੀਵਨ-ਯਾਤਰਾ ਸੰਪੂਰਨ ਹੁੰਦੀ ਹੈ, ਔਰ ਪੂਰਨ ਹੋ ਕੇ ਜਗਤ ਤੋਂ ਵਿਦਾ ਹੁੰਦੀ ਹੈ।

ਜਿਥੇ ਦਸ ਨੌਜਵਾਨ ਬੈਠੇ ਹੋਵਣ ਤਾਂ ਭਵਿੱਖ ਦੀਆਂ ਗੱਲਾਂ-ਬਾਤਾਂ ਹੁੰਦੀਆਂ ਹਨ ਤੇ ਭਵਿੱਖ ਦੀ ਪ੍ਰਬਲ ਚਿੰਤਾ ਹੁੰਦੀ ਹੈ। ਦਸ ਬੁੱਢੇ ਜਿਥੇ ਬੈਠੇ ਹੋਵਣ ਤਾਂ ਭੂਤਕਾਲ (ਮਾਜ਼ੀ) ਦੀਆਂ ਗੱਲਾਂ ਹੁੰਦੀਆਂ ਹਨ:

*ਬੀਤ ਗਈ ਦੀ ਯਾਦ ਪਈ ਹੱਡਾਂ ਨੂੰ ਖਾਵੇ।*
*ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੇ। (ਭਾਈ ਵੀਰ ਸਿੰਘ)*

ਅਗਾਹਾਂ ਵੇਖਣ ਨਾਲ ਹੀ ਜੀਵਨ ਦਾ ਸਿੱਧਾਂਤ ਦਿੱਸਦਾ ਹੈ। ਇਕ ਬੱਚਾ ਅੱਗੇ ਵੇਖੇ ਤਾਂ ਜਵਾਨੀ ਦਿਖਾਈ ਦੇਂਦੀ ਹੈ। ਇਕ ਜਵਾਨੀ ਅਗਰ ਅੱਗੇ ਵੇਖੇ ਤਾਂ ਬੁਢੇਪਾ ਵਿਖਾਈ ਦੇਵੇਗਾ, ਔਰ ਬੁੱਢਾ ਅਗਰ ਅੱਗੇ ਵੇਖੇ ਤਾਂ ਮੌਤ ਹੀ ਦਿਖਾਈ ਦੇਂਦੀ ਹੈ। ਇਸ ਵਾਸਤੇ ਬੁੱਢਾ ਪਿੱਛੇ ਵੇਖਦਾ ਹੈ। ਕਈ ਤਾਂ ਦਾੜ੍ਹੀ ਕਾਲੀ ਕਰ, ਪਿੱਛੇ ਦੇ ਹੀ ਸੁਪਨਿਆਂ ਦੇ ਮੰਡਲ ਵਿਚ ਲੀਨ ਰਹਿੰਦੇ ਹਨ:

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥**

*(ਸਲੋਕ ਫਰੀਦ, ਪੰਨਾ 1378)*

ਅਗਰ ਬੁੱਢਾ ਜਨਮ-ਦਿਨ ਮਨਾਵੇ ਤਾਂ ਸਮਝੋ ਇਹ ਮਰ ਕੇ ਜਨਮੇਗਾ, ਕਿਉਂਕਿ ਇਹ ਜਨਮ ਨਾਲ ਜੁੜਿਆ ਹੈ—ਔਰ ਅਗਰ ਇਕ ਬੱਚਾ ਮੌਤ ਵੇਖਣ ਵਿਚ ਸਫਲ ਹੋ ਜਾਵੇ ਤਾਂ ਉਹ ਭਗਤ ਬਣ, ਆਪਣਾ ਜੀਵਨ ਸਫਲ ਕਰ ਲਵੇਗਾ। ਜਿਸ ਵਕਤ ਆਪਣਾ ਅੰਤ ਦਿਖਾਈ ਦੇਵੇ ਤਾਂ ਸਮਝੋ ਬੇਅੰਤ ਵੀ ਦਿਖਾਈ ਦੇਣ ਲੱਗ ਪਵੇਗਾ।

ਔਰ ਜਦ ਬੇਅੰਤ ਦਿਖਾਈ ਦੇਵੇ ਤਾਂ ਜੀਵਨ ਪੂਰਾ ਹੋਇਆ। ਉਂਞ ਮਰ ਕੇ ਕੋਈ ਪੂਰਾ ਨਹੀਂ ਹੁੰਦਾ ਜੈਸੇ ਕਿ ਆਖਿਆ ਜਾਂਦਾ ਹੈ ਕਿ ਫ਼ਲਾਣਾ ਪੂਰਾ ਹੋ ਗਿਆ। ਮੌਤ ਦਿਖਾਈ ਦੇਂਦਿਆਂ ਸੰਸਾਰ ਤੋਂ ਉਪਰਾਮਤਾ ਜਨਮ ਲੈਂਦੀ ਹੈ। ਪਰਮ ਜੀਵਨ ਦੀ ਚਾਹਤ ਪੈਦਾ ਹੁੰਦੀ ਹੈ।

ਅਗਰ ਏਹੀ ਜੀਵਨ ਸਭ ਕੁਛ ਹੈ ਤਾਂ ਫਿਰ ਗੁਨਾਹਾਂ ਦੀ ਲੱਜਤ ਬਣੀ ਰਹੇਗੀ ਤੇ ਇਹ ਲੱਜਤ ਦਾੜ੍ਹੀ ਕਾਲੀ ਕਰਨ 'ਤੇ ਮਜਬੂਰ ਕਰੇਗੀ:

*ਹੈ ਲੱਜ਼ਤ ਅਭੀ ਬਾਕੀ ਗੁਨਾਹ ਕੀ।*
*ਇਸ ਉਮਰ ਮੇਂ ਜੋ ਸ਼ੇਖ਼ ਨੇ ਦਾੜ੍ਹੀ ਸਿਆਹ ਕੀ।*

ਜਦ ਮੌਤ ਦਿਖਾਈ ਦੇਵੇ, ਉਪਰਾਮਤਾ ਪੈਦਾ ਹੋਵੇ ਤਾਂ ਸਾਰਾ ਹੰਕਾਰ ਖੋਹ ਜਾਂਦਾ ਹੈ।

ਉਦੋਂ ਬੁੱਢੇ ਦੇ ਅੰਦਰ ਜੋ ਝੁਕਾਓ ਪੈਦਾ ਹੁੰਦਾ ਹੈ, ਉਹ ਫਲਦਾਰ ਦਰੱਖ਼ਤ ਦਾ ਹੀ ਝੁਕਣਾ ਹੈ। ਇਸ ਝੁਕੇ ਹੋਏ ਤਨ ਵਿਚ ਵੀ ਕੋਈ ਨਿਖਾਰ ਹੁੰਦਾ ਹੈ।

ਦਰੱਖ਼ਤ ਦੀ ਟਹਿਣੀ ਨੂੰ ਖਿੱਚ ਕੇ ਝੁਕਾਇਆ ਜਾਵੇ, ਇਹ ਝੁਕਣਾ ਪਾਖੰਡ ਹੈ, ਪਰ ਜਦ ਬੈਰਾਗ਼ ਦੇ ਫੁੱਲ, ਰੱਬੀ ਰਸ ਦੇ ਫਲ ਲੱਗਣ ਨਾਲ ਜੋ ਝੁਕਾਓ ਪੈਦਾ ਹੁੰਦਾ ਹੈ, ਉਹ ਅਸਲੀ ਝੁਕਾਓ ਹੈ ਤੇ ਜੀਵਨ ਯਾਤਰਾ ਦੀ ਸਫਲਤਾ ਹੈ :

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥** *(ਧਨਾਸਰੀ ਮਹਲਾ ੫, ਪੰਨਾ 687)*

ਹੁਣ ਜੀਵਨ ਦਾ ਫਲ ਪ੍ਰਭੂ ਝੋਲੀ ਵਿਚ ਪਿਆ। ਹੁਣ ਮੁਸਾਫ਼ਿਰ ਆਪਣੀ ਮੰਜ਼ਿਲ 'ਤੇ ਪੁੱਜਿਆ; ਨਹੀਂ ਤਾਂ ਤਿੰਨੇ ਅਵਸਥਾ ਵਿਅਰਥ ਗਈਆਂ ਅਗਰ ਪ੍ਰਭੂ-ਚਿੰਤਨ ਨਹੀਂ ਕੀਤਾ :

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥**
*(ਸਲੋਕ ਮਹਲਾ ੯, ਪੰਨਾ 1428)*